# ਸੰਤ ਕਬੀਰ

## ਜੀਵਨ, ਦਰਸ਼ਨ ਅਤੇ ਬਾਣੀ




ਪ੍ਰੋ. ਬ੍ਰਹਮਜਗਦੀਸ਼ ਸਿੰਘ

 

# ਸੰਤ ਕਬੀਰ

## ਜੀਵਨ, ਦਰਸ਼ਨ ਅਤੇ ਬਾਣੀ

ਗਗਨ ਦਮਾਮਾ ਬਾਜਿਓ ਪਰਿਓ ਨਿਸਾਨੈ ਘਾਓ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਓ॥੧॥
ਸੂਰਾ ਜੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥

*(ਸਲੋਕ ਕਬੀਰ ਜੀ ਕੇ)*



**ਪ੍ਰੋ. ਬ੍ਰਹਮਜਗਦੀਸ਼ ਸਿੰਘ**

ਮੁਖੀ, ਪੋਸਟ-ਗਰੈਜੂਏਟ ਪੰਜਾਬੀ ਵਿਭਾਗ
ਗੌਰਮਿੰਟ ਬ੍ਰਿਜਿੰਦਰ ਕਾਲਜ, ਫ਼ਰੀਦਕੋਟ



ਵਾਰਿਸ ਸ਼ਾਹ ਫਾਉਂਡੇਸ਼ਨ
ਅੰਮ੍ਰਿਤਸਰ -143002

# SANT KABIR

**(Life, Philosophy and Poetry of Sant Kabir)**

*by*

**Prof. Brahm Jagdish Singh** P.E.S. I
Head, Post-graduate Dept. of Punjabi
Govt. Brijindra College, Faridkot-151 203
(Phone : 01639-52136)

ISBN 81-7856-175-1

ਪ੍ਰਕਾਸ਼ਨ ਵਰ੍ਹਾ : 2012

ਮੁੱਲ : ਸਜਿਲਦ 180/- ਰੁਪਏ
ਪੇਪਰ ਬੈਕ 90/- ਰੁਪਏ

*ਪ੍ਰਕਾਸ਼ਕ :*
**ਵਾਰਿਸ ਸ਼ਾਹ ਫ਼ਾਊਂਡੇਸ਼ਨ**
42, ਗੁਰੂ ਤੇਗ ਬਹਾਦਰ ਨਗਰ,
ਡਾਕ. ਖ਼ਾਲਸਾ ਕਾਲਜ, ਅੰਮ੍ਰਿਤਸਰ-143 002

*ਟਾਈਪ ਸੈਟਰ :*
**ਕੇ.ਜੀ. ਗ੍ਰਾਫ਼ਿਕਸ**
98, ਸਿਟੀ ਸੈਂਟਰ, ਅੰਮ੍ਰਿਤਸਰ

*ਛਾਪਕ :*
**ਪ੍ਰਿੰਟਵੈੱਲ**
146, ਇੰਡਸਟ੍ਰੀਅਲ ਫ਼ੋਕਲ ਪੁਆਇੰਟ
ਅੰਮ੍ਰਿਤਸਰ

ਸ਼ੈਰੀ ਸਿੰਘ ਨੂੰ
ਉਸਦੇ ਇੱਕੀਵੇਂ ਜਨਮ ਦਿਨ 'ਤੇ

## ਲੇਖਕ ਦੀਆਂ ਕੁਝ ਹੋਰ ਪੁਸਤਕਾਂ

**ਆਲੋਚਨਾ**

ਸੁਜਾਨ ਸਿੰਘ ਬਾਰੇ, ਪੰਜਾਬੀ ਗੱਦ ਸ਼ਿਰੋਮਣੀ, ਸਾਹਿੱਤ ਸਭਿਆਚਾਰ ਤੇ ਪੰਜਾਬ, ਰਾਣਾ ਸੂਰਤ ਸਿੰਘ ਦਾ ਰਚਨਾਤਮਕ ਵਿਵੇਕ, ਆਧੁਨਿਕ ਪੰਜਾਬੀ ਕਾਵਿ ਅਤੇ ਭਾਈ ਵੀਰ ਸਿੰਘ, ਦਲੀਪ ਕੌਰ ਟਿਵਾਣਾ ਦੀ ਗਲਪ ਚੇਤਨਾ, ਭਾਈ ਵੀਰ ਸਿੰਘ ਦਾ ਕਾਵਿ-ਲੋਕ, ਪੱਛਮੀ ਸਮੀਖਿਆ ਸਿੱਧਾਂਤ ਤੇ ਸੰਦਰਭ, ਸਭਿਆਚਾਰਕ ਮਾਨਵ ਵਿਗਿਆਨ, ਸਮਾਲੋਚਨਾ ਤੇ ਪੰਜਾਬੀ ਸਮਾਲੋਚਨਾ, ਰਵਿੰਦਰ ਰਵੀ ਦਾ ਰਚਨਾ ਸੰਸਾਰ, ਸੁਰਜੀਤ ਸਿੰਘ ਸੇਠੀ ਦੇ ਨਾਟਕ ਅਤੇ ਰੰਗਮੰਚ।

**ਮੋਨੋਗ੍ਰਾਫ਼**

ਤੇਜਾ ਸਿੰਘ ਸਾਬਰ : ਜੀਵਨ ਤੇ ਰਚਨਾ, ਡਾ. ਗੰਡਾ ਸਿੰਘ : ਜੀਵਨ ਤੇ ਰਚਨਾ, ਗਿਆਨੀ ਲਾਲ ਸਿੰਘ : ਜੀਵਨ ਤੇ ਰਚਨਾ, ਬੋਲੈ ਸ਼ੇਖ਼ ਫ਼ਰੀਦ, ਗੁਰੂ ਨਾਨਕ : ਸਾਹਿਤਿਕ ਪਰਿਪੇਖ, ਪਰਮਸੰਤ ਨਾਮਦੇਵ, ਭਗਤ ਸ਼ਿਰੋਮਣੀ ਰਵਿਦਾਸ, ਸੰਤ ਕਬੀਰ।

**ਸੰਪਾਦਨ**

ਮਾਨਵਤਾ ਦਾ ਪ੍ਰਤੀਕ : ਬਾਬਾ ਫ਼ਰੀਦ, ਪੰਜਾਬੀ ਸਭਿਆਚਾਰ, ਡਾ. ਕੁਲਬੀਰ ਸਿੰਘ ਕਾਂਗ : ਅਭਿਨੰਦਨ ਗ੍ਰੰਥ, ਕਰਮਜੀਤ ਸਿੰਘ : ਜੀਵਨ ਤੇ ਰਚਨਾ, ਅਭਿਨੰਦਨ : ਪ੍ਰੋ. ਪ੍ਰੇਮ ਪਾਲੀ, ਭਗਤ ਰਵਿਦਾਸ : ਬਾਣੀ ਅਤੇ ਚਿੰਤਨ, ਸ਼ੇਖ਼ ਫ਼ਰੀਦ : ਏ ਕ੍ਰੋਨੀਕਲ, ਸ਼ੇਖ਼ ਫ਼ਰੀਦ : ਸੋਵੀਨਾਰ (10 ਅੰਕ)

**ਅਨੁਵਾਦ**

ਗੋਲਦੋਨੀ ਦੇ ਪ੍ਰਸਿੱਧ ਨਾਟਕ, ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੀਆਂ ਘਟਨਾਵਾਂ।

# ਤਤਕਰਾ

# ਧੰਨਵਾਦ

1. ਜ਼ਿਲ੍ਹਾ ਰੈਡ ਕਰਾਸ ਸੋਸਾਇਟੀ ਦੇ ਮੌਜੂਦਾ ਪ੍ਰਧਾਨ ਸ. ਗੁਰਿੰਦਰ ਸਿੰਘ ਗਰੇਵਾਲ ਅਤੇ ਸਕੱਤਰ ਸ. ਗੁਰਦਿਆਲ ਸਿੰਘ ਦਾ, ਜੋ ਭਗਤੀ ਸਾਹਿੱਤ ਬਾਰੇ ਸੈਮੀਨਾਰ ਅਤੇ ਗੋਸ਼ਟੀਆਂ ਕਰਵਾਉਂਦੇ ਰਹਿੰਦੇ ਹਨ।
2. ਬ੍ਰਿਜਿੰਦਰ ਕਾਲਜ ਦੇ ਆਪਣੇ ਮਿਹਰਬਾਨ ਅਤੇ ਨਾ-ਮਿਹਰਬਾਨ ਸਹਿਯੋਗੀਆਂ ਦਾ, ਜੋ ਯਥਾਸ਼ਕਤਿ ਮੈਨੂੰ ਹੱਲਾਸ਼ੇਰੀ ਦਿੰਦੇ ਰਹਿੰਦੇ ਹਨ।
3. ਡਾ. ਪਰਮਿੰਦਰ ਸਿੰਘ, ਡਾ. ਮਦਲ ਲਾਲ ਹਸੀਜਾ ਅਤੇ ਪ੍ਰੋਫ਼ੈਸਰ ਦਲਜੀਤ ਸਿੰਘ ਵਰਗੇ ਸੁਹਿਰਦ ਅਤੇ ਸੂਝਵਾਨ ਸਰਪਰਸਤਾਂ ਦਾ।
4. ਪ੍ਰੋ. ਸਾਧੂ ਸਿੰਘ, ਪ੍ਰੋ. ਵਰਿਆਮ ਸਿੰਘ, ਪ੍ਰੋ. ਦਲਬੀਰ ਸਿੰਘ, ਡਾ. ਨਿਰਮਲ ਕੌਸ਼ਿਕ, ਡਾ. ਸੁਭਾਸ਼ ਪਰਿਹਾਰ ਅਤੇ ਪ੍ਰੋ. ਪ੍ਰੇਮ ਪਾਲੀ ਵਰਗੇ ਸੱਜਣਾਂ-ਮਿੱਤਰਾਂ ਦਾ।
5. ਆਪਣੀ ਪਤਨੀ ਪ੍ਰੋ. ਰਾਜਬੀਰ ਕੌਰ ਦਾ, ਜੋ ਮੈਨੂੰ ਸਤਿ-ਮਾਰਗ ਉਪਰ ਤੋਰਨ ਲਈ ਹਰ ਸਮੇਂ ਆਪਣੀ ਪੂਰੀ ਵਾਹ ਲਾਉਂਦੀ ਰਹਿੰਦੀ ਹੈ।
6. ਅਤੇ ਸਭ ਤੋਂ ਵੱਧ ਆਪਣੇ ਪਰਮ ਪਿਆਰੇ ਡਾ. ਬਿਕਰਮ ਸਿੰਘ ਘੁੰਮਣ ਦਾ, ਜਿਨ੍ਹਾਂ ਸਦਕਾ ਪਾਠਕਾਂ ਨਾਲ ਮੇਰੀ ਪਹਿਚਾਣ ਜੁੜਦੀ ਹੈ।

# ਆਦਿਕਾ

ਹਿੰਦੁਸਤਾਨ ਦੀ ਭਗਤੀ ਕਾਵਿ ਪਰੰਪਰਾ ਵਿਚ ਸੰਤ ਕਬੀਰ ਜੀ ਇਕ ਅਤਿਅੰਤ ਗੌਰਵਮਈ ਮਹੱਤਵਪੂਰਨ ਸਥਾਨ ਰੱਖਦੇ ਹਨ। ਆਪ ਦੀ ਗਣਨਾ ਮਹਿਜ਼ ਸੁਧਾਰਵਾਦੀ ਜਾਂ ਅਧਿਆਤਮਵਾਦੀ ਕਵੀਆਂ ਵਿਚ ਹੀ ਨਹੀਂ ਕੀਤੀ ਜਾ ਸਕਦੀ ਬਲਕਿ ਆਪ ਸਹੀ ਅਰਥਾਂ ਵਿਚ ਇਕ ਕ੍ਰਾਂਤੀਕਾਰੀ ਮਹਾਂਪੁਰਖ ਸਨ। ਜਿੰਨੀ ਦ੍ਰਿੜ੍ਹਤਾ ਅਤੇ ਦਲੇਰੀ ਨਾਲ ਆਪ ਨੇ ਧਾਰਮਿਕ ਆਡੰਬਰਵਾਦ ਉਪਰ ਹੱਲਾ ਬੋਲਿਆ, ਉਸ ਦੀ ਮਿਸਾਲ ਭਗਤੀ ਕਾਵਿ ਪਰੰਪਰਾ ਵਿਚ ਬੜੀ ਘੱਟ ਮਿਲਦੀ ਹੈ। ਇਸ ਦ੍ਰਿਸ਼ਟੀ ਤੋਂ ਦੇਖਿਆਂ ਆਪ ਨੇ ਭਗਤੀ ਕਾਵਿ ਨੂੰ ਨਵੇਂ ਅਰਥ ਅਤੇ ਸ਼ਨਾਖ਼ਤ ਪ੍ਰਦਾਨ ਕੀਤੀ ਪ੍ਰਤੀਤ ਹੁੰਦੀ ਹੈ।

ਸੰਤ ਕਬੀਰ ਜੀ ਦੀ ਮਹਿਮਾ ਦਾ ਇਕ ਵੱਡਾ ਆਧਾਰ ਇਹ ਵੀ ਹੈ ਕਿ ਆਪ ਵਿਅਕਤੀ ਨੂੰ ਕਿਸੇ ਧਰਮ ਵਿਸ਼ੇਸ਼ ਨਾਲ ਜੋੜ ਕੇ ਜਾਂ ਉਸ ਨੂੰ ਕਿਸੇ ਸੰਪਰਦਾਇ ਦੇ ਵਰਗੀਕਰਨ ਵਿਚ ਬੰਨ੍ਹ ਕੇ ਨਹੀਂ ਸਨ ਵੇਖਦੇ। ਆਪ ਲਈ ਤੁਰਕ ਅਤੇ ਹਿੰਦੂ ਵਿਚ ਕੋਈ ਭਿੰਨ-ਭੇਦ ਨਹੀਂ ਸੀ। ਆਪ ਨੇ ਸੱਚੇ ਅਰਥਾਂ ਵਿਚ ਇਕ ਅਜਿਹੇ ਆਜ਼ਾਦ ਮਨੁੱਖ ਦੀ ਕਲਪਨਾ ਕੀਤੀ ਜੋ ਧਾਰਮਿਕ ਅਥਵਾ ਸੰਪਰਦਾਇਕ ਦੀਵਾਰਾਂ ਤੋਂ ਮੁਕਤ ਹੋਵੇ। ਆਪ ਕਿਸੇ ਵਿਸ਼ੇਸ਼ ਧਰਮ ਜਾਂ ਫ਼ਿਰਕੇ ਦੇ ਕਵੀ ਨਹੀਂ ਸਨ, ਬਲਕਿ ਇਨਸਾਨੀਅਤ ਦੇ ਸੱਚੇ-ਸੁੱਚੇ ਪੈਗ਼ੰਬਰ ਸਨ। ਇਹੀ ਕਾਰਨ ਹੈ ਕਿ ਆਪ ਦੇ ਜੋਤੀ ਜੋਤ ਸਮਾਉਣ ਉਪਰੰਤ ਹਿੰਦੂ ਆਪ ਨੂੰ ਅਗਨ ਭੇਟ ਕਰਨ ਅਤੇ ਮੁਸਲਮਾਨ ਆਪ ਨੂੰ ਦਫ਼ਨਾਉਣ ਵਾਸਤੇ ਅਹੁਲੇ। ਪਰ ਆਪ ਨਾ ਤਾਂ ਹਿੰਦੂ ਸਨ ਅਤੇ ਨਾ ਹੀ ਮੁਸਲਮਾਨ। ਆਪ ਇਕ ਅਜਿਹੇ ਯੁਗ-ਪੁਰਸ਼ ਸਨ, ਜਿਸ ਵਿਚੋਂ ਇਨਸਾਨੀਅਤ ਦੀ ਸੁਗੰਧ-ਸਮੀਰ ਉਮਡਦੀ ਰਹੀ ਸੀ। ਇਸ ਲਈ ਆਪ ਦੀ ਪੰਚ-ਭੂਤਕ ਦੇਹੀ ਦੇ ਪੁਸ਼ਪਾਂ ਨੂੰ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਨੇ ਬਰਾਬਰ ਬਰਾਬਰ ਵੰਡ ਲਿਆ।

ਕਬੀਰ ਜੀ ਇਨਸਾਨ ਹੋਣ ਦੇ ਗੌਰਵ ਅਤੇ ਮਹਿਮਾ ਨੂੰ ਪਹਿਚਾਣਦੇ ਸਨ। ਆਪ ਜਾਣਦੇ ਸਨ ਕਿ ਇਨਸਾਨ ਪੈਦਾ ਨਹੀਂ ਹੁੰਦਾ ਬਲਕਿ ਵਰ੍ਹਿਆਂ ਦੇ ਸਿਦਕ, ਸਾਧਨਾ ਅਤੇ ਸਿਮਰਨ ਦੁਆਰਾ ਘੜਿਆ-ਸੰਵਾਰਿਆ ਜਾਂਦਾ ਹੈ। ਇਸੇ ਲਈ ਆਪ ਜਾਤ-ਜਨਮ ਅਤੇ ਧਰਮ ਦੀਆਂ ਵਲਗਣਾਂ ਨੂੰ ਪ੍ਰਵਾਨ ਨਹੀਂ ਸਨ ਕਰਦੇ। ਜੇ ਆਪ ਦੇ ਨਜ਼ਦੀਕ ਤੁਰਕ ਅਤੇ ਹਿੰਦੂ ਵਿਚ ਕੋਈ ਬੁਨਿਆਦੀ ਅੰਤਰ ਨਹੀਂ ਸੀ ਤਾਂ ਆਪ ਬ੍ਰਾਹਮਣ ਅਤੇ ਸ਼ੂਦਰ ਨੂੰ ਵੀ ਪੂਰੀ ਤਰ੍ਹਾਂ ਇਕ ਸਮਾਨ ਮੰਨਦੇ ਸਨ। ਆਪ ਦਾ ਵਿਚਾਰ ਸੀ ਕਿ ਚਾਹੇ ਕੋਈ ਤੁਰਕ ਹੈ ਅਤੇ ਚਾਹੇ ਹਿੰਦੂ, ਚਾਹੇ ਕੋਈ ਬ੍ਰਾਹਮਣ ਹੈ, ਚਾਹੇ ਸ਼ੂਦਰ, ਜੇ ਉਹ ਪਰਮਾਤਮਾ ਦੀ ਬੰਦਗੀ ਕਰਦਾ ਹੈ ਤਾਂ ਹੀ ਉਹ ਇਨਸਾਨ ਹੈ, ਨਹੀਂ ਤਾਂ ਅਜਿਹਾ ਵਿਅਕਤੀ ਮੱਛੀਆਂ, ਡੱਡੂਆਂ ਅਤੇ ਭੇਡਾਂ ਵਰਗੇ ਜੰਤੂਆਂ ਅਤੇ ਜਨੌਰਾਂ ਤੋਂ ਵੀ ਭੈੜਾ ਹੈ। ਹਿੰਦੁਸਤਾਨ ਵਿਚ ਸਦੀਆਂ ਤੋਂ ਚਲੀ ਆ ਰਹੀ ਜ਼ਾਤ-ਪਾਤ



 

ਦੀ ਪ੍ਰਣਾਲੀ ਨੂੰ ਆਪ ਨੇ ਡਟ ਕੇ ਚੁਨੌਤੀ ਦਿੱਤੀ ਅਤੇ ਆਦਮੀ ਨੂੰ ਇਨਸਾਨ ਬਣਨ ਦਾ ਢੰਗ ਸਿਖਾਇਆ।

ਕਬੀਰ ਜੀ ਤਕ ਪਹੁੰਚਣ ਲਈ ਅਤੇ ਉਨ੍ਹਾਂ ਦੁਆਰਾ ਦਰਸਾਏ ਗਏ ਮਾਰਗ ਉਪਰ ਚੱਲ ਕੇ ਜੀਵਨ-ਮੁਕਤ ਹੋਣ ਲਈ ਉਨ੍ਹਾਂ ਦੁਆਰਾ ਰਚੀ ਗਈ ਬਾਣੀ ਹੀ ਇਕੋ ਇਕ ਭਰੋਸੇਯੋਗ ਮਾਧਿਅਮ ਹੈ। ਕਬੀਰ ਜੀ ਬਾਰੇ ਇਤਿਹਾਸਕ-ਮਿਥਿਹਾਸਕ ਸਰੋਤਾਂ ਤੋਂ ਬਹੁਤੀ ਜਾਣਕਾਰੀ ਨਹੀਂ ਮਿਲਦੀ। ਉਨ੍ਹਾਂ ਦੀ ਬਾਣੀ ਦਾ ਵੀ ਸਭ ਤੋਂ ਵੱਧ ਪ੍ਰਮਾਣਿਕ ਭੰਡਾਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹੈ। ਬਾਕੀ ਗ੍ਰੰਥਾਂ ਦੀ ਪ੍ਰਮਾਣਿਕਤਾ ਸੰਦਿਗਧ ਹੈ। ਗੁਰੂ ਨਾਨਕ ਦੇਵ ਜੀ ਨੇ, ਕਬੀਰ ਜੀ ਦੇ ਅਕਾਲ ਚਲਾਣੇ ਤੋਂ ਕੁਝ ਵਰ੍ਹਿਆਂ ਬਾਅਦ ਹੀ ਇਹ ਬਾਣੀ ਉਨ੍ਹਾਂ ਦੇ ਸ਼ਰਧਾਲੂਆਂ ਤੋਂ ਇਕੱਤਰ ਕਰ ਕੇ ਸਾਂਭ ਲਈ ਸੀ, ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ 1604 ਈ: ਵਿਚ ਆਦਿ ਗ੍ਰੰਥ ਵਿਚ ਸੰਕਲਿਤ ਕਰ ਦਿੱਤਾ। ਲਿਖਤ ਰੂਪ ਹੋਣ ਕਰਕੇ ਅਤੇ ਸਿੱਖਾਂ ਦਾ ਪੂਜਣਯੋਗ ਗ੍ਰੰਥ ਹੋਣ ਕਰਕੇ, ਇਸ ਵਿਚ ਸੰਕਲਿਤ ਕਬੀਰ-ਬਾਣੀ ਪੂਰੀ ਤਰ੍ਹਾਂ ਪ੍ਰਮਾਣੀਕ ਹੈ ਅਤੇ ਇਸੇ ਲਈ ਇਹ ਕਬੀਰ ਜੀ ਦੇ ਵਿਅਕਤਿਤਵ ਅਤੇ ਵਿਚਾਰਧਾਰਾ ਨੂੰ ਸਮਝਣ ਵਾਸਤੇ ਸਭ ਤੋਂ ਵੱਧ ਮਹੱਤਵਪੂਰਨ ਸਰੋਤ ਹੈ।

ਭਾਵੇਂ ਆਦਿ ਗ੍ਰੰਥ ਵਿਚ ਸੰਕਲਿਤ ਹੋਰ ਭਗਤਾਂ ਦੀ ਬਾਣੀ ਦੀ ਤੁਲਨਾ ਵਿਚ ਕਬੀਰ ਜੀ ਦੀ ਬਾਣੀ ਆਕਾਰ-ਪ੍ਰਕਾਰ ਵਿਚ ਕਾਫ਼ੀ ਜ਼ਿਆਦਾ ਹੈ। ਇਸ ਆਦਿ ਗ੍ਰੰਥ ਵਿਚ ਕਬੀਰ ਜੀ ਦੇ 224 ਸ਼ਬਦਾਂ ਅਤੇ 237 ਸਲੋਕਾਂ ਤੋਂ ਬਿਨਾਂ ਬਾਵਨ ਅੱਖਰੀ, ਪੰਦ੍ਹ ਥਿਤੀ ਅਤੇ ਸਤ ਵਾਰ ਆਦਿਕ ਬਾਣੀਆਂ ਵੀ ਦਰਜ ਹਨ। ਪਰੰਤੂ ਕਬੀਰ-ਬਾਣੀ ਉਪਰ ਪੰਜਾਬੀ ਵਿਚ ਬਹੁਤਾ ਕੰਮ ਨਹੀਂ ਹੋਇਆ। ਕੇਵਲ ਪ੍ਰੋ. ਸਾਹਿਬ ਸਿੰਘ (ਟੀਕਾਕਾਰ) ਅਤੇ ਭਾਈ ਜੋਧ ਸਿੰਘ (ਵਿਆਖਿਆਕਾਰ) ਨੇ ਹੀ ਕੁਝ ਕੰਮ ਕੀਤਾ ਹੈ ਪਰ ਇਹ ਕੰਮ ਮੁਢਲੀ ਪ੍ਰਕਾਰ ਦਾ ਹੈ ਅਤੇ ਇਹ ਸੰਤ ਕਬੀਰ ਜੀ ਸਮਝਣ-ਬੁੱਝਣ ਵਾਸਤੇ ਕਾਫ਼ੀ ਨਹੀਂ। ਇਸੇ ਲਈ ਅਸੀਂ ਸੰਤ ਕਬੀਰ ਜੀ ਦੀ ਬਾਣੀ ਦੇ ਵੱਖ ਵੱਖ ਪਹਿਲੂਆਂ ਬਾਰੇ ਵਿਚਾਰ-ਚਰਚਾ ਛੇੜਨ ਦਾ ਪ੍ਰਯਤਨ ਕੀਤਾ ਹੈ। ਮੇਰਾ ਵਿਸ਼ਵਾਸ ਹੈ ਕਿ ਇਸ ਰਚਨਾ ਨੂੰ ਪੜ੍ਹ ਕੇ ਪੰਜਾਬੀ ਪਾਠਕਾਂ ਵਿਚ ਕਬੀਰ ਜੀ ਦੀ ਬਾਣੀ ਨੂੰ ਪੜ੍ਹਨ ਅਤੇ ਸਮਝਣ ਦੀ ਸੱਚੀ-ਸੁੱਚੀ ਜਗਿਆਸਾ ਪੈਦਾ ਹੋਵੇਗੀ। ਇਸ ਵਿਸ਼ਵਾਸ ਨਾਲ ਮੈਂ ਇਹ ਪੋਥੀ ਪੰਜਾਬੀ ਪਾਠਕਾਂ ਦੀ ਸੇਵਾ ਵਿਚ ਅਰਪਿਤ ਕਰਦਾ ਹਾਂ।

ਗੌਰਮਿੰਟ ਬ੍ਰਿਜਿੰਦਰ ਕਾਲਜ, ਫ਼ਰੀਦਕੋਟ
ਸੰਤ ਕਬੀਰ ਅਵਤਾਰ ਪੁਰਬ, 1999

**ਬ੍ਰਹਮਜਗਦੀਸ਼ ਸਿੰਘ (ਪ੍ਰੋ.)**
*ਮੁਖੀ ਪੋਸਟ ਗ੍ਰੈਜੂਏਟ ਪੰਜਾਬੀ ਵਿਭਾਗ*

# ਜੀਵਨ ਬ੍ਰਿਤਾਂਤ

ਕਬੀਰ ਜੀ ਦੇ ਜੀਵਨ-ਬ੍ਰਿਤਾਂਤ ਸੰਬੰਧੀ ਇਤਿਹਾਸਕ ਤੱਥਾਂ ਦੇ ਮਾਮਲੇ ਵਿਚ ਇਕਰੂਪਤਾ ਨਹੀਂ ਹੈ। ਇਤਿਹਾਸਕਾਰਾਂ, ਸਾਹਿਤਕਾਰਾਂ ਅਤੇ ਕਬੀਰ-ਪੰਥੀ ਸ਼ਰਧਾਲੂਆਂ ਵਿਚ ਵੀ ਕੋਈ ਸਾਂਝ ਜਾਂ ਸਮਾਨਤਾ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੇ ਕੁਝ ਪਦੇ ਅੰਕਿਤ ਹਨ, ਜਿਨ੍ਹਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਕਬੀਰ ਜੀ, ਭਗਤ ਜੈਦੇਵ ਅਤੇ ਨਾਮਦੇਵ ਜੀ ਤੋਂ ਬਾਅਦ ਇਸ ਸੰਸਾਰ ਵਿਚ ਅਵਤਰਿਤ ਹੋਏ।

**ਗੁਰ ਪਰਸਾਦੀ ਜੈਦੇਉ ਨਾਮਾ ॥**
**ਭਗਤਿ ਕੈ ਪ੍ਰੇਮਿ ਇਨਹੀ ਹੈ ਜਾਨਾ ॥** *(ਰਾਗ ਗਉੜੀ ਗੁਆਰੇਰੀ, ਪੰਨਾ ੩੩੦)*

**ਸੰਕਰੁ ਜਾਗੈ ਚਰਨ ਸੇਵ ॥**
**ਕਲਿ ਜਾਗੇ ਨਾਮਾ ਜੈ ਦੇਵ ॥** *(ਬਸੰਤ, ਪੰਨਾ ੧੧੯੩)*

**ਜੈਦੇਉ ਨਾਮਾ ਬਿਪ ਸੁਦਾਮਾ ॥**
**ਤਿਨ ਕਉ ਕਿਰਪਾ ਭਈ ਹੈ ਅਪਾਰ ॥** *(ਬਿਲਾਵਲ, ਪੰਨਾ ੮੫੬)*

ਜੈਦੇਵ ਬਾਰ੍ਹਵੀਂ ਸਦੀ ਵਿਚ ਹੋਏ ਅਤੇ ਨਾਮਦੇਵ ਤੇਰ੍ਹਵੀਂ ਸਦੀ ਵਿਚ। ਕਬੀਰ-ਪੰਥੀਆਂ ਦੇ ਪ੍ਰਸਿੱਧ ਗ੍ਰੰਥ 'ਕਬੀਰ ਚਰਿਤ ਬੋਧ' ਵਿਚ ਕਬੀਰ ਜੀ ਦਾ ਜਨਮ 1398 ਈ: ਵਿਚ ਅੰਕਿਤ ਹੋਇਆ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਇਸੇ ਵਰ੍ਹੇ ਨੂੰ ਠੀਕ ਮੰਨਿਆ ਹੈ। ਉਨ੍ਹਾਂ ਅਨੁਸਾਰ ਕਬੀਰ ਜੀ ਦਾ ਜਨਮ ਜੇਠ ਸੁਦੀ 15 ਸੰਮਤ 1455 ਨੂੰ ਹੋਇਆ। ਬਿਕ੍ਰਮੀ ਸੰਮਤ ਨੂੰ ਈਸਵੀ ਸੰਨ ਵਿਚ ਉਲਟਾਇਆਂ 1398 ਈ: ਹੀ ਬਣਦਾ ਹੈ। ਡਾ. ਗੋਵਿੰਦ ਤ੍ਰਿਗੁਣਾਇਤ ਵੀ ਇਸੇ ਸੰਨ ਨੂੰ ਉਚਿਤ ਮੰਨਦਾ ਹੈ। ਕਬੀਰ ਜੀ ਦੇ ਜੀਵਨ ਬਾਰੇ ਇਕ ਜਨਸ਼ਰੁਤੀ ਪ੍ਰਸਿੱਧ ਹੈ ਕਿ ਆਪ ਬਾਦਸ਼ਾਹ ਸਿਕੰਦਰ ਲੋਧੀ ਦੇ ਸਮਕਾਲੀਨ ਸਨ ਅਤੇ ਸ਼ਾਇਦ ਉਨ੍ਹਾਂ ਦੀ ਉਸ ਨਾਲ ਮੁਲਾਕਾਤ ਵੀ ਹੋਈ ਸੀ। ਸਿਕੰਦਰ ਲੋਧੀ 1494 ਵਿਚ ਕਾਸ਼ੀ ਆਇਆ ਸੀ ਅਤੇ ਉਸ ਸਮੇਂ ਕਬੀਰ ਜੀ ਜੀਵਿਤ ਸਨ।

## ਜਨਮ ਸਥਾਨ

ਕਬੀਰ ਜੀ ਦੇ ਜਨਮ ਸਥਾਨ ਸੰਬੰਧੀ ਵੀ ਵਿਦਵਾਨਾਂ ਵਿਚ ਮਤ-ਏਕਤਾ ਨਹੀਂ ਹੈ। ਕੋਈ ਉਨ੍ਹਾਂ ਦਾ ਜਨਮ ਸਥਾਨ ਮਗਹਰ ਨੂੰ ਮੰਨਦਾ ਹੈ, ਕੋਈ ਕਾਸ਼ੀ ਨੂੰ ਅਤੇ ਕੋਈ ਆਜ਼ਮਗੜ੍ਹ ਜ਼ਿਲ੍ਹੇ ਦੇ ਇਕ ਪਿੰਡ ਬੇਲਹਰਾ ਨੂੰ। ਮਗਹਰ ਦੇ ਪੱਖ ਵਿਚ ਇਹ ਤਰਕ ਦਿੱਤਾ ਜਾਂਦਾ ਹੈ ਕਿ ਆਪ ਜੀ ਦੀ ਬਾਣੀ ਵਿਚ ਇਸ ਦਾ ਉਲੇਖ ਹੋਇਆ ਹੈ। ਉਹ ਲਿਖਦੇ ਹਨ ਕਿ ਕਾਸ਼ੀ ਦੇ

ਦਰਸ਼ਨ ਕਰਨ ਤੋਂ ਪਹਿਲਾਂ ਉਨ੍ਹਾਂ ਨੇ ਮਗਹਰ ਦੇ ਦਰਸ਼ਨ ਕੀਤੇ ਅਤੇ ਮ੍ਰਿਤੂ ਤੋਂ ਪਹਿਲਾਂ ਆਪ ਫਿਰ ਮਗਹਰ ਵਾਪਸ ਪਰਤੇ। ਮਗਹਰ, ਕਾਸ਼ੀ ਦੇ ਨਜ਼ਦੀਕ ਹੀ ਇਕ ਛੋਟਾ ਜਿਹਾ ਸਥਾਨ ਹੈ ਅਤੇ ਇਥੇ ਆਪ ਦਾ ਇਕ ਮਕਬਰਾ ਵੀ ਬਣਿਆ ਹੋਇਆ ਹੈ।

ਇਹ ਵੀ ਸੱਚ ਹੈ ਕਿ ਕਬੀਰ ਜੀ ਨੇ ਆਪਣਾ ਸਾਰਾ ਜੀਵਨ ਮੁਖ ਤੌਰ 'ਤੇ 'ਕਾਸ਼ੀ ਦੇ ਇਕ ਜੁਲਾਹੇ' ਦੇ ਰੂਪ ਵਿਚ ਬਿਤਾਇਆ। ਬਹੁਤ ਸਾਰੇ ਕਬੀਰ-ਪੰਥੀ ਗ੍ਰੰਥ ਇਸ ਧਾਰਣਾ ਨੂੰ ਸਹੀ ਮੰਨਦੇ ਹਨ ਪਰੰਤੂ ਇਸ ਦਾ ਕੋਈ ਇਤਿਹਾਸਕ ਪ੍ਰਮਾਣ ਉਪਲਬਧ ਨਹੀਂ ਹੈ ਕਿ ਆਪ ਦਾ ਜਨਮ ਕਾਸ਼ੀ ਵਿਚ ਹੋਇਆ। ਜਦੋਂ ਕਿ 'ਬਨਾਰਸ ਗਜ਼ਟ' ਵਿਚ ਇਹ ਅੰਕਿਤ ਹੈ ਕਿ ਕਬੀਰ ਜੀ ਦਾ ਜਨਮ ਬੇਲਹਰਾ ਪਿੰਡ ਵਿਚ ਹੋਇਆ। ਇਸ ਦੇ ਨਾਲ ਹੀ ਇਹ ਤੱਥ ਵੀ ਉਲੇਖਯੋਗ ਹੈ ਕਿ ਇਸ ਪਿੰਡ ਵਿਚ ਜਾਂ ਇਸ ਦੇ ਆਸ ਪਾਸ ਕਬੀਰ ਜਾਂ ਉਨ੍ਹਾਂ ਦੇ ਪੰਥ ਦਾ ਕੋਈ ਸਮਾਰਕ ਨਹੀਂ ਹੈ।

## ਮਾਤਾ ਪਿਤਾ

ਕਬੀਰ ਜੀ ਦੇ ਮਾਤਾ ਪਿਤਾ ਅਤੇ ਜਾਤੀ ਬਾਰੇ ਵੀ ਬਹੁਤ ਮੱਤਭੇਦ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ ਕਿ ਆਪ ਇਕ ਵਿਧਵਾ ਬ੍ਰਾਹਮਣੀ ਦੀ ਸੰਤਾਨ ਸਨ। ਆਪ ਦੀ ਮਾਤਾ ਨੇ ਆਪ ਨੂੰ ਬਨਾਰਸ ਦੇ ਪਾਸ ਇਕ ਤਲਾਬ ਪਾਸ ਰੱਖ ਦਿੱਤਾ, ਜਿਸ ਨੂੰ ਅਲੀ (ਨੀਰੂ) ਨਾਮ ਦੇ ਜੁਲਾਹੇ ਨੇ ਆਪਣੇ ਘਰ ਲੈ ਆਂਦਾ ਅਤੇ ਉਸ ਦੀ ਪਤਨੀ ਨੀਮਾ ਨੇ ਉਨ੍ਹਾਂ ਨੂੰ ਪੁੱਤਰ ਮੰਨ ਕੇ ਪਾਲਿਆ। ਕਬੀਰ ਜੀ ਦੀ ਬਾਣੀ ਵਿਚੋਂ ਮਾਤਾ-ਪਿਤਾ ਸੰਬੰਧੀ ਕੋਈ ਸੰਕੇਤ ਪ੍ਰਾਪਤ ਨਹੀਂ ਹੁੰਦਾ।

ਕਬੀਰ ਜੀ ਦੇ ਜਨਮ ਸੰਬੰਧੀ ਇਕ ਦੰਤ-ਕਥਾ ਵੀ ਪ੍ਰਚਲਿਤ ਹੈ। ਇਸ ਅਨੁਸਾਰ ਕਾਸ਼ੀ ਵਿਚ ਇਕ ਸਾਤਵਿਕ ਬ੍ਰਾਹਮਣ ਰਹਿੰਦਾ ਸੀ, ਜੋ ਸੁਆਮੀ ਰਾਮਾਨੰਦ ਦਾ ਪਰਮ ਭਗਤ ਸੀ। ਉਸ ਦੀ ਇਕ ਵਿਧਵਾ ਬੇਟੀ ਵੀ ਸੀ। ਇਕ ਦਿਨ ਉਹ ਉਸਨੂੰ ਆਪਣੇ ਨਾਲ ਲੈ ਕੇ ਸੁਆਮੀ ਜੀ ਪਾਸ ਗਿਆ ਤਾਂ ਸੁਆਮੀ ਜੀ ਨੇ ਉਸਨੂੰ 'ਪੁੱਤਰਵਤੀ' ਹੋਣ ਦਾ ਆਸ਼ੀਰਵਾਦ ਦੇ ਦਿੱਤਾ। ਜਦੋਂ ਉਸ ਬ੍ਰਾਹਮਣ ਨੇ ਘਬਰਾ ਕੇ ਸੁਆਮੀ ਜੀ ਨੂੰ ਆਪਣੀ ਬੇਟੀ ਦੇ ਵਿਧਵਾ ਹੋਣ ਬਾਰੇ ਦੱਸਿਆ ਤਾਂ ਸੁਆਮੀ ਜੀ ਨੇ ਕਿਹਾ ਕਿ ਉਨ੍ਹਾਂ ਦਾ ਦਿੱਤਾ ਬਚਨ ਅਕਾਰਥ ਨਹੀਂ ਜਾ ਸਕਦਾ ਅਤੇ ਇਸ ਲੜਕੀ ਦੀ ਕੁੱਖ ਵਿਚੋਂ ਪੈਦਾ ਹੋਣ ਵਾਲਾ ਲੜਕਾ ਵੱਡਾ ਪ੍ਰਤਾਪੀ ਹੋਵੇਗਾ। ਇਸ ਆਸ਼ੀਰਵਾਦ ਦੇ ਫਲਸਰੂਪ ਜਦੋਂ ਉਸ ਵਿਧਵਾ ਦੇ ਬੇਟਾ ਪੈਦਾ ਹੋਇਆ ਤਾਂ ਲੋਕਲਾਜ ਤੋਂ ਡਰਦੀ ਹੋਈ ਉਸ ਔਰਤ ਨੇ ਇਸ ਬਾਲਕ ਨੂੰ 'ਲਹਿਰ ਤਲਾਬ' ਦੇ ਕਿਨਾਰੇ ਸੁੱਟ ਦਿੱਤਾ ਅਤੇ ਆਪ ਘਰ ਪਰਤ ਆਈ। ਥੋੜੇ ਸਮੇਂ ਪਿੱਛੋਂ ਉਧਰੋਂ ਅਲੀ ਜੁਲਾਹਾ ਅਤੇ ਉਸ ਦੀ ਪਤਨੀ ਨੀਮਾ ਗੁਜ਼ਰੇ। ਇਨ੍ਹਾਂ ਦੇ ਔਲਾਦ ਨਹੀਂ ਸੀ। ਇਸ ਲਈ ਉਨ੍ਹਾਂ ਨੇ ਇਸ ਬਾਲਕ ਨੂੰ ਆਪਣਾ ਮੰਨ ਕੇ ਪਾਲਿਆ ਪੋਸਿਆ। (*ਕਬੀਰ ਗ੍ਰੰਥਾਵਲੀ,* ਪੰਨੇ 3-4)

ਕਬੀਰ ਗ੍ਰੰਥਾਵਲੀ ਵਿਚ ਪੇਸ਼ ਹੋਇਆ ਦੂਜਾ ਬ੍ਰਿਤਾਂਤ ਵਧੇਰੇ ਕਾਵਿਕ ਹੈ। ਇਸ ਬ੍ਰਿਤਾਂਤ ਅਨੁਸਾਰ ਕਬੀਰ ਆਕਾਸ਼ ਤੋਂ ਧਰਤੀ ਉਪਰ ਉੱਤਰਿਆ। ਉਸ ਨੇ ਇਕ ਕੰਵਲ-ਫੁੱਲ ਦੇ ਮੱਧ ਵਿਚ ਜਨਮ ਲਿਆ। ਮੋਰ, ਚੰਡੋਲ ਅਤੇ ਹੋਰ ਬਹੁਤ ਸਾਰੇ ਪੰਛੀ ਉਥੇ

ਉਡਾਰੀਆਂ ਲੈ ਰਹੇ ਸਨ। ਹਵਾ ਵਿਚ ਇਕ ਤੀਖਣਤਾ ਅਤੇ ਬਿਜਲੀ ਸੀ। ਇਕ ਕੰਵਲ-ਫੁੱਲ ਲਹਿਰਤਾਰਾ ਤਲਾਬ ਦੇ ਵਿਚਕਾਰ ਸੀ। ਨੀਰੂ ਜੁਲਾਹੇ ਦੀ ਨਵੀਂ ਨਵੇਲੀ ਦੁਲਹਨ ਨੀਮਾ ਆਪਣੇ ਪਤੀ ਨਾਲ ਉਸ ਸਥਾਨ ਕੋਲੋਂ ਦੀ ਲੰਘ ਰਹੀ ਸੀ ਕਿ ਅਚਾਨਕ ਉਸ ਨੂੰ ਪਿਆਸ ਮਹਿਸੂਸ ਹੋਈ। ਪਾਣੀ ਪੀਣ ਵਾਸਤੇ ਉਹ ਤਲਾਬ ਵੱਲ ਗਈ ਪਰ ਕੰਵਲ-ਫੁੱਲ ਵਿਚ ਇਕ ਬੱਚੇ ਨੂੰ ਵੇਖ ਕੇ ਉਹ ਬਹੁਤ ਡਰ ਗਈ। ਉਸ ਨੂੰ ਪ੍ਰਤੀਤ ਹੋਇਆ ਕਿ ਬੱਚਾ ਕਿਸੇ ਕੁਆਰੀ ਲੜਕੀ ਦੇ ਪਾਪ ਦੀ ਨਿਸ਼ਾਨੀ ਹੋਵੇਗਾ। ਨੀਰੂ ਨੇ ਉਸ ਨੂੰ ਸੁਝਾਉ ਦਿੱਤਾ ਕਿ ਆਪਾਂ ਇਸ ਬਾਲਕ ਨੂੰ ਆਪਣੇ ਘਰ ਲੈ ਚੱਲੀਏ ਪਰੰਤੂ ਨੀਮਾ ਝਿਜਕਦੀ ਰਹੀ। ਉਸ ਨੇ ਕਿਹਾ ਕਿ ਇਹ ਬੱਚਾ ਸਾਡੀ ਵੀ ਬਦਨਾਮੀ ਦਾ ਕਾਰਨ ਬਣ ਸਕਦਾ ਹੈ ਕਿਉਂਕਿ ਘਰ ਜਾਣ ਪਿੱਛੋਂ ਲੋਕ ਪੁੱਛਣਗੇ ਕਿ ਕੰਵਲ ਫੁੱਲ ਵਰਗੀਆਂ ਸੁੰਦਰ ਅੱਖਾਂ ਵਾਲਾ ਇਹ ਬਾਲਕ ਕੌਣ ਹੈ? ਪਰ ਅੰਤ ਵਿਚ ਨੀਮਾ ਇਸ ਬਾਲਕ ਨੂੰ ਆਪਣੇ ਨਾਲ ਲੈ ਜਾਣ ਵਾਸਤੇ ਸਹਿਮਤ ਹੋ ਗਈ। (***ਕਬੀਰ ਗ੍ਰੰਥਾਵਲੀ,*** ਪੰਨਾ 4)

## ਨਾਮਕਰਣ

ਕਬੀਰ ਜੀ ਦੇ ਨਾਮਕਰਣ ਦਾ ਬ੍ਰਿਤਾਂਤ ਵੀ ਬੜਾ ਦਿਲਚਸਪ ਹੈ। ਕਬੀਰ ਗ੍ਰੰਥਾਵਲੀ ਅਨੁਸਾਰ ਜਦੋਂ ਨਾਮਕਰਣ ਵਾਸਤੇ ਕਾਜ਼ੀ ਨੂੰ ਬੁਲਾਇਆ ਗਿਆ ਤਾਂ ਉਸ ਨੂੰ ਪਵਿੱਤਰ ਕੁਰਾਨ ਵਿਚੋਂ ਕਬੀਰ ਨਾਮ ਲੱਭਿਆ। ਇਹ ਨਾਮ ਲੱਭਣ 'ਤੇ ਕਾਜ਼ੀ ਕੁਝ ਪਸ਼ੇਮਾਨ ਵੀ ਹੋਇਆ ਕਿਉਂਕਿ 'ਕਬੀਰ' ਸ਼ਬਦ ਦਾ ਪ੍ਰਯੋਗ 'ਰੱਬ' ਵਾਸਤੇ ਵੀ ਕੀਤਾ ਜਾਂਦਾ ਸੀ। ਇਹ ਖ਼ਬਰ ਨੇੜੇ-ਤੇੜੇ ਦੇ ਇਲਾਕੇ ਵਿਚ ਫੈਲ ਗਈ ਅਤੇ ਇਸ ਤਰ੍ਹਾਂ ਕੁਝ ਹੋਰ ਕਾਜ਼ੀ ਵੀ ਉਥੇ ਪਹੁੰਚ ਗਏ। ਸਭ ਨੇ ਵਾਰੀ ਵਾਰੀ ਪਵਿੱਤਰ ਕੁਰਾਨ ਖੋਲ੍ਹਿਆ ਪਰ ਹਰ ਵਾਰ ਹੀ ਸਭ ਨੂੰ 'ਕਬੀਰ' ਸ਼ਬਦ ਹੀ ਪ੍ਰਾਪਤ ਹੋਇਆ। ਸਾਰੇ ਜਣੇ ਬੜੇ ਹੈਰਾਨ ਹੋਏ ਕਿਉਂਕਿ ਉਹ ਸੋਚਦੇ ਸਨ ਕਿ 'ਕਬੀਰ' ਵਰਗਾ ਵੱਡਾ ਅਤੇ ਸ੍ਰੇਸ਼ਟ ਨਾਮ ਇਕ ਜੁਲਾਹੇ ਦੇ ਪੁੱਤਰ ਨੂੰ ਨਹੀਂ ਦੇਣਾ ਚਾਹੀਦਾ। ਉਨ੍ਹਾਂ ਇਕ ਵਾਰ ਫੇਰ ਪਵਿੱਤਰ ਕੁਰਾਨ ਖੋਲ੍ਹਿਆ ਅਤੇ ਇਸ ਵਾਰ 'ਜ਼ਿੰਦਾ ਪੀਰ' ਅਤੇ 'ਹੱਕ' ਆਦਿਕ ਸ਼ਬਦ ਨਿਕਲੇ। ਇਹ ਵੇਖ ਕੇ ਉਨ੍ਹਾਂ ਨੇ ਨੀਰੂ ਜੁਲਾਹੇ ਨੂੰ ਕਿਹਾ ਕਿ ਤੂੰ ਇਸ ਬਾਲਕ ਦੀ ਹੱਤਿਆ ਕਰ ਦੇ। ਜਦੋਂ ਨੀਰੂ ਇਸ ਬਾਲਕ ਦੀ ਹੱਤਿਆ ਕਰਨ ਵਾਸਤੇ ਉਸ ਦੇ ਨੇੜੇ ਗਿਆ ਤਾਂ ਬਾਲਕ ਇਹ ਸ਼ਬਦ ਬੋਲਣ ਲੱਗਿਆ :

> "ਮੈਂ ਇਕ ਅਗਿਆਤ ਸਥਾਨ ਤੋਂ ਆਇਆ ਹਾਂ। ਮਾਇਆ ਨੇ ਜਗਤ ਨੂੰ ਠੱਗਿਆ ਹੋਇਆ ਹੈ, ਮੈਨੂੰ ਕੋਈ ਨਹੀਂ ਪਛਾਣਦਾ। ਮੈਂ ਕਿਸੇ ਤੀਵੀਂ ਤੋਂ ਨਹੀਂ ਜਨਮਿਆ। ਮੇਰਾ ਨਿਵਾਸ ਕਾਸ਼ੀ ਦੇ ਨੇੜੇ ਇਕ ਨਿਰਜਨ ਸਥਾਨ 'ਤੇ ਸੀ ਅਤੇ ਉਥੋਂ ਇਸ ਜੁਲਾਹੇ ਨੇ ਮੈਨੂੰ ਲੱਭ ਲਿਆ। ਮੇਰੇ ਵਿਚ ਨਾ ਆਕਾਸ਼ ਹੈ, ਨਾ ਪ੍ਰਿਥਵੀ; ਕੇਵਲ ਗਿਆਨ ਹੀ ਹੈ। ਮੈਂ ਇਸ ਧਰਤੀ 'ਤੇ ਇਕ ਰੂਹਾਨੀ ਰੂਪ ਵਿਚ ਆਇਆ ਹਾਂ ਅਤੇ ਮੇਰਾ ਨਾਮ ਵੀ ਰੂਹਾਨੀ ਵਿਸ਼ੇਸ਼ਤਾ ਵਾਲਾ ਹੀ ਹੈ। ਨਾ ਮੇਰੇ ਵਿਚ ਹੱਡੀਆਂ ਹਨ, ਨਾ ਲਹੂ ਅਤੇ ਨਾ ਹੀ ਚੰਮ। ਮੈਂ ਲੋਕਾਂ ਨੂੰ ਸ਼ਬਦ ਦਾ ਗਿਆਨ ਦੇਣਾ ਹੈ। ਮੇਰਾ ਸਰੀਰ ਸਦਾ ਰਹਿਣ ਵਾਲਾ ਹੈ। ਮੈਂ ਉਚਤਮ ਹਸਤੀ ਹਾਂ। ਇਹ ਕਬੀਰ ਦੇ ਬਚਨ ਹਨ ਜੋ ਨਾਸ਼ਰਹਿਤ ਹੈ।"
>
> (***ਕਬੀਰ ਗ੍ਰੰਥਾਵਲੀ,*** ਪੰਨਾ 5)

## ਵੰਸ਼ ਸੰਬੰਧੀ ਵਾਦ-ਵਿਵਾਦ

ਕਬੀਰ ਜੀ ਦੀ ਜ਼ਾਤ ਅਤੇ ਵੰਸ਼ ਸੰਬੰਧੀ ਤਿੰਨ ਤਰ੍ਹਾਂ ਦੇ ਵਿਚਾਰ ਪੇਸ਼ ਕੀਤੇ ਜਾਂਦੇ ਰਹੇ ਹਨ। ਆਪਣੀਆਂ ਰਚਨਾਵਾਂ ਵਿਚ ਕਬੀਰ ਜੀ ਆਪਣੇ ਆਪ ਨੂੰ 'ਜੁਲਾਹਾ' ਜਾਂ 'ਕੋਰੀ' ਕਹਿੰਦੇ ਹਨ। ਉੱਤਰ ਪ੍ਰਦੇਸ਼ ਵਿਚ 'ਕੋਰੀ' ਜ਼ਾਤ ਵੀ ਮਿਲਦੀ ਹੈ ਪਰ ਉਸ ਨੂੰ ਕਾਫ਼ੀ ਨੀਵਾਂ ਮੰਨਿਆ ਜਾਂਦਾ ਹੈ। (ਪ੍ਰਭਾਕਰ ਮਾਚਵੇ, *ਕਬੀਰ,* ਪੰਨਾ 10)। ਡਾ. ਹਜ਼ਾਰੀ ਪ੍ਰਸਾਦ ਦਿੱਵੇਦੀ ਅਨੁਸਾਰ ਕਬੀਰ 'ਜੁਗੀ' ਜਾਂ 'ਜੋਗੀ' ਜ਼ਾਤ ਦੇ ਸਨ ਅਤੇ ਉਨ੍ਹਾਂ ਦੇ ਪਰਿਵਾਰ ਨੇ ਸ਼ਾਇਦ ਇਸਲਾਮ ਧਰਮ ਕਬੂਲ ਕਰ ਲਿਆ ਸੀ। ਨਾਥ-ਪੰਥੀ ਅਖਵਾਉਣ ਵਾਲੇ ਅਤੇ ਜ਼ਾਤ ਦੇ ਬੰਧਨਾਂ ਤੋਂ ਪਰੇ ਰਹਿਣ ਵਾਲੇ ਵੈਰਾਗੀ ਸਾਧੂਆਂ ਨਾਲ ਆਪ ਦਾ ਸੰਬੰਧ ਸੀ। ਭਾਰਤ ਵਿਚ ਮੁਸਲਮਾਨ ਰਾਜ ਦੀ ਸਥਾਪਨਾ ਤੋਂ ਬਾਅਦ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੇ ਇਸਲਾਮ ਧਰਮ ਅਪਣਾ ਲਿਆ ਸੀ ਪਰੰਤੂ ਉਨ੍ਹਾਂ ਦੇ ਆਚਾਰ-ਵਿਹਾਰ ਵਿਚ ਅਜੇ ਕੋਈ ਵਿਸ਼ੇਸ਼ ਤਬਦੀਲੀ ਨਹੀਂ ਸੀ ਆਈ।

ਡਾ. ਦ੍ਵਿਵੇਦੀ ਅਨੁਸਾਰ ਭਾਰਤ ਵਿਚ ਮੁਸਲਮਾਨਾਂ ਦੇ ਆਗਮਨ ਤੋਂ ਪਹਿਲਾਂ ਇਕ ਅਜਿਹੀ ਸ਼੍ਰੇਣੀ ਮੌਜੂਦ ਸੀ ਜੋ ਬ੍ਰਾਹਮਣਾਂ ਤੋਂ ਅਸੰਤੁਸ਼ਟ ਸੀ ਅਤੇ ਵਰਣ-ਆਸ਼ਰਮ ਦੇ ਨਿਯਮਾਂ ਨੂੰ ਨਹੀਂ ਮੰਨਦੀ ਸੀ। ਉਨ੍ਹਾਂ ਦਿਨਾਂ ਵਿਚ ਨਾਥ-ਮਤਿ ਨੂੰ ਮੰਨਣ ਵਾਲੇ ਗ੍ਰਿਹਸਥੀ ਜੋਗੀਆਂ ਦੀ ਇਕ ਬਹੁਤੀ ਵੱਡੀ ਜਾਤੀ ਅਜਿਹੀ ਸੀ ਜੋ ਨਾ ਹਿੰਦੂ ਸੀ ਅਤੇ ਨਾ ਮੁਸਲਮਾਨ। ਕਬੀਰ ਜਿਸ ਜੁਲਾਹਾ ਵੰਸ਼ ਵਿਚ ਜੰਮੇ-ਪਲੇ, ਉਹ ਉਸੇ ਤਰ੍ਹਾਂ ਨਾਥ-ਮਤਿ ਨੂੰ ਮੰਨਣ ਵਾਲੇ ਗ੍ਰਿਹਸਥੀ ਜੋਗੀਆਂ ਦਾ ਮੁਸਲਿਮ ਰੂਪ ਸੀ। ਮੱਧਕਾਲੀਨ ਭਾਰਤ ਵਿਚ ਉਹੀ ਸੰਨਿਆਸੀ ਜਾਂ ਜੋਗੀ ਲੋਕਾਂ ਲਈ ਪੂਜਨੀਕ ਸਨ ਜੋ ਘਰ-ਬਾਰ ਤਿਆਗ ਕੇ ਸਾਧਨਾ ਕਰਦੇ ਸਨ, ਪਰੰਤੂ ਗ੍ਰਿਹਸਥੀ ਹੋਣ 'ਤੇ ਉਹੀ ਸੰਨਿਆਸੀ ਜਾਂ ਜੋਗੀ ਲੋਕਾਂ ਦੀ ਨਜ਼ਰਾਂ ਵਿਚ ਗਿਰ ਜਾਂਦੇ ਸਨ। ਗ੍ਰਿਹਸਥੀ ਸੰਨਿਆਸੀਆਂ ਦੀ ਸੰਤਾਨ ਨਾਲ ਜੋ ਜਾਤੀਆਂ ਬਣਦੀਆਂ ਸਨ, ਉਹ ਸਮਾਜ ਦੇ ਨੀਵੇਂ ਵਰਗਾਂ ਵਿਚ ਚਲੀਆਂ ਜਾਂਦੀਆਂ ਸਨ। ਇਹ ਨਾ ਤਾਂ ਕਿਸੇ ਆਸ਼ਰਮ-ਵਿਵਸਥਾ ਦੇ ਅੰਤਰਗਤ ਆਉਂਦੀਆਂ ਸਨ ਅਤੇ ਨਾ ਵਰਣ-ਵਿਵਸਥਾ ਦੇ। (*ਕਬੀਰ,* ਪੰਨਾ 21)

ਕਬੀਰ ਜੀ ਦੇ ਵੰਸ਼ ਸੰਬੰਧੀ ਵਿਸ਼ਲੇਸ਼ਣਾਤਮਕ ਵਿਚਾਰ ਚਰਚਾ ਕਰਦਿਆਂ ਹੋਇਆਂ ਡਾ. ਦ੍ਵਿਵੇਦੀ ਨੇ ਬੜੇ ਮਹੱਤਵਪੂਰਨ ਸਿੱਟੇ ਕੱਢੇ ਹਨ। ਉਸ ਅਨੁਸਾਰ :

1. ਅੱਜ ਦੀਆਂ ਕੱਪੜਾ ਬੁਣ ਕੇ ਗੁਜ਼ਾਰਾ ਕਰਨ ਵਾਲੀਆਂ ਜਾਤੀਆਂ ਵਿਚੋਂ ਬਹੁਤ ਸਾਰੀਆਂ ਕਿਸੇ ਸਮੇਂ ਵਿਚ ਬ੍ਰਾਹਮਣ-ਸ੍ਰੇਸ਼ਟਤਾ ਨੂੰ ਸਵੀਕਾਰ ਨਹੀਂ ਕਰਦੀਆਂ ਸਨ।
2. ਜੋਗੀ ਨਾਮ ਦੀ ਆਸ਼ਰਮ-ਭ੍ਰਸ਼ਟ ਗ੍ਰਿਹਸਥੀਆਂ ਦੀ ਇਕ ਜਾਤੀ ਸਾਰੇ ਉੱਤਰੀ ਅਤੇ ਪੂਰਬੀ ਭਾਰਤ ਵਿਚ ਫੈਲੀ ਹੋਈ ਸੀ। ਇਹ ਲੋਕ ਨਾਥ-ਪੰਥੀ ਸਨ ਅਤੇ ਕੱਪੜਾ ਬੁਣ ਕੇ ਜਾਂ ਸੂਤ ਕੱਤ ਕੇ ਗੁਜ਼ਾਰਾ ਕਰਦੇ ਸਨ।
3. ਇਨ੍ਹਾਂ ਵਿਚ ਨਿਰਾਕਾਰ ਦੀ ਉਪਾਸਨਾ ਪ੍ਰਚਲਿਤ ਸੀ। ਵਰਣ-ਵਿਵਸਥਾ ਅਤੇ ਬ੍ਰਾਹਮਣ ਸ੍ਰੇਸ਼ਟਤਾ ਆਦਿ ਭਾਵਾਂ ਵਿਚ ਇਨ੍ਹਾਂ ਦੀ ਕੋਈ ਦਿਲਚਸਪੀ ਨਹੀਂ ਸੀ ਅਤੇ ਨਾ ਹੀ ਇਹ ਲੋਕ ਅਵਤਾਰਵਾਦ ਵਿਚ ਆਸਥਾ ਰੱਖਦੇ ਸਨ।
4. ਮੁਸਲਮਾਨਾਂ ਦੇ ਆਗਮਨ ਤੋਂ ਉਪਰੰਤ ਇਹ ਲੋਕ ਹੌਲੀ ਹੌਲੀ ਮੁਸਲਮਾਨ ਹੁੰਦੇ ਚਲੇ ਗਏ।
5. ਪੰਜਾਬ, ਉੱਤਰ ਪ੍ਰਦੇਸ਼, ਬਿਹਾਰ ਅਤੇ ਬੰਗਾਲ ਵਿਚ ਇਨ੍ਹਾਂ ਦੀਆਂ ਕਈ ਬਸਤੀਆਂ ਨੇ ਸਮੂਹਿਕ ਰੂਪ ਵਿਚ ਇਸਲਾਮ ਧਰਮ ਅਪਣਾ ਲਿਆ ਸੀ।





 

6. ਇਹ ਲੋਕ ਆਸ ਪਾਸ ਦੇ ਪਰੰਪਰਾਗਤ ਹਿੰਦੂ ਸਮਾਜ ਦੀ ਦ੍ਰਿਸ਼ਟੀ ਵਿਚ ਨੀਵੇਂ ਅਤੇ ਅਛੂਤ ਸਮਝੇ ਜਾਂਦੇ ਸਨ।
7. ਕਬੀਰ ਜੀ ਇਨ੍ਹਾਂ ਹੀ ਨਵ-ਧਰਮਾਂਤਰਿਤ ਲੋਕਾਂ ਵਿਚੋਂ ਸਨ।

ਡਾ. ਰਾਮ ਕੁਮਾਰ ਵਰਮਾ ਨੇ ਵੀ ਆਪਣੀ ਪੁਸਤਕ 'ਸੰਤ ਕਬੀਰ' ਵਿਚ ਇਸ ਪੱਖ ਸੰਬੰਧੀ ਕਾਫ਼ੀ ਚਰਚਾ ਕੀਤੀ ਹੈ। ਉਸ ਅਨੁਸਾਰ ਕਬੀਰ ਜੀ ਦਾ ਜਨਮ ਜੁਲਾਹੇ ਦੀ ਇਕ ਅਜਿਹੀ ਕੁਲ ਵਿਚ ਹੋਇਆ ਜਿਸ ਵਿਚ ਉਨ੍ਹਾਂ ਦੀ ਸੰਤਤਾਈ ਵਾਸਤੇ ਕੁਝ ਵਿਸ਼ੇਸ਼ ਸਹੂਲਤਾਂ ਵੀ ਸਨ। ਕਬੀਰ ਜੀ ਨੇ ਆਪਣੇ ਪਿਤਾ ਨੂੰ 'ਗੋਸਾਈਂ' ਆਖਿਆ ਹੈ। ਬਨਾਰਸ ਅਤੇ ਉਸ ਦੇ ਆਸ ਪਾਸ ਦੇ ਗੋਸਾਈਂ ਜਾਂ ਤਾਂ ਸ਼ਿਵ-ਭਗਤ ਹੁੰਦੇ ਸਨ ਅਤੇ ਜਾਂ ਵਿਸ਼ਨੂੰ-ਭਗਤ। ਕਬੀਰ ਜੀ ਦੇ ਪਿਤਾ ਜੁਲਾਹਿਆਂ ਦੀ ਇਕ ਅਜਿਹੀ ਜਾਤੀ ਵਿਚੋਂ ਸਨ ਜਿਸ ਵਿਚ ਮੁਸਲਮਾਨੀ ਸੰਸਕਾਰਾਂ ਦੇ ਨਾਲ ਨਾਲ ਹੀ ਸ਼ਿਵ-ਭਗਤ ਜੋਗੀਆਂ ਦੇ ਸੰਸਕਾਰ ਵੀ ਸਨ। ਕਬੀਰ ਜੀ ਨੇ ਆਪਣੇ ਪਿਤਾ ਵੱਲ ਨਿਰਦੇਸ਼ ਕਰਦਿਆਂ ਹੋਇਆ ਸਪਸ਼ਟ ਰੂਪ ਵਿਚ ਲਿਖਿਆ ਹੈ, "ਮੈਂ ਉਸ ਪਿਤਾ ਤੋਂ ਕੁਰਬਾਨ ਜਾਂਦਾ ਹਾਂ, ਜਿਸ ਤੋਂ ਮੈਂ ਉਤਪੰਨ ਹੋਇਆ ਹਾਂ। ਉਨ੍ਹਾਂ ਪੰਜਾਂ ਇੰਦ੍ਰੀਆਂ ਤੋਂ ਮੈਨੂੰ ਮੁਕਤ ਕਰਵਾ ਦਿੱਤਾ ਹੈ। ਹੁਣ ਮੈਂ ਇਨ੍ਹਾਂ ਦੇ ਵਿਸ਼ ਨੂੰ ਪੈਰਾਂ ਹੇਠ ਦਬਾ ਦਿੱਤਾ ਹੈ। (ਪੰਨੇ 67-68) ਇਹ ਸ਼ਬਦ 'ਆਸਾ ਰਾਗ' ਵਿਚ ਰਚਿਆ ਹੋਇਆ ਹੈ:

ਬਾਪਿ ਦਿਲਾਸਾ ਮੇਰੋ ਕੀਨਾ॥
ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨਾ॥
ਤਿਸੁ ਬਾਪ ਕਉ ਕਿਉ ਮਨਹੁ ਵਿਸਾਰੀ॥
ਆਗੇ ਗਇਆ ਨ ਬਾਜੀ ਹਾਰੀ॥੧॥
ਮੁਈ ਮੇਰੀ ਮਾਈ ਹਉ ਖਰਾ ਸੁਖਾਲਾ॥
ਪਹਿਰਉ ਨਹੀ ਦਗਲੀ ਲਗੈ ਨ ਪਾਲਾ॥੧॥ ਰਹਾਉ॥
ਬਲਿ ਤਿਸੁ ਬਾਪੈ ਜਿਨਿ ਹਉ ਜਾਇਆ॥
ਪੰਚਾ ਤੇ ਮੇਰਾ ਸੰਗੁ ਚੁਕਾਇਆ॥
ਪੰਚ ਮਾਰਿ ਪਾਵਾ ਤਲਿ ਦੀਨੇ॥
ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ॥੨॥
ਪਿਤਾ ਹਮਰੋ ਵਡ ਗੋਸਾਈ॥
ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ॥
ਸਤਿਗੁਰ ਮਿਲੇ ਤਾ ਮਾਰਗੁ ਦਿਖਾਇਆ॥
ਜਗਤ ਪਿਤਾ ਮੇਰੈ ਮਨਿ ਭਾਇਆ॥੩॥
ਹਉ ਪੂਤੁ ਤੇਰਾ ਤੂੰ ਬਾਪ ਮੇਰਾ॥
ਏਕੈ ਠਾਹਰ ਦੁਹਾ ਬਸੇਰਾ॥
ਕਹੁ ਕਬੀਰ ਜਨਿ ਏਕੋ ਬੂਝਿਆ॥
ਗੁਰਪ੍ਰਸਾਦਿ ਮੈ ਸਭੁ ਕਿਛੁ ਸੂਝਿਆ॥੪॥

ਉਕਤ ਸ਼ਬਦ ਵਿਚ ਵਰਤੇ ਗਏ 'ਪਿਤਾ' ਸ਼ਬਦ ਦੇ ਅਰਥ ਡਾ. ਵਰਮਾ ਨੇ ਸਥੂਲ ਰੂਪ ਵਿਚ ਹੀ ਕਰ ਲਏ ਹਨ। ਅਸਲ ਵਿਚ ਇਥੇ ਕਬੀਰ ਜੀ ਪਰਮਾਤਮਾ ਦੇ ਪਿਤਾ ਸਰੂਪ ਸੰਬੰਧੀ



 

ਚਰਚਾ ਕਰ ਰਹੇ ਹਨ। ਇਸ ਵਿਚ ਵਰਤੇ ਗਏ 'ਗੋਸਾਈਂ' ਸ਼ਬਦ ਦੇ ਅਰਥ ਵੀ ਕਿਸੇ ਜਾਤੀ ਸੰਬੰਧੀ ਸੂਚਨਾ ਦੇਣ ਦੀ ਬਜਾਇ ਪਰਮਾਤਮਾ ਦੇ ਇਕ ਕਰਮ-ਨਾਮ ਸੰਬੰਧੀ ਹੀ ਸੰਕੇਤ ਕਰਦੇ ਹਨ।

## ਪਰਿਵਾਰ

ਕਬੀਰ ਜੀ ਦੇ ਘਰ-ਪਰਿਵਾਰ ਸੰਬੰਧੀ ਵੀ ਕਬੀਰ-ਪੰਥੀਆਂ ਅਤੇ ਹੋਰ ਵਿਦਵਾਨਾਂ ਵਿਚ ਮਤ-ਏਕਤਾ ਨਹੀਂ ਹੈ। ਬਹੁਤ ਸਾਰੇ ਕਬੀਰ-ਪੰਥੀ ਕਬੀਰ ਜੀ ਨੂੰ ਗ੍ਰਹਿਸਥੀ ਨਹੀਂ ਮੰਨਦੇ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਕਬੀਰ ਜੀ ਨੇ ਸ਼ਾਦੀ ਹੀ ਨਹੀਂ ਕਰਵਾਈ ਸੀ। ਪਰੰਤੂ ਕਈ ਵਿਦਵਾਨ ਕਬੀਰ ਜੀ ਨੂੰ ਇਕ ਗ੍ਰਹਿਸਥੀ ਭਗਤ ਮੰਨਦੇ ਹਨ। ਕਿਹਾ ਜਾਂਦਾ ਹੈ ਕਿ ਉਨ੍ਹਾਂ ਦੀ ਪਤਨੀ ਦਾ ਦਾ ਨਾਮ ਲੋਈ ਸੀ। ਡਾ. ਰਾਮ ਕੁਮਾਰ ਵਰਮਾ ਨੇ ਕਬੀਰ ਜੀ ਦੀਆਂ ਦੋ ਪਤਨੀਆਂ ਦੱਸੀਆਂ ਹਨ। ਉਸ ਅਨੁਸਾਰ ਇਕ ਪਤਨੀ ਸਾਧਾਰਨ ਰੰਗ ਰੂਪ ਵਾਲੀ ਸੀ ਅਤੇ ਦੂਜੀ ਬਹੁਤ ਖ਼ੂਬਸੂਰਤ ਸੀ। ਉਸ ਦੀ ਅਜਿਹੀ ਧਾਰਣਾ ਦਾ ਆਧਾਰ ਕਬੀਰ ਜੀ ਦੁਆਰਾ ਰਚਿਤ ਹੇਠ-ਲਿਖਤ ਸ਼ਬਦ ਰਿਹਾ ਹੋਵੇਗਾ :

**ਮੇਰੀ ਬਹੁਰੀਆ ਕੋ ਧਨੀਆ ਨਾਉ ॥**
**ਲੇ ਰਾਖਿਓ ਰਾਮ ਜਨੀਆ ਨਾਉ ॥**
**ਇਨ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥**
**ਬਿਟਵਹਿ ਰਾਮ ਰਮਊਆ ਲਾਵਾ ॥੧॥ ਰਹਾਉ ॥**
**ਕਹਤ ਕਬੀਰ ਸੁਨਹੁ ਮੇਰੀ ਮਾਈ ॥**
**ਇਨ ਮੁੰਡੀਅਨਿ ਮੇਰੀ ਜਾਤਿ ਗਵਾਈ ॥** *(ਆਦਿ ਗ੍ਰੰਥ, ਪੰਨਾ ੩੨)*

ਪਰੰਤੂ ਅਸਲ ਵਿਚ ਇਥੇ ਕਬੀਰ ਜੀ ਆਪਣੀਆਂ ਪਤਨੀਆਂ ਸੰਬੰਧੀ ਕੋਈ ਸਾਧਾਰਣ ਚਰਚਾ ਨਹੀਂ ਕਰ ਰਹੇ ਬਲਕਿ ਇਥੇ ਆਪ ਦੁਨਿਆਵੀ ਰਿਸ਼ਤਿਆਂ ਦੀ ਨਿਰਾਰਥਕਤਾ ਸੰਬੰਧੀ ਚਰਚਾ ਕਰ ਰਹੇ ਹਨ। 'ਧਨੀਆ' ਜਾਂ 'ਰਾਮਜਨੀਆ' ਪ੍ਰਤੀਕਾਂ ਵਜੋਂ ਵਰਤੇ ਗਏ ਸ਼ਬਦ ਹਨ। ਕਬੀਰ ਜੀ ਸੰਬੰਧੀ ਇਹ ਵੀ ਦੱਸਿਆ ਜਾਂਦਾ ਹੈ ਕਿ ਆਪ ਦੇ ਦੋ ਬੱਚੇ ਸਨ—ਬੇਟਾ ਕਮਾਲ ਅਤੇ ਬੇਟੀ ਕਮਾਲੀ। ਡਾ. ਮੋਹਨ ਸਿੰਘ ਦੀਵਾਨਾ ਦਾ ਵਿਚਾਰ ਹੈ ਕਿ ਕਬੀਰ ਜੀ ਦੇ ਦੋ ਲੜਕੇ ਸਨ ਅਤੇ ਦੋ ਲੜਕੀਆਂ, ਜਿਨ੍ਹਾਂ ਦੇ ਨਾਂ ਕਮਾਲ, ਜਮਾਲ, ਕਮਾਲੀ, ਜਮਾਲੀ ਅਨੁਸਾਰ ਸਨ। (*ਕਬੀਰ : ਹਿਜ਼ ਬਾਇਓਗ੍ਰਾਫ਼ੀ*, ਪੰਨਾ 32)

## ਗੁਰੂ

ਡਾ. ਮੋਹਨ ਸਿੰਘ ਦੀਵਾਨਾ ਦਾ ਵਿਚਾਰ ਹੈ ਕਿ ਕਬੀਰ-ਬਾਣੀ ਵਿਚ ਥਾਂ-ਪੁਰ-ਥਾਂ ਵਰਤਿਆ ਗਿਆ ਸ਼ਬਦ 'ਗੁਰ' ਜਾਂ 'ਗੁਰੂ' ਪਰਮਾਤਮਾ ਦਾ ਸੂਚਕ ਹੈ ਕਿਉਂਕਿ ਉਨ੍ਹਾਂ ਨੇ ਕਿਸੇ ਸੰਤ ਜਾਂ ਭਗਤ ਨੂੰ ਆਪਣਾ ਗੁਰੂ ਧਾਰਨ ਨਹੀਂ ਕੀਤਾ, ਇਸ ਲਈ ਆਪ ਨੂੰ 'ਨਿਗੁਰੇ' ਵੀ ਕਹਿ ਦਿੱਤਾ ਜਾਂਦਾ ਸੀ। ਪਰ ਕੁਝ ਹੋਰ ਵਿਦਵਾਨਾਂ ਜਿਵੇਂ ਕਿ ਮਾਲਕਮ ਵੇਸਟਕਾਟ ਅਤੇ ਡਾ. ਆਰ.ਐਲ. ਤ੍ਰਿਪਾਠੀ ਦੀ ਧਾਰਨਾ ਹੈ ਕਿ ਕਬੀਰ ਜੀ ਦੇ ਗੁਰੂ ਸ਼ੇਖ਼ ਤਕੀ ਸਨ। ਗੁਲਾਮ ਸਰਵਰ ਦੇ 'ਖ਼ਜ਼ੀਨਾਤ-ਉਲ-ਆਸਫ਼ੀਆ' ਵਿਚ ਵੀ ਇਹੀ ਲਿਖਿਆ ਹੋਇਆ ਹੈ। ਭਾਵੇਂ ਕਬੀਰ ਜੀ ਦੀ ਬਾਣੀ ਉਪਰ ਤਸੱਵੁਫ਼ ਦਾ ਕੋਈ ਵਿਸ਼ੇਸ਼ ਪ੍ਰਭਾਵ ਨਜ਼ਰ ਨਹੀਂ ਆਉਂਦਾ ਪਰ ਫਿਰ ਵੀ ਸ਼ੇਖ਼ ਤਕੀ ਨੂੰ ਕਬੀਰ ਜੀ ਦੇ ਗੁਰੂ ਸਿੱਧ ਕਰਨ ਦੀਆਂ ਕਈ ਦਲੀਲਾਂ ਵੱਖ ਵੱਖ ਪੁਸਤਕਾਂ ਵਿਚ ਦਿੱਤੀਆਂ ਗਈਆਂ ਹਨ।



 

ਕੁਝ ਜਨਸ਼ਰੁਤੀਆਂ ਅਨੁਸਾਰ ਕਬੀਰ ਜੀ ਸੁਆਮੀ ਰਾਮਾਨੰਦ ਦੇ ਸ਼ਿਸ਼ ਸਨ। ਜਦੋਂ ਬ੍ਰਾਹਮਣਾਂ ਨੇ ਕਬੀਰ ਜੀ ਨੂੰ 'ਨਿਗੁਰੇ' ਹੋਣ ਦਾ ਮਿਹਣਾ ਮਾਰਿਆ ਤਾਂ ਉਨ੍ਹਾਂ ਫ਼ੈਸਲਾ ਕਰ ਲਿਆ ਕਿ ਉਹ ਆਪਣਾ ਗੁਰੂ ਲੱਭ ਕੇ ਰਹਿਣਗੇ। ਕਬੀਰ ਜੀ ਨੇ ਰਾਮਾਨੰਦ ਜੀ ਦੀ ਬਹੁਤ ਸਿਫ਼ਤ ਸੁਣੀ ਹੋਈ ਸੀ ਅਤੇ ਉਹ ਉਨ੍ਹਾਂ ਨੂੰ ਹੀ ਆਪਣਾ ਗੁਰੂ ਧਾਰਨ ਕਰਨਾ ਚਾਹੁੰਦੇ ਸਨ ਪਰੰਤੂ ਰਾਮਾਨੰਦ ਜੀ ਕਿਸੇ ਮੁਸਲਮਾਨ ਦੇ ਮੱਥੇ ਲੱਗਣ ਵਾਸਤੇ ਵੀ ਤਿਆਰ ਨਹੀਂ ਸਨ। ਕਬੀਰ ਜੀ ਨੇ ਉਨ੍ਹਾਂ ਨੂੰ ਰਜ਼ਾਮੰਦ ਕਰਨ ਵਾਸਤੇ ਇਕ ਯੋਜਨਾ ਬਣਾਈ। ਰਾਮਾਨੰਦ ਜੀ ਸਵੇਰੇ ਮੂੰਹ ਹਨੇਰੇ ਪੰਚਘਾਟ ਗੰਗਾ 'ਤੇ ਇਸ਼ਨਾਨ ਕਰ ਕੇ ਆਪਣੇ ਆਸ਼ਰਮ ਵਿਚ ਵਾਪਸ ਮੁੜਦੇ ਸਨ। ਕਬੀਰ ਜੀ ਇਸ ਘਾਟ ਦੀਆਂ ਪੌੜੀਆਂ 'ਤੇ ਜਾ ਕੇ ਲੰਮੇ ਪੈ ਗਏ। ਜਦੋਂ ਰਾਮਾਨੰਦ ਜੀ ਇਸ਼ਨਾਨ ਕਰਨ ਵਾਸਤੇ ਆਏ ਤਾਂ ਅਚਾਨਕ ਉਨ੍ਹਾਂ ਦਾ ਪੈਰ ਕਬੀਰ ਜੀ ਨੂੰ ਛੋਹ ਗਿਆ। ਪੈਰ ਧਰਦਿਆਂ ਹੀ ਰਾਮਾਨੰਦ ਜੀ ਨੇ ਆਪਣੇ ਮੂੰਹੋਂ 'ਰਾਮ ਰਾਮ' ਉਚਾਰਿਆ। ਕਬੀਰ ਜੀ ਨੇ ਇਸੇ ਸ਼ਬਦ ਨੂੰ ਆਪਣਾ ਗੁਰਮੰਤਰ ਬਣਾ ਲਿਆ। ਇਸ ਤਰ੍ਹਾਂ ਕਬੀਰ ਜੀ, ਰਾਮਾਨੰਦ ਦੇ ਸ਼ਿਸ਼ ਅਖਵਾਉਣ ਲੱਗੇ।

ਪਰੰਤੂ ਡਾ. ਮੋਹਨ ਸਿੰਘ ਇਸ ਧਾਰਨਾ ਨਾਲ ਸਹਿਮਤ ਨਹੀਂ ਹੈ। ਉਸ ਅਨੁਸਾਰ ਜੇ ਕੋਈ ਵਿਅਕਤੀ ਜਾਂ ਸੰਤ, ਕਬੀਰ ਜੀ ਦਾ ਗੁਰੂ ਹੁੰਦਾ ਤਾਂ ਕਬੀਰ ਜੀ ਨੇ ਉਸ ਦੇ ਨਾਮ ਨੂੰ ਜ਼ਰੂਰ ਆਪਣੀ ਬਾਣੀ ਵਿਚ ਉਜਾਗਰ ਕਰ ਦੇਣਾ ਸੀ। ਇਸ ਤੋਂ ਬਿਨਾਂ ਰਾਮਾਨੰਦ ਜੀ ਨੂੰ ਕਬੀਰ ਜੀ ਦਾ ਗੁਰੂ ਦਰਸਾਉਣ ਵਾਸਤੇ ਕੁਝ ਜੀਵਨੀਕਾਰਾਂ ਨੇ ਜੋ ਬ੍ਰਿਤਾਂਤ ਤਿਆਰ ਕੀਤਾ ਹੈ, ਉਹ ਕਬੀਰ ਜੀ ਦੀ ਸ਼ਖ਼ਸੀਅਤ ਨਾਲ ਮੇਚ ਨਹੀਂ ਖਾਂਦਾ। ਇਹ ਬ੍ਰਿਤਾਂਤ ਦਰਸਾਉਂਦਾ ਹੈ ਕਿ ਰਾਮਾਨੰਦ ਜੀ ਨੇ ਵਿਅਕਤੀਗਤ ਤੌਰ 'ਤੇ ਇਸ ਮੁਸਲਮਾਨ ਜੁਲਾਹੇ ਨੂੰ ਅਨਹਦ ਸ਼ਬਦ ਦੇ ਰਹੱਸ ਦੀ ਸਿਖਿਆ ਨਹੀਂ ਦਿੱਤੀ। ਅਸਲ ਵਿਚ ਕਬੀਰ ਜੀ ਨੇ ਸਾਰਾ ਗਿਆਨ ਬੈਰਾਗੀਆਂ, ਸੂਫ਼ੀਆਂ ਅਤੇ ਜੋਗੀਆਂ ਦੀ ਸੰਗਤ ਵਿਚ ਬੈਠ ਕੇ ਹੀ ਪ੍ਰਾਪਤ ਕੀਤਾ। 'ਦਬਿਸਤਾਨਿ-ਮਜ਼ਾਹਿਬ' ਦੇ ਕਰਤਾ ਨੇ ਵੀ ਇਹੀ ਲਿਖਿਆ ਹੈ। ਰਾਗ ਸੂਹੀ ਦੇ ਇਕ ਸ਼ਬਦ ਵਿਚ ਕਬੀਰ ਜੀ ਇਸ ਸਮੱਸਿਆ ਦਾ ਸਮਾਧਾਨ ਪੇਸ਼ ਕਰਦੇ ਹੋਏ ਫ਼ਰਮਾਉਂਦੇ ਹਨ:

**ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ ॥**
**ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋ ॥**

ਡਾ. ਮੋਹਨ ਸਿੰਘ ਦੀਵਾਨਾ ਅਨੁਸਾਰ ਵਿਵੇਕ/ਬਿਬੇਕ (self-discrimination) ਹੀ ਕਬੀਰ ਜੀ ਦਾ ਗੁਰੂ ਸੀ। ਇਸ ਪ੍ਰਸੰਗ ਵਿਚ ਕਬੀਰ-ਪੰਥੀਆਂ ਦੀ ਇਕ ਹੋਰ ਮਰਯਾਦਾ ਵੱਲ ਧਿਆਨ ਦੇਣ ਦੀ ਜ਼ਰੂਰਤ ਹੈ। ਜਿਥੇ ਰਾਮਾਨੰਦ ਦੇ ਸ਼ਿਸ 'ਰਾਮ ਰਾਮ' ਨੂੰ ਆਪਣਾ ਗੁਰਮੰਤਰ ਮੰਨਦੇ ਹਨ, ਉਥੇ ਕਬੀਰ-ਪੰਥੀ 'ਸਤਿਨਾਮ' ਨੂੰ ਆਪਣਾ ਗੁਰਮੰਤਰ ਦੱਸਦੇ ਹਨ। ਰਵਿਦਾਸ ਜੀ ਦਾ ਮੰਤਰ ਵੀ ਸਤਿਨਾਮ ਹੈ। ਰਵਿਦਾਸੀਆਂ ਨੂੰ ਕਈ ਥਾਵਾਂ ਤੇ 'ਸਤਿਨਾਮੀਏ' ਵੀ ਕਿਹਾ ਗਿਆ ਹੈ। (*ਐਨਸਾਈਕਲੋਪੇਡੀਆ ਆਫ਼ ਰਿਲੀਜਨ ਐਂਡ ਐਥਿਕਸ,* II, ਪੰਨਾ 210)

## ਅਕਾਲ ਚਲਾਣਾ

ਕਬੀਰ ਜੀ ਦੇ ਅਕਾਲ ਚਲਾਣਾ ਕਰਨ ਦੇ ਵਰ੍ਹੇ ਅਤੇ ਤਿੱਥਾਂ ਵਿਚ ਵੀ ਕਾਫ਼ੀ ਮੱਤਭੇਦ ਹੈ। ਡਾ. ਵਰਮਾ ਨੇ ਆਪਣੀ ਪੁਸਤਕ 'ਸੰਤ ਕਬੀਰ' ਵਿਚ ਆਪ ਦੇ ਅਕਾਲ ਚਲਾਣੇ ਬਾਰੇ ਮਿਲਦੇ ਤਿੰਨ ਦੋਹੇ ਉਧਰਿਤ ਕੀਤੇ ਹਨ:

੧. ਸੰਮਤ ਪੰਦਰਾਂ ਸੌ ਉਨਹਤਰਾ ਹਾਈ॥
ਸਤਗੁਰ ਚਲੇ ਉਠ ਹੰਸਾ ਜਯਾਈ॥ *(ਧਰਮ ਦਾਸ ਦਵਾਦਸ਼ ਪੰਥ)*

੨. ਪੰਦ੍ਰਹ ਸੈ ਉਨਚਾਸ ਮੇਂ ਮਗਹਰ ਕੀਨੌਂ ਗੌਨ॥
ਅਗਹਨ ਸੁਦੀ ਏਕਾਦਸੀ ਮਿਲੇ ਪੌਨ ਸੌਂ ਪੌਨ॥ *(ਭਗਤ ਮਾਲ ਦੀ ਟੀਕਾ)*

੩. ਸੰਵਤ ਪੰਦ੍ਰਹ ਸੈ ਪਛਤਰਾ ਕਿਯੋ ਮਗਹਰ ਕੋ ਗੌਨ॥
ਮਾਘ ਸੁਦੀ ਏਕਾਦਸ਼ੀ ਰਲੇ ਪੌਨ ਮੇ ਪੌਨ॥ *(ਕਬੀਰ ਜਨਸ਼ੁਤਿ)*

ਜਾਨ ਬ੍ਰਿਗਸ ਦੇ ਕਥਨ ਅਨੁਸਾਰ ਸਿਕੰਦਰ ਲੋਧੀ ਹਿਜਰੀ 900, ਸੰਨ 1494 (ਸੰਮਤ 1551) ਵਿਚ ਕਾਸ਼ੀ ਆਇਆ ਸੀ ਅਤੇ ਉਸ ਸਮੇਂ ਉਸ ਦੀ ਕਬੀਰ ਜੀ ਨਾਲ ਮੁਲਾਕਾਤ ਹੋਈ ਸੀ। ਇਸ ਲਈ ਭਗਤਮਾਲ ਵਾਲੀ ਟੂਕ ਠੀਕ ਨਹੀਂ ਪ੍ਰਤੀਤ ਹੁੰਦੀ। ਟੂਕ ਨੰ: 1 ਵਿਚ ਤਿੱਥ ਅਤੇ ਦਿਨ ਨਹੀਂ ਦਿੱਤੇ ਗਏ। ਟੂਕ ਨੰ: 3 ਵਿਚ ਤਿੱਥ ਤਾਂ ਹੈ ਪਰ ਦਿਨ ਨਹੀਂ ਹੈ। ਇਸ ਲਈ ਇਨ੍ਹਾਂ ਦੋਹਾਂ ਦੀ ਪ੍ਰਮਾਣੀਕਤਾ ਬਾਰੇ ਕੋਈ ਫ਼ੈਸਲਾ ਨਹੀਂ ਦਿੱਤਾ ਜਾ ਸਕਦਾ। ਅਨੰਤ ਦਾਸ ਦੀ 'ਪਰਚਈ' ਅਨੁਸਾਰ ਕਬੀਰ ਜੀ ਨੇ ਇਕ ਸੌ ਵੀਹ ਵਰ੍ਹਿਆਂ ਦੀ ਉਮਰ ਭੋਗੀ। ਉਸ ਦੁਆਰਾ ਦਿੱਤੇ ਗਏ ਜਨਮ ਦੇ ਸੰਮਤ ਵਿਚ ਇਕ ਸੌ ਵੀਹ ਜੋੜਨ ਨਾਲ ਸੰਮਤ 1575 ਬਣਦਾ ਹੈ ਪਰ ਕੇਵਲ ਜਨਸ਼ਰੁਤੀ ਦੇ ਆਧਾਰ 'ਤੇ ਇਤਿਹਾਸ ਨਿਸ਼ਚਿਤ ਕਰਨਾ ਵੀ ਬਹੁਤਾ ਉਚਿਤ ਪ੍ਰਤੀਤ ਨਹੀਂ ਹੁੰਦਾ।

ਵੱਖ ਵੱਖ ਲੇਖਕਾਂ ਵੱਲੋਂ ਪੇਸ਼ ਕੀਤੀਆਂ ਗਈਆਂ ਤਿੱਥਾਂ ਨੂੰ ਮੁਖ ਰੱਖ ਕੇ ਅਸੀਂ ਇਹੀ ਕਹਿ ਸਕਦੇ ਹਾਂ ਕਿ ਕਬੀਰ ਜੀ ਦਾ ਜਨਮ ਸੰਮਤ 1455 (ਸੰਨ 1398) ਅਤੇ ਅਕਾਲ ਚਲਾਣਾ ਸੰਮਤ 1551 (ਸੰਨ 1494) ਦੇ ਆਸ ਪਾਸ ਹੋਇਆ ਹੋਵੇਗਾ। ਇਸ ਤਰ੍ਹਾਂ ਕਬੀਰ ਜੀ ਲਗਪਗ 96 ਕੁ ਵਰ੍ਹੇ ਇਸ ਸੰਸਾਰ ਵਿਚ ਰਹੇ। ਕਬੀਰ ਜੀ ਦੇ ਮ੍ਰਿਤੂ ਸਥਾਨ ਬਾਰੇ ਵਿਦਵਾਨਾਂ ਵਿਚ ਕੋਈ ਮਤਭੇਦ ਨਹੀਂ ਹੈ। ਸਭ ਮੰਨਦੇ ਹਨ ਕਿ ਉਨ੍ਹਾਂ ਦੀ ਮ੍ਰਿਤੂ ਮਗਹਰ ਵਿਚ ਹੋਈ। ਕਬੀਰ ਜੀ ਕਾਸ਼ੀ ਨੂੰ ਛੱਡ ਕੇ ਮਗਹਰ ਨੂੰ ਕਿਉਂ ਗਏ, ਇਸ ਬਾਰੇ ਵੀ ਇਕ ਜਨਸ਼ਰੁਤੀ ਪ੍ਰਸਿੱਧ ਹੈ। ਕਾਸ਼ੀ ਨੂੰ ਸ਼ਿਵਪੁਰੀ ਕਿਹਾ ਜਾਂਦਾ ਹੈ। ਹਿੰਦੂਆਂ ਵਿਚ ਇਹ ਵਿਸ਼ਵਾਸ ਸੀ ਕਿ ਜੋ ਕਾਸ਼ੀ ਵਿਚ ਮਰਦਾ ਹੈ, ਉਹ ਸੁਰਗ ਨੂੰ ਜਾਂਦਾ ਹੈ ਅਤੇ ਜੋ ਮਗਹਰ ਸ਼ਹਿਰ ਵਿਚ ਮਰਦਾ ਹੈ, ਉਹ ਖੋਤੇ ਦੀ ਜੂਨ ਵਿਚ ਪੈਂਦਾ ਹੈ। ਕਬੀਰ ਜੀ ਪਰੰਪਰਾ ਦੇ ਕੈਦੀ ਹਿੰਦੂਆਂ ਦਾ ਇਹ ਭਰਮ ਤੋੜਨ ਵਾਸਤੇ ਮਗਹਰ ਵੱਲ ਗਏ ਅਤੇ ਉਥੇ ਹੀ ਉਨ੍ਹਾਂ ਨੇ ਆਪਣੇ ਪ੍ਰਾਣ ਤਿਆਗੇ। ਹਿੰਦੂਆਂ ਦੇ ਇਸ ਵਿਸ਼ਵਾਸ ਨੂੰ ਕਬੀਰ ਜੀ ਨੇ ਆਪਣੇ ਇਕ ਸ਼ਬਦ ਵਿਚ ਵੀ ਬਿਆਨ ਕੀਤਾ ਹੈ:

ਜਿਉ ਜਲ ਛੋਡਿ ਬਾਹਰਿ ਭਇਓ ਮੀਨਾ॥
ਪੂਰਬ ਜਨਮ ਹਉ ਤਪ ਕਾ ਹੀਨਾ॥੧॥
ਤਜੀਲੇ ਬਨਾਰਸ ਮਤਿ ਭਈ ਥੋਰੀ॥੧॥ ਰਹਾਉ॥
ਸਗਲ ਜਨਮ ਸਿਵਪੁਰੀ ਗਵਾਇਆ॥
ਮਰਤੀ ਬਾਰ ਮਗਹਰਿ ਉਠ ਆਇਆ॥੨॥
ਬਹੁਤ ਬਰਸੁ ਤਪੁ ਕੀਆ ਕਾਸੀ॥
ਮਰਨੁ ਭਇਆ ਮਗਹਰ ਕੀ ਵਾਸੀ॥੩॥
ਕਾਸੀ ਮਗਹਰ ਸਮ ਬੀਚਾਰੀ॥
ਓਛੀ ਭਗਤ ਕੈਸੇ ਉਤਰਸਿ ਪਾਰੀ॥੪॥

**ਕਹੁ ਗੁਰ ਗਜਿ ਸਿਵ ਸਭੁ ਕੋ ਜਾਨੈ ॥**
**ਮੁਆ ਕਬੀਰੁ ਰਮਤ ਸ੍ਰੀਰਾਮੈ ॥੫॥** *(ਆਦਿ ਗ੍ਰੰਥ, ਗਉੜੀ)*

ਇਸੇ ਨਾਲ ਮਿਲਦਾ ਜੁਲਦਾ ਇਕ ਹੋਰ ਸ਼ਬਦ ਰਾਗ ਰਾਮਕਲੀ ਵਿਚ ਵੀ ਆਇਆ ਹੈ। ਇਸ ਸ਼ਬਦ ਦੇ ਕੁਝ ਅੰਸ਼ ਇਸ ਪ੍ਰਕਾਰ ਹਨ :

**ਅਬ ਤਬ ਜਬ ਤਬ ਤੁਹੀ ਤੁਹੀ ॥**
**ਹਮ ਤੁਅ ਪਰਸਾਦਿ ਸੁਖੀ ਸਦ ਹੀ ॥੧॥ ਰਹਾਉ ॥**
**ਤੇਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥**
**ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ ॥੨॥**
**ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥**
**ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥੩॥**
*(ਆਦਿ ਗ੍ਰੰਥ, ਰਾਮਕਲੀ)*

ਕਬੀਰ ਜੀ ਦੀ ਮ੍ਰਿਤੂ ਸੰਬੰਧੀ ਚਾਰ ਵੱਖ ਵੱਖ ਧਾਰਨਾਵਾਂ ਹਨ, ਕੁਝ ਲੋਕ ਉਨ੍ਹਾਂ ਦਾ ਮ੍ਰਿਤੂ ਵਰਸ਼ 1447 ਮੰਨਦੇ ਹਨ, ਕੁਝ 1511 ਅਤੇ ਕੁਝ 1517। ਅਨੰਦ ਦਾਸ ਦਾ ਮਤਿ ਹੈ ਕਿ ਕਬੀਰ ਜੀ ਨੇ 120 ਵਰ੍ਹਿਆਂ ਦੀ ਲੰਬੀ ਆਯੂ ਭੋਗੀ। ਬਾਬੂ ਸ਼ਯਾਮ ਸੁੰਦਰ ਦਾਸ ਜੀ ਦਾ ਕਥਨ ਹੈ ਕਿ ਕਬੀਰ ਜੀ ਦੀ ਮ੍ਰਿਤੂ 1517 ਵਿਚ ਹੋਈ। ਸਰ ਡਬਲਿਊ.ਡਬਲਿਊ. ਹੰਟਰ ਦਾ ਵਿਚਾਰ ਹੈ ਕਿ ਕਬੀਰ ਜੀ ਦਾ ਯੁਗ 1380 ਤੋਂ 1420 ਤਕ ਦਾ ਹੈ। ਡਾ. ਹਰਪ੍ਰਸਾਦ ਸ਼ਾਸਤ੍ਰੀ ਅਨੁਸਾਰ ਇਹ ਕਾਲ 1398 ਤੋਂ 1518 ਤਕ ਦਾ ਹੈ। (ਪ੍ਰਭਾਕਰ ਮਾਚਵੇ, *ਕਬੀਰ,* ਪੰਨਾ 14)

ਕਬੀਰ ਜੀ ਦੇ ਦੁਆਲੇ ਜਨਸ਼ਰੁਤੀਆਂ ਦਾ ਇਕ ਅੰਬਾਰ ਜੁੜਿਆ ਹੋਇਆ ਹੈ। ਆਪ ਦੀ ਬਾਣੀ ਅਤੇ ਚਿੰਤਨ ਨੇ ਕਈ ਸਦੀਆਂ ਤਕ ਨਾ ਕੇਵਲ ਹਿੰਦੀ-ਪੰਜਾਬੀ ਸਾਹਿੱਤ ਉਪਰ, ਬਲਕਿ ਉੱਤਰੀ ਭਾਰਤ ਦੇ ਆਮ ਆਦਮੀ ਦੀ ਜ਼ਿੰਦਗੀ ਉਪਰ ਡੂੰਘਾ ਪ੍ਰਭਾਵ ਪਾਇਆ ਹੈ। ਇਸ ਸੰਬੰਧੀ ਬਿਸ਼ਪ ਵੈਸਟਕਾਟ ਦੀ 1907 ਵਿਚ ਛਪੀ ਅੰਗ੍ਰੇਜ਼ੀ ਪੁਸਤਕ 'ਕਬੀਰ ਐਂਡ ਦੀ ਕਬੀਰ ਪੰਥ' ਵਿਚ ਕਬੀਰ ਜੀ ਦੀ ਮਹਿਮਾ ਬਾਰੇ ਲਿਖਿਆ ਗਿਆ ਹੈ ਕਿ ਕਬੀਰ ਪੰਦਰ੍ਹਵੀਂ ਸਦੀ ਦੇ ਭਾਰਤੀ 'ਲੂਥਰ' ਸਨ, ਜਿਨ੍ਹਾਂ ਨੇ ਇਸਲਾਮ ਦੇ ਕੱਟੜ ਇਕਈਸ਼ਵਰਵਾਦ ਅਤੇ ਹਿੰਦੂ ਮੂਰਤੀ-ਪੂਜਾ ਦੇ ਖੰਡਨ ਦੇ ਨਾਲ ਨਾਲ ਇਨ੍ਹਾਂ ਧਰਮਾਂ ਵਿਚ ਜੋ ਕੁਝ ਸਰਵੋਤਮ ਅਤੇ ਸ੍ਰੇਸ਼ਠ ਸੀ, ਉਸ ਦਾ ਸੰਸ਼ਲੇਸ਼ਣ ਕੀਤਾ।

ਕੁਝ ਇਕ ਫ਼ਾਰਸੀ ਅਤੇ ਉਰਦੂ ਪੁਸਤਕਾਂ ਵਿਚ ਕਬੀਰ ਜੀ ਦੀ ਜ਼ਿੰਦਗੀ ਦੇ ਵੇਰਵੇ ਉਪਲਬਧ ਹੁੰਦੇ ਹਨ। ਮੋਹਸਿਨ ਫ਼ਾਨੀ ਦੀ 'ਦਬਿਸਤਾਨਿ-ਮਜ਼ਾਹਬ' ਅਤੇ ਮੌਲਵੀ ਨਸੀਰੁੱਦੀਨ ਦੇ 'ਤਜ਼ਕਿਰੁਲ ਫ਼ੁਕਰਾ' ਵਿਚ ਕਿਹਾ ਗਿਆ ਹੈ ਕਿ ਕਬੀਰ ਜੀ ਰਾਮਾਨੰਦ ਦੇ ਸ਼ਾਗਿਰਦ ਸਨ। 'ਆਈਨ-ਇ-ਅਕਬਰੀ' ਵਿਚ ਕਬੀਰ ਦੀ ਸਮਾਧੀ ਸੰਬੰਧੀ ਕੁਝ ਸੰਕੇਤ ਪ੍ਰਾਪਤ ਹੁੰਦੇ ਹਨ। ਇਸ ਗ੍ਰੰਥ ਅਨੁਸਾਰ ਕਬੀਰ ਜੀ ਦਾ ਮਕਬਰਾ ਪੁਰੀ ਵਿਚ ਬਣਿਆ ਹੋਇਆ ਹੈ।

ਪਾਦਰੀ ਵੈਸਟਕਾਟ ਨੇ ਆਪਣੀ ਪੁਸਤਕ 'ਕਬੀਰ ਐਂਡ ਦ ਕਬੀਰ ਪੰਥ' ਵਿਚ 'ਕਬੀਰ' ਨਾਮ ਦੇ ਗਿਆਰਾਂ ਹਵਾਲੇ ਦਿੱਤੇ ਹਨ ਜਿਸ ਨੂੰ ਵਿਭਿੰਨ ਸਮਿਆਂ ਵਿਚ ਬਹੁਤ ਸਾਰੇ ਸਾਧੂ-ਸੰਤਾਂ ਨੇ ਆਪਣੇ ਆਪਣੇ ਨਾਮ ਨਾਲ ਜੋੜੀ ਰੱਖਿਆ ਸੀ। ਇਨ੍ਹਾਂ ਵਿਚ ਨਗੌਰ ਦੇ 'ਕਬੀਰ ਚਿਸ਼ਤੀ' ਜੋ ਗੁਜਰਾਤ ਵਿਚ 1554 ਵਿਚ ਮਰੇ; ਸ਼ੇਖ਼ ਕਬੀਰ ਜੁਲਾਹਾ, ਜਿਸ ਨੂੰ ਮੁਸਲਮਾਨ 'ਪੀਰ ਕਬੀਰ'



 

ਕਹਿੰਦੇ ਹਨ ਅਤੇ ਹਿੰਦੂ 'ਭਗਤ ਕਬੀਰ' ਅਤੇ ਜੋ 1594 ਵਿਚ ਮਰੇ; ਖ਼ੁਆਜਾ ਔਲੀਆ ਕਬੀਰ, ਜੋ ਬੁਖ਼ਾਰੇ ਵੀ ਗਏ ਅਤੇ ਜੋ 1594 ਵਿਚ ਕਾਲਵੱਸ ਹੋਏ; ਸੱਯਦ ਕਬੀਰੁੱਦੀਨ ਹਸਨ, ਜੋ ਬਲਖ਼ ਵਿਚ 1490 ਵਿਚ ਮਰੇ; ਸ਼ੇਖ਼ ਕਬੀਰ ਬਜੌਰਾ, ਸ਼ੇਖ਼ ਅਬਦੁੱਲ ਕਬੀਰ, ਅਮੀਰ ਕਬੀਰ, ਮੀਰ ਸੱਯਦ ਅਲੀ ਹਮਦਾਨੀ ਆਦਿਕ ਪ੍ਰਸਿੱਧ ਹਨ। ਇਨ੍ਹਾਂ ਤੋਂ ਬਿਨਾਂ ਸੱਯਦ ਅਹਿਮਦ ਕਬੀਰ (ਮ੍ਰਿਤੂ 1421) ਅਤੇ ਦੀਵਾਨ ਸ਼ਾਹ ਕਬੀਰ ਆਦਿਕ ਦਾ ਜ਼ਿਕਰ ਵੀ ਵੱਖ ਵੱਖ ਗ੍ਰੰਥਾਂ ਵਿਚ ਕੀਤਾ ਗਿਆ ਹੈ। ਅਜਿਹੇ ਗ੍ਰੰਥਾਂ ਵਿਚੋਂ 'ਖ਼ਜ਼ੀਨਾਤ-ਉਲ-ਆਸਫ਼ੀਆ', 'ਅਖ਼ਬਾਰ-ਉਲ-ਇਖ਼ਯਾਰ' ਅਤੇ 'ਫ਼ਰਿਸ਼ਤਾ' ਆਦਿਕ ਗ੍ਰੰਥ ਉਲੇਖਯੋਗ ਹਨ।

## ਸਭਿਆਚਾਰਕ ਪਰਿਪੇਖ

ਕਬੀਰ ਜੀ ਦੀ ਬਾਣੀ ਅਤੇ ਚਿੰਤਨ ਵਿਚ ਉਨ੍ਹਾਂ ਦੇ ਯੁੱਗ ਦੀ ਪੀੜਾ ਅਤੇ ਸੰਤਾਪ ਨੂੰ ਪੜ੍ਹਿਆ ਤੇ ਸੁਣਿਆ ਜਾ ਸਕਦਾ ਹੈ। ਕਬੀਰ ਦਾ ਸੰਬੰਧ ਇਕ ਉਸ 'ਜੁਲਾਹਾ' ਵਰਗ ਨਾਲ ਸੀ, ਜਿਸ ਨੂੰ ਸ਼ੂਦਰਾਂ ਵਿਚ ਸ਼ੁਮਾਰ ਕੀਤਾ ਜਾਂਦਾ ਸੀ। ਭਾਰਤ ਦੇ ਬ੍ਰਾਹਮਣੀ ਗ੍ਰੰਥਾਂ ਵਿਚ ਸ਼ੂਦਰ ਵਰਗ ਨੂੰ ਬੜੀ ਤ੍ਰਿਸਕਾਰਮਈ ਭਾਵਨਾ ਨਾਲ ਬਿਆਨ ਕੀਤਾ ਗਿਆ ਹੈ। ਸ਼ਤਪਥ-ਬ੍ਰਾਹਮਣ ਵਿਚ ਕਿਹਾ ਗਿਆ ਹੈ ਕਿ ਇਕ ਦੀਖਿਅਤ ਵਿਅਕਤੀ ਨੂੰ ਸ਼ੂਦਰ ਨਾਲ ਗੱਲਬਾਤ ਨਹੀਂ ਕਰਨੀ ਚਾਹੀਦੀ। ਐਤਰੇਯ-ਬ੍ਰਾਹਮਣ ਵਿਚ ਲਿਖਿਆ ਹੈ ਕਿ ਸ਼ੂਦਰ ਨੂੰ ਕਿਸੇ ਵੀ ਸਮੇਂ ਮਾਰਿਆ-ਕੁੱਟਿਆ ਜਾ ਸਕਦਾ ਹੈ। ਮੰਨੂ ਅਨੁਸਾਰ ਸ਼ੂਦਰ ਨੂੰ ਆਪਣੇ ਸੁਆਮੀ ਦੁਆਰਾ ਤਿਆਗੇ ਗਏ ਬਸਤਰਾਂ ਅਤੇ ਭੋਜਨ ਦਾ ਉਪਭੋਗ ਕਰਨਾ ਚਾਹੀਦਾ ਹੈ। ਸ਼ੂਦਰਾਂ ਲਈ ਵੇਦਾਂ ਦਾ ਅਧਿਐਨ ਵੀ ਵਿਵਰਜਿਤ ਸੀ। ਜੇ ਕੋਈ ਸ਼ੂਦਰ ਵੇਦ-ਪਾਠ ਸੁਣਦਾ ਹੋਇਆ ਫੜਿਆ ਜਾਂਦਾ ਸੀ ਤਾਂ ਲਾਖ ਜਾਂ ਸ਼ੀਸ਼ੇ ਨੂੰ ਢਾਲ ਕੇ ਉਸਦੇ ਕੰਨਾਂ ਵਿਚ ਪਾ ਦੇਣ ਦਾ ਹੁਕਮ ਸੀ। (ਮੰਨੂ ਸਿਮ੍ਰਤੀ, 124-25)

ਸਿਮ੍ਰਤੀਆਂ ਦਾ ਸਮਾਜ-ਸ਼ਾਸਤਰ, ਸਮੁੱਚੇ ਸਮਾਜ ਨੂੰ ਦੋ ਭਾਗਾਂ ਵਿਚ ਵਿਭਾਜਿਤ ਕਰਦਾ ਸੀ। ਇਕ ਪਾਸੇ ਸਮਾਜ ਦੇ ਇਹ ਤਿੰਨ ਵਰਗ ਸਨ--ਬ੍ਰਾਹਮਣ, ਖੱਤਰੀ ਅਤੇ ਵੈਸ਼ ਅਤੇ ਦੂਸਰੇ ਪਾਸੇ ਸ਼ੂਦਰਾਂ ਦਾ ਵਰਗ ਰੱਖਿਆ ਗਿਆ ਸੀ। ਪਹਿਲੇ ਤਿੰਨ ਵਰਗਾਂ ਨੂੰ 'ਦ੍ਵਿਜ' ਸ਼੍ਰੇਣੀ ਵਿਚ ਰੱਖਿਆ ਗਿਆ ਸੀ, ਜਿਸ ਦੇ ਅਰਥ ਸਨ—ਦੋ ਵਾਰ ਜਨਮ ਲੈਣ ਵਾਲਾ। ਦੂਸਰੀ ਵਾਰ ਪੈਦਾ ਹੋਣ ਦਾ ਅਰਥ ਸੀ, ਉਪਨਯਨ ਸੰਸਕਾਰ। ਇਸ ਸੰਸਕਾਰ ਦੇ ਕਾਰਨ ਹੀ ਸਮਾਜ ਦੇ ਇਹ ਵਰਗ ਵਿਸ਼ਿਸ਼ਟ ਵਿਅਕਤੀ ਸਨ, ਜਦੋਂ ਕਿ ਸ਼ੂਦਰਾਂ ਵਾਸਤੇ ਇਹ ਸੰਸਕਾਰ ਨਹੀਂ ਸੀ ਕੀਤਾ ਜਾਂਦਾ। ਇਸ ਸੰਸਕਾਰ ਤੋਂ ਵੰਚਿਤ ਹੋਣ ਕਰਕੇ ਹੀ ਸ਼ੂਦਰਾਂ ਨੂੰ ਬ੍ਰਹਮ ਵਿਦਿਆ ਦਾ ਅਧਿਕਾਰ ਨਹੀਂ ਸੀ ਦਿੱਤਾ ਗਿਆ। ਸ਼ੂਦਰਾਂ ਦੀ ਮੁਕਤੀ ਦਾ ਸਵਾਲ ਹੀ ਨਹੀਂ ਸੀ। ਉਨ੍ਹਾਂ ਦੀ ਵਰਗੀ-ਸਥਿਤੀ ਨੂੰ ਦੈਵੀ ਮੁਹਾਵਰੇ ਵਿਚ ਪ੍ਰਗਟ ਕਰ ਕੇ ਇਹ ਕਹਿ ਦਿੱਤਾ ਜਾਂਦਾ ਸੀ ਕਿ ਸ਼ੂਦਰ ਲੋਕ ਮੁਕਤੀ ਦੀ ਪ੍ਰਾਪਤੀ ਦੇ ਹੱਕਦਾਰ ਹੀ ਨਹੀਂ ਹਨ। ਅਸਲੀਅਤ ਇਹ ਸੀ ਕਿ ਸ਼ੂਦਰਾਂ ਦੀ ਮੁਕਤੀ ਦਾ ਅਰਥ ਸੀ ਸਮਾਜ ਦੇ ਸੱਤਾਪ੍ਰਸਤ ਲੋਕਾਂ ਦਾ ਸ਼ੂਦਰਾਂ ਤੋਂ ਮੁਫ਼ਤ ਵਿਚ ਕਰਵਾਈ ਜਾਣ ਵਾਲੀ ਸੇਵਾ ਤੋਂ ਮਹਿਰੂਮ ਹੋ ਜਾਣਾ ਅਤੇ ਇਸ ਗੱਲ ਵਾਸਤੇ ਕੋਈ ਵੀ ਉੱਚ-ਵਰਗੀ ਵਿਅਕਤੀ ਤਿਆਰ ਨਹੀਂ ਸੀ।

ਇਹ ਗੱਲ ਵੀ ਧਿਆਨਯੋਗ ਹੈ ਕਿ ਭਗਤੀ ਲਹਿਰ ਤੋਂ ਪਹਿਲਾਂ ਸਾਰੀ ਭਾਰਤੀ ਪਰੰਪਰਾ ਵਿਚ ਕੇਵਲ ਗੌਤਮ ਬੁੱਧ ਹੀ ਇਕ ਅਜਿਹੇ ਮਹਾਂਪੁਰਖ ਹੋਏ ਹਨ ਜਿਨ੍ਹਾਂ ਨੇ ਸਮਾਜਿਕ

ਅੰਤਰ-ਵਿਰੋਧਾਂ ਵਿਚੋਂ ਇਕ ਵਿਆਪਕ ਦੁੱਖ ਨੂੰ ਮਹਿਸੂਸ ਕੀਤਾ ਸੀ। ਦੁੱਖ ਅਤੇ ਉਸ ਤੋਂ ਛੁਟਕਾਰਾ ਪਾਉਣ ਦਾ ਰਸਤਾ—ਇਹੀ ਦੋ ਤੱਤ ਸਨ, ਜੋ ਬੁੱਧ ਦੇ ਅਸ਼ਟਾਂਗ ਮਾਰਗ ਦੇ ਬੁਨਿਆਦੀ ਸਤੰਭ ਬਣੇ। ਬੁੱਧ ਨੂੰ ਦੁੱਖਾਂ ਤੋਂ ਮੁਕਤੀ ਦਾ ਗਿਆਨ, ਵਿਸ਼ੁੱਧ ਚਿੰਤਨ ਤੋਂ ਪ੍ਰਾਪਤ ਨਹੀਂ ਹੋਇਆ। ਮਹਾਤਮਾ ਬੁੱਧ ਨੇ ਰਾਜ-ਭਾਗ ਦੀ ਸ਼ਕਤੀ ਅਤੇ ਇਸ ਤੋਂ ਉਤਪੰਨ ਹੋਣ ਵਾਲੀਆਂ ਸਮਾਜਿਕ-ਮਨੋਵਿਗਿਆਨਕ ਬੁਰਾਈਆਂ ਨੂੰ ਸਮਝ ਲਿਆ ਸੀ। ਉਸ ਨੇ ਆਪਣੇ ਯੁਗ ਵਿਚ ਰਹਿਣ ਵਾਲੇ ਲੋਕਾਂ ਦੇ ਠੋਸ ਭੌਤਿਕ ਦੁੱਖ ਨੂੰ ਸ਼ਾਸ਼ਵੱਤ ਦੁੱਖ ਦੇ ਇਕ ਸਥਾਈ ਸਿਧਾਂਤ ਵਿਚ ਬਦਲ ਦਿੱਤਾ ਅਤੇ ਇਸ ਨੂੰ ਇਕ ਪ੍ਰਕਾਰ ਦਾ ਤੱਤ-ਮੀਮਾਂਸਕੀ ਦੁੱਖ ਬਣਾ ਦਿੱਤਾ। ਬੁੱਧ ਦਾ ਸਮਾਂ ਗੰਗਾਘਾਟੀ ਸਭਿਅਤਾ ਲਈ ਇਕ ਨਿਰਣਾਇਕ ਛਿਣ ਸੀ। ਕਬੀਲਾਈ ਗਣਤੰਤਰਾਂ ਦੇ ਖੰਡਰਾਂ ਉਪਰ ਨਿਰੰਕੁਸ਼ ਰਾਜ-ਸੱਤਾਵਾਂ ਦਾ ਜਨਮ ਹੋ ਰਿਹਾ ਸੀ। ਅਜਿਹੀਆਂ ਰਾਜ-ਸੱਤਾਵਾਂ ਹਿੰਸਾ, ਦਮਨ, ਕਾਮੁਕਤਾ ਅਤੇ ਘ੍ਰਿਣਾ ਵਿਚੋਂ ਉਤਪੰਨ ਹੋ ਰਹੀਆਂ ਸਨ। ਇਤਿਹਾਸ ਦੇ ਇਸੇ ਦੌਰ ਵਿਚ ਬੁੱਧ ਜਨਮੇ ਅਤੇ ਉਨ੍ਹਾਂ ਕਿਹਾ ਕਿ ਮੈਂ ਦੁਨੀਆ ਦੇ ਦੁੱਖਾਂ ਦਾ ਇਲਾਜ ਲੱਭ ਲਿਆ ਹੈ।

ਭਾਰਤੀ ਰਾਜਨੈਤਿਕ-ਸਮਾਜਿਕ ਵਿਵਸਥਾ ਵਿਚ ਦੂਜਾ ਵੱਡਾ ਪਰਿਵਰਤਨ ਤੁਰਕਾਂ ਦੇ ਭਾਰਤ ਵਿਚ ਆਉਣ ਨਾਲ ਵਾਪਰਿਆ। ਇਸ ਪਰਿਵਰਤਨ ਦੀ ਵਿਆਖਿਆ ਕਰਦਾ ਹੋਇਆ ਡਾ. ਦਿੱਵੇਦੀ ਲਿਖਦਾ ਹੈ ਕਿ ਮੁਸਲਮਾਨਾਂ ਦੇ ਆਉਣ ਨਾਲ ਹਿੰਦੂ ਸਮਾਜ ਵਿਚ ਆਤਮ-ਰੱਖਿਆ ਦੀ ਪ੍ਰਵਿਰਤੀ ਬੜੀ ਤੀਬਰ ਹੋ ਗਈ। ਉਨ੍ਹਾਂ ਦੇ ਸਾਹਮਣੇ ਹੀ ਉਨ੍ਹਾਂ ਦੇ ਦੇਵ-ਮੰਦਰ ਢਾਹੇ ਜਾਂਦੇ ਸਨ, ਦੇਵ-ਮੂਰਤੀਆਂ ਤੋੜ ਦਿੱਤੀਆਂ ਜਾਂਦੀਆਂ ਸਨ। ਪੂਜਾ-ਵਿਧੀਆਂ ਦਾ ਅਪਮਾਨ ਕੀਤਾ ਜਾਂਦਾ ਸੀ ਪਰ ਉਹ ਕੁਝ ਵੀ ਨਹੀਂ ਸਨ ਕਰ ਸਕਦੇ। ਏਨੇ ਭਾਰੀ ਰਾਜਨੀਤਕ ਉਲਟ-ਫੇਰ ਕਾਰਨ ਹਿੰਦੂ ਸਮਾਜ ਉਪਰ ਉਦਾਸੀ ਦੀ ਇਕ ਗਹਿਰੀ ਪਰਤ ਛਾ ਗਈ ਸੀ ਜੋ ਭਗਤੀ ਅੰਦੋਲਨ ਦੇ ਵਿਕਾਸ ਵਾਸਤੇ ਅਨੁਕੂਲ ਸਿੱਧ ਹੋਈ। ਇਸੇ ਪਰਿਵਰਤਨ ਦੀ ਪ੍ਰਤਿਕ੍ਰਿਆ ਵਜੋਂ ਹਿੰਦੂ ਸਮਾਜ ਵਿਚ ਜਾਤੀ-ਪ੍ਰਥਾ ਹੋਰ ਕੱਸੀ ਗਈ। ਛੂਤ ਦੇ ਭੈ ਅਤੇ ਵਰਣ-ਅਸ਼ੁੱਧੀ ਦੇ ਸੰਸੇ ਨੇ ਸਾਰੇ ਸਮਾਜ ਨੂੰ ਗ੍ਰਸ ਲਿਆ। ਇਹੋ ਜਿਹੇ ਸਮੇਂ ਵਿਚ, ਦੱਖਣੀ ਭਾਰਤ ਵਿਚ ਭਗਤੀ ਅੰਦੋਲਨ ਦਾ ਆਰੰਭ ਹੋਇਆ, ਜੋ ਬਿਜਲੀ ਦੀ ਤੇਜ਼ੀ ਨਾਲ ਇਸ ਵਿਸ਼ਾਲ ਦੇਸ਼ ਦੇ ਕੋਨੇ-ਕੋਨੇ ਵਿਚ ਫੈਲ ਗਿਆ। (*ਹਿੰਦੀ ਸਾਹਿੱਤ: ਉਸਕਾ ਉਦਭਵ ਔਰ ਵਿਕਾਸ,* ਪੰਨਾ 55) ਡਾ. ਦ੍ਵਿਵੇਦੀ ਅਨੁਸਾਰ ਮੁਸਲਮਾਨਾਂ ਦੀ ਨਿਰਦਇਤਾ ਕਾਰਨ ਹਿੰਦੂ ਸਮਾਜ, ਧਰਮ ਦੀਆਂ ਰਸਮਾਂ-ਰੀਤਾਂ ਵਿਚ ਉਲਝ ਕੇ ਰਹਿ ਗਿਆ। ਤੀਰਥ, ਵਰਤ, ਉਪਾਸਨਾ ਅਤੇ ਯੱਗ ਆਦਿ ਦੀ ਪਰੰਪਰਾ ਹੀ ਉਨ੍ਹਾਂ ਦਾ ਲਕਸ਼ ਬਣ ਕੇ ਰਹਿ ਗਈ। ਦਸਵੀਂ-ਗਿਆਰ੍ਹਵੀਂ ਸਦੀ ਤੋਂ ਭਾਰਤੀ ਸਮਾਜ ਅਤੇ ਧਰਮ ਵਿਚ ਆਤਮ-ਸੰਕੋਚਨ ਦੀ ਜੋ ਪ੍ਰਕਿਰਿਆ ਸ਼ੁਰੂ ਹੋਈ, ਉਹ ਅਠਾਰ੍ਹਵੀਂ ਸਦੀ ਤਕ ਚੱਲਦੀ ਰਹੀ ਹੈ।

ਇਤਿਹਾਸ ਦੇ ਇਸ ਦੌਰ ਵਿਚ ਸਭਿਆਚਾਰਕ ਰੂਪਾਂਤਰਣ ਦੀ ਪ੍ਰਕਿਰਿਆ ਬਾਰੇ ਆਪਣੇ ਮਤਿ ਦਾ ਪ੍ਰਗਟਾਵਾ ਕਰਦਾ ਹੋਇਆ ਆਰ.ਸੀ. ਮਾਜੂਮਦਾਰ ਲਿਖਦਾ ਹੈ ਕਿ ਭਾਰਤੀ ਇਤਿਹਾਸ ਵਿਚ ਪਹਿਲੀ ਵਾਰ ਦੋ ਇਕਦਮ ਵੱਖਰੀਆਂ ਅਤੇ ਵਿਸ਼ਿਸ਼ਟ ਸੰਸਕ੍ਰਿਤੀਆਂ ਇਕ ਦੂਸਰੀ ਦੇ ਰੂ-ਬ-ਰੂ ਖੜ੍ਹੀਆਂ ਸਨ ਅਤੇ ਭਾਰਤ ਦੋ ਸ਼ਕਤੀਸ਼ਾਲੀ ਇਕਾਈਆਂ ਵਿਚ ਵਿਭਾਜਿਤ ਹੋ ਗਿਆ ਸੀ। ਦੋਹਾਂ ਵਿਚੋਂ ਕੋਈ ਵੀ ਆਪਣੀ ਵੱਖਰੀ ਅਤੇ ਅਲਹਿਦਾ ਪਹਿਚਾਣ ਨੂੰ ਖੋਣ ਵਾਸਤੇ ਤਿਆਰ ਨਹੀਂ ਸੀ। (History and Culture of Indian People, V, p. 28) ਇਸੇ ਪ੍ਰਿਸ਼ਠਭੂਮੀ



 

ਵਿਚ ਸੰਤ ਨਾਮਦੇਵ, ਸੰਤ ਰਵਿਦਾਸ ਅਤੇ ਸੰਤ ਕਬੀਰ ਆਦਿ ਦਾ ਆਗਮਨ ਹੁੰਦਾ ਹੈ। ਇਹ ਸੰਤ ਸਭਿਆਚਾਰਕ ਰੂਪਾਂਤਰਣ ਦੀ ਪ੍ਰਕਿਰਿਆ ਨੂੰ ਗਤੀਸ਼ੀਲ ਕਰਦੇ ਹਨ, ਜਿਸ ਨੂੰ ਬਾਅਦ ਵਿਚ ਗੁਰੂ ਨਾਨਕ ਅਤੇ ਉਨ੍ਹਾਂ ਦੇ ਅਨੁਯਾਈ ਸਤਿਗੁਰੂ ਸਰੰਜਾਮ ਤਕ ਪਹੁੰਚਾਉਂਦੇ ਹਨ।

ਤੁਰਕਾਂ ਦੇ ਆਗਮਨ ਉਪਰੰਤ ਭਾਰਤੀ ਅਰਥ-ਵਿਵਸਥਾ ਵਿਚ ਵੀ ਕਈ ਪਰਿਵਰਤਲ ਆਉਂਦੇ ਹਨ। ਇਸ ਕਾਲ ਵਿਚ, ਸ਼ਹਿਰਾਂ ਅਤੇ ਪਿੰਡਾਂ ਦੇ ਦਰਮਿਆਨ ਚੱਲਣ ਵਾਲਾ ਵਪਾਰ ਵੱਡੇ ਪੈਮਾਨੇ ਤੇ ਵਿਕਸਿਤ ਹੋਇਆ। ਇਰਫ਼ਾਨ ਹਬੀਬ ਨੇ ਅਜਿਹੇ ਪਰਿਵਰਤਨਾਂ ਦੇ ਪਿੱਛੇ ਨਵੀਂ ਪ੍ਰੋਦਯੋਗਿਕੀ ਦੇ ਪ੍ਰਚਲਨ ਦਾ ਬਹੁਤ ਵੱਡਾ ਹੱਥ ਮੰਨਿਆ ਹੈ। ਭਾਰਤ ਵਿਚ 'ਚਰਖ਼ੇ' ਦਾ ਇਸਤੇਮਾਲ ਤੇਰ੍ਹਵੀਂ ਸਦੀ ਵਿਚ ਸ਼ੁਰੂ ਹੋ ਚੁੱਕਾ ਸੀ ਅਤੇ ਹੋ ਸਕਦਾ ਹੈ ਕਿ ਇਸ ਉਪਰਕਣ ਦੀ ਕਾਢ ਵੀ ਭਾਰਤ ਵਿਚ ਹੀ ਕੱਢੀ ਗਈ ਹੋਵੇ। ਸਿੰਜਾਈ ਵਾਸਤੇ 'ਹਲਟ' ਦੀ ਈਜਾਦ ਹੋ ਚੁੱਕੀ ਸੀ। ਇਸੇ ਤਰ੍ਹਾਂ ਕਾਗ਼ਜ਼ ਦਾ ਪਹਿਲਾ ਟੁਕੜਾ ਵੀ ਭਾਰਤ ਵਿਚ ਤੇਰ੍ਹਵੀਂ ਸਦੀ ਵਿਚ ਹੀ ਨਜ਼ਰ ਆਉਂਦਾ ਹੈ। ਚੌਦਵੀਂ ਸਦੀ ਵਿਚ, ਵਪਾਰ ਦੇ ਖੇਤਰ ਵਿਚ ਨਕਦੀ ਦੁਆਰਾ ਭੁਗਤਾਣ ਕੀਤਾ ਜਾਣ ਲੱਗ ਪਿਆ ਸੀ। ਇਸ ਤਰ੍ਹਾਂ ਤੁਰਕਾਂ ਦੇ ਆਗਮਨ ਨਾਲ ਭਾਰਤ ਵਿਚ ਸ਼ਹਿਰੀਕਰਨ ਦੀ ਪ੍ਰਕਿਰਿਆ ਨੂੰ ਵਧੇਰੇ ਬਲ ਮਿਲਦਾ ਹੈ। ਇਸ ਤੋਂ ਪਹਿਲਾਂ ਹਿੰਦੂ ਸਮਰਾਟ, ਵਰਣ-ਵਿਵਸਥਾ ਵਿਚ ਬੱਝੇ ਹੋਣ ਕਾਰਨ ਦੇਸ਼ ਦੇ ਆਰਥਿਕ ਵਿਕਾਸ ਦੇ ਰਾਹ ਵਿਚ ਰੋੜਾ ਬਣੀ ਬੈਠੇ ਸਨ। ਭਾਵੇਂ ਹਿੰਦੂ ਸਾਮਰਾਜ ਨੇ ਸ਼ਹਿਰਾਂ ਦੀ ਵਿਵਸਥਾ ਕਰ ਤਾਂ ਲਈ ਸੀ ਪਰੰਤੂ ਸ਼ਿਲਪੀ ਅਤੇ ਕਾਮਗਾਰ ਸ਼ਹਿਰ ਦੀਆਂ ਬੁਲੰਦ ਦੀਵਾਰਾਂ ਤੋਂ ਬਾਹਰ ਹੀ ਗੁਜ਼ਰ-ਬਸਰ ਕਰ ਰਹੇ ਸਨ। ਉਨ੍ਹਾਂ ਨੂੰ ਸ਼ਹਿਰ ਵਿਚ ਪ੍ਰਵੇਸ਼ ਕਰਨ ਦੀ ਆਗਿਆ ਨਹੀਂ ਸੀ। ਤੁਰਕ ਆਏ ਤਾਂ ਉਨ੍ਹਾਂ ਦੇ ਨਾਲ ਨਾਲ ਭਾਰਤ ਦੇ ਨਿਮਨਵਰਗੀ ਸ਼ਿਲਪੀ ਅਤੇ ਕਾਮਗਾਰ ਵੀ ਸ਼ਹਿਰ ਵਿਚ ਪ੍ਰਵੇਸ਼ ਕਰ ਗਏ। ਨਵੇਂ ਸ਼ਾਸਨ ਨੂੰ ਕਾਮਗਾਰ, ਉਸ ਦੇ ਪਰਿਵਾਰ ਅਤੇ ਉਸ ਦੀ ਕਾਰਜਸ਼ਾਲਾ ਦੀ ਸ਼ਹਿਰ ਦੀਆਂ ਦੀਵਾਰਾਂ ਦੇ ਅੰਦਰ ਜ਼ਰੂਰਤ ਸੀ। ਇਰਫ਼ਾਨ ਹਬੀਬ ਦਾ ਮਤਿ ਹੈ ਕਿ ਇਸਲਾਮ ਇਕ ਅਜਿਹਾ ਧਰਮ ਸੀ ਜੋ ਸ਼ਹਿਰੀ ਵਾਤਾਵਰਨ ਲਈ ਵਧੇਰੇ ਢੁੱਕਵਾਂ ਸੀ। ਇਸ ਨੇ ਜਾਤੀਗਤ ਨਿਯਮਾਂ ਨੂੰ ਕਠੋਰਤਾ ਨਾਲ ਹਟਾਉਣ ਦਾ ਯਤਨ ਕੀਤਾ। ਇਸ ਤਰ੍ਹਾਂ ਇਸਲਾਮ ਨੇ ਕਾਮਗਾਰਾਂ ਨੂੰ ਪੁਰਾਣੀਆਂ ਜਾਤੀਗਤ ਜ਼ੰਜੀਰਾਂ ਤੋਂ ਮੁਕਤ ਕਰ ਕੇ ਵਪਾਰ ਅਤੇ ਉਦਯੋਗ ਦੇ ਵਿਕਾਸ ਵਾਸਤੇ ਇਕ ਨਵਾਂ ਆਧਾਰ ਤਿਆਰ ਕੀਤਾ। (ਇਰਫ਼ਾਨ ਹਬੀਬ, *ਮੱਧਕਾਲੀਨ ਭਾਰਤ,* III, ਪੰਨੇ 9-32)

ਕਬੀਰ ਜੀ ਦੀ ਬਾਣੀ ਦਾ ਇਨ੍ਹਾਂ ਸਾਮੰਤ-ਵਿਰੋਧੀ ਗਤੀਵਿਧੀਆਂ ਨਾਲ ਡੂੰਘਾ ਸੰਬੰਧ ਹੈ। ਇਸ ਨਵੇਂ ਪਰਿਵੇਸ਼ ਨੇ ਸੰਤਾਂ-ਭਗਤਾਂ ਨੂੰ ਗ਼ੈਰ-ਸੰਪਰਦਾਇਕ, ਸਾਮੰਤ ਵਿਰੋਧੀ, ਰੂੜ੍ਹੀ ਵਿਰੋਧੀ ਅਤੇ ਵਰਣ ਵਿਰੋਧੀ ਸੁਰ ਪ੍ਰਦਾਨ ਕੀਤਾ ਹੈ ਅਤੇ ਇਕ ਅਜਿਹਾ ਵਰਗ ਤਿਆਰ ਹੋਇਆ, ਜੋ ਇਨ੍ਹਾਂ ਵਿਚਾਰਾਂ ਨੂੰ ਸਵੀਕਾਰ ਕਰਦਾ ਹੋਇਆ ਇਸ ਨੂੰ ਇਕ ਵਿਆਪਕ ਅੰਦੋਲਨ ਦਾ ਰੂਪ ਦੇ ਸਕਿਆ। ਕਬੀਰ ਜੀ ਅਤੇ ਹੋਰ ਸੰਤਾਂ ਦੀ ਬਾਣੀ ਵਿਚ ਜਿਥੇ ਇਕ ਪਾਸੇ ਸੱਤਾ-ਪ੍ਰਾਪਤ ਵਰਗ ਦੇ ਵਾਫ਼ਰ ਪੈਸੇ ਅਤੇ ਐਸ਼ੋ-ਇਸ਼ਰਤ ਦੀ ਨਿੰਦਾ ਕੀਤੀ ਗਈ ਹੈ, ਉਥੇ ਦੂਸਰੇ ਪਾਸੇ ਸੱਚ ਅਤੇ ਸੰਤੋਖ ਦੇ ਜੀਵਨ-ਮੁੱਲਾਂ ਦੀ ਸਥਾਪਨਾ ਦੁਆਰਾ ਇਹ ਸੰਤ ਬੜੀਆਂ ਤ੍ਰਾਸਦਿਕ ਸਥਿਤੀਆਂ ਵਿਚ ਜੀਅ ਰਹੇ ਉਤਪੀੜਿਤ ਲੋਕਾਂ ਦੀ ਜ਼ਿੰਦਗੀ ਨੂੰ ਬਣਾਈ ਰੱਖਣ ਵਿਚ ਵੀ ਸਮਰੱਥ ਸਿੱਧ ਹੋਏ। ਇਹ ਵਿਰਾਟ ਮਾਨਵੀ ਸਰੋਕਾਰ ਹੀ ਸੰਤਾਂ ਦੀ ਭਗਤੀ ਦਾ ਮੁਖ ਲਕਸ਼ ਸੀ।



 

## ਵਿਅਕਤਿਤਵ

ਕਬੀਰ ਜੀ ਦਾ ਵਿਅਕਤਿਤਵ ਬੜਾ ਵੈਰਾਟ ਅਤੇ ਤੇਜੱਸਵੀ ਸੀ। ਆਪ ਸਮਾਜ ਦੀਆਂ ਮਾਨਵ-ਵਿਰੋਧੀ ਰਵਾਇਤਾਂ ਅਤੇ ਸੰਸਥਾਵਾਂ ਦੇ ਵਿਰੁੱਧ ਡਟ ਕੇ ਖੜੇ ਹੋ ਜਾਂਦੇ ਸਨ। ਬ੍ਰਾਹਮਣਵਾਦ ਦੀ ਵਰਣ-ਵਿਵਸਥਾ ਉਪਰ ਜਿਤਨੀ ਦ੍ਰਿੜ੍ਹਤਾ ਨਾਲ ਆਪ ਨੇ ਆਕ੍ਰਮਣ ਕੀਤਾ, ਉਤਨਾ ਉੱਤਰੀ ਭਾਰਤ ਦੇ ਕਿਸੇ ਹੋਰ ਸੰਤ ਜਾਂ ਭਗਤ ਨੇ ਨਹੀਂ ਕੀਤਾ। ਇਸੇ ਲਈ ਆਪ ਦਾ ਤਤਕਾਲੀਨ ਬ੍ਰਾਹਮਣ ਵਰਗ ਕਬੀਰ ਜੀ ਦੀਆਂ ਸਿੱਧੀਆਂ ਅਤੇ ਸਪਸ਼ਟ ਉਕਤੀਆਂ ਤੋਂ ਘਬਰਾਉਂਦਾ ਸੀ। ਆਪ ਨੇ ਬ੍ਰਾਹਮਣ ਵਰਗ ਦੀ ਕਥਿਤ ਸ੍ਰੇਸ਼ਠਤਾ ਨੂੰ ਸਦਾ ਚੁਨੌਤੀ ਦੇਈ ਰੱਖੀ। ਹੇਠ ਲਿਖੇ ਪ੍ਰਸੰਗ ਵਿਚ ਆਪ ਬ੍ਰਾਹਮਣ ਨੂੰ ਵੰਗਾਰਦੇ ਹੋਏ ਪੁੱਛਦੇ ਹਨ:

**ਜੌ ਤੂੰ ਬ੍ਰਾਹਮਣ ਬ੍ਰਾਹਮਣੀ ਜਾਇਆ॥**
**ਤਉ ਆਨ ਬਾਟ ਕਾਹੇ ਨਹੀ ਆਇਆ॥**
**ਤੁਮ ਕਤ ਬ੍ਰਾਹਮਣ ਹਮ ਕਤ ਸੂਦ॥**
**ਹਮ ਕਤ ਲੋਹੂ ਤੁਮ ਕਤ ਦੂਧ॥**
**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥**
**ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥** *(ਆਦਿ ਗ੍ਰੰਥ, ਪੰਨਾ ੩੨੪)*

ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਨੇ ਕਬੀਰ ਜੀ ਦੇ ਸੁਭਾ ਵਿਚਲੀ ਅੱਖੜਤਾ ਵੱਲ ਵੀ ਸੰਕੇਤ ਕੀਤਾ ਹੈ। ਉਸ ਅਨੁਸਾਰ ਕਬੀਰ ਜੀ ਨੇ ਇਹ ਅੱਖੜਤਾ ਯੋਗੀਆਂ ਤੋਂ ਵਿਰਾਸਤ ਵਿਚ ਪਾਈ। ਸੰਸਾਰ ਵਿਚ ਭਟਕਦੇ ਹੋਏ ਜੀਵਾਂ ਦੀ ਤ੍ਰਾਸਦਕ ਸਥਿਤੀ ਨੂੰ ਦੇਖ ਕੇ ਉਹ ਕਰੁਣਾ ਦੇ ਅੱਥਰੂ ਨਹੀਂ ਵਹਾਉਣ ਲੱਗਦੇ ਬਲਕਿ ਹੋਰ ਵੀ ਕਠੋਰ ਹੋ ਕੇ ਉਸ ਨੂੰ ਫਟਕਾਰਦੇ ਹਨ। ਪਰੰਤੂ ਇਹ ਅੱਖੜਤਾ ਕਬੀਰ ਜੀ ਦਾ ਸਰਵ ਪ੍ਰਧਾਨ ਗੁਣ ਨਹੀਂ ਹੈ। ਜਦੋਂ ਆਪ ਅਵਧੂਤ ਜਾਂ ਯੋਗੀ ਨੂੰ ਸੰਬੋਧਨ ਕਰਦੇ ਹਨ ਤਾਂ ਹੀ ਉਨ੍ਹਾਂ ਦੀ ਅੱਖੜਤਾ ਪੂਰੇ ਓਜ ਉਪਰ ਹੁੰਦੀ ਹੈ। ਉਹ ਯੋਗ ਦੇ ਵਿਕਟ ਰੂਪਾਂ ਦਾ ਬਖਾਨ ਕਰਦੇ ਹਨ, ਗਗਨ ਅਤੇ ਪਵਨ ਦੀ ਪਹੇਲੀ ਬੁਝਾਉਂਦੇ ਰਹਿੰਦੇ ਹਨ, ਸੁੰਨ ਅਤੇ ਸਹਿਜ ਦਾ ਰਹੱਸ ਪੁੱਛਦੇ ਰਹਿੰਦੇ ਹਨ, ਦ੍ਵੈਤ ਅਤੇ ਅਦ੍ਵੈਤ ਦੇ ਰਹੱਸ ਦੀ ਚਰਚਾ ਕਰਦੇ ਰਹਿੰਦੇ ਹਨ ਅਤੇ ਅਵਧੂਤ ਦੇ ਅਗਿਆਨ ਉਪਰ ਵਿਅੰਗਾਤਮਕ ਚੋਟ ਵੀ ਕਰਦੇ ਚਲੇ ਜਾਂਦੇ ਹਨ।

ਕਬੀਰ ਜੀ ਆਪਣੀ ਬਾਣੀ ਅਤੇ ਵਿਅਕਤਿਤਵ ਦੇ ਮਾਧਿਅਮ ਦੁਆਰਾ ਧਰਮਾਂ-ਸੰਪਰਦਾਵਾਂ ਦੀਆਂ ਦੀਵਾਰਾਂ ਤੋਂ ਪਰੇ, ਮਾਇਆ ਦੇ ਪ੍ਰਭਾਵ ਤੋਂ ਨਿਰਲੇਪ, ਰਿਸ਼ਤਿਆਂ-ਨਾਤਿਆਂ ਦੀ ਮੋਹ-ਮਮਤਾ ਤੋਂ ਅਣਭਿੱਜ ਅਤੇ ਰਸਮਾਂ-ਰੀਤਾਂ ਦੀਆਂ ਜ਼ੰਜੀਰਾਂ ਤੋਂ ਮੁਕਤ ਇਕ ਆਜ਼ਾਦ ਮਨੁੱਖ ਦਾ ਮਾਡਲ ਪੇਸ਼ ਕਰਦੇ ਹਨ। ਆਪ ਦਰਸਾਉਂਦੇ ਹਨ ਕਿ ਸਮਸਾਮਿਅਕ ਸਥਿਤੀਆਂ ਦੇ ਗਿਆਨ ਤੋਂ ਬਿਨਾਂ ਕੋਈ ਵੀ ਵਿਚਾਰਧਾਰਾ ਪ੍ਰਾਸੰਗਿਕ ਅਥਵਾ ਪ੍ਰਮਾਣੀਕ ਨਹੀਂ ਹੋ ਸਕਦੀ। ਆਪ ਨੇ ਸਹਿਜ ਗਿਆਨ ਨੂੰ ਆਧਾਰ ਬਣ ਕੇ ਨਵੇਂ ਅਤੇ ਆਜ਼ਾਦ ਮਨੁੱਖ ਦਾ ਜੋ ਸੰਕਲਪ ਪੇਸ਼ ਕੀਤਾ, ਉਹ ਅੱਜ ਵੀ ਸਾਡੇ ਲਈ ਉਤਨਾ ਹੀ ਅਰਥਪੂਰਨ ਹੈ, ਜਿਤਨਾ ਇਹ ਕਬੀਰ-ਯੁਗ ਵਿਚ ਸੀ।



 

# ਕਬੀਰ ਬਾਣੀ ਦੇ ਸੋਮੇ

ਕਬੀਰ ਜੀ ਦੀ ਬਾਣੀ ਨਾਲ ਸੰਬੰਧਿਤ ਸੋਮਿਆਂ ਅਤੇ ਆਧਾਰ-ਗ੍ਰੰਥਾਂ ਦਾ ਕੋਈ ਹਿਸਾਬ ਕਿਤਾਬ ਨਹੀਂ। ਕਬੀਰ-ਪੰਥੀ ਲੋਕਾਂ ਦਾ ਵਿਸ਼ਵਾਸ ਹੈ ਕਿ ਸਤਿਗੁਰੂ ਦੀ ਬਾਣੀ ਅਨੰਤ ਹੈ। ਇਕ ਇਹ ਅਨੁਮਾਨ ਵੀ ਲਗਾਇਆ ਜਾਂਦਾ ਹੈ ਕਿ ਕਬੀਰ ਜੀ ਨੇ ਕਦੇ 'ਮਸੁ ਕਾਗਜ਼' ਨੂੰ ਛੋਹਿਆ ਤਕ ਨਹੀਂ ਸੀ, ਉਨ੍ਹਾਂ ਦੀ ਸਾਰੀ ਬਾਣੀ ਮੌਖਿਕ ਰੂਪ ਵਿਚ ਹੀ ਰਚੀ ਗਈ ਸੀ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਨੇ ਹੀ ਇਸ ਮੌਖਿਕ ਬਾਣੀ ਨੂੰ ਲਿਖਿਆ ਹੋਵੇਗਾ। ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਅਨੁਸਾਰ, ਖੋਜ-ਪੜਤਾਲ ਤੋਂ ਬਾਅਦ ਹੁਣ ਤਕ ਕੋਈ ਛੇ ਦਰਜਨ ਗ੍ਰੰਥ ਅਜਿਹੇ ਮਿਲਦੇ ਹਨ ਜਿਨ੍ਹਾਂ ਵਿਚ ਕਬੀਰ ਜੀ ਦੀ ਬਾਣੀ ਸੰਕਲਿਤ ਹੈ। (*ਕਬੀਰ*, ਪੰਨਾ 29) ਇਨ੍ਹਾਂ ਵਿਚੋਂ ਕਈ ਗ੍ਰੰਥਾਂ ਦੀ ਪ੍ਰਮਾਣਿਕਤਾ ਸੰਦਿਗਧ ਹੈ ਕਿਉਂਕਿ ਇਨ੍ਹਾਂ ਵਿਚ ਕੁਝ ਅਜਿਹੇ ਸ਼ਬਦ ਅਤੇ ਸਾਖੀਆਂ ਸੰਕਲਿਤ ਹਨ, ਜੋ ਕਬੀਰ ਜੀ ਦੇ ਵਿਅਕਤਿਤਵ ਅਤੇ ਚਿੰਤਨ ਨਾਲ ਮੇਲ ਨਹੀਂ ਖਾਂਦੇ।

ਕਬੀਰ ਜੀ ਦੇ ਜੀਵਨ-ਕਾਲ ਵਿਚ ਉਨ੍ਹਾਂ ਦੇ ਕੁਝ ਅਨਿੰਨ ਸ਼ਿਸ਼ ਬਣ ਗਏ ਸਨ, ਜਿਨ੍ਹਾਂ ਨੇ ਕਬੀਰ-ਬਾਣੀ ਦੇ ਇਕੱਤਰੀਕਰਣ ਅਤੇ ਸੰਭਾਲ ਵੱਲ ਧਿਆਨ ਦੇਣਾ ਸ਼ੁਰੂ ਕਰ ਦਿੱਤਾ ਸੀ। ਉਨ੍ਹਾਂ ਦੇ ਅਜਿਹੇ ਸ਼ਿਸ਼ਾਂ ਵਿਚੋਂ ਧਰਮਦਾਸ ਦਾ ਉਲੇਖ ਆਉਂਦਾ ਹੈ। ਧਰਮਦਾਸ ਦੇ ਪੁੱਤਰ ਮੁਕਤਾਮਣੀ ਨੇ 'ਕੁੰਦਰਮਾਲ' ਨਾਮ ਦੇ ਸਥਾਨ 'ਤੇ ਇਕ ਮੱਠ ਪ੍ਰਤਿਸ਼ਠਿਤ ਕੀਤਾ। ਕੁੰਦਰਮਾਲ ਦਾ ਇਹ ਮੱਠ ਮੱਧ ਪ੍ਰਦੇਸ਼ ਵਿਚ ਸਥਿਤ ਹੈ ਅਤੇ ਇਸ ਦੀ ਮਹਿਮਾ ਦੇ ਬਾਰੇ ਵਿਚ ਇਹ ਕਿਹਾ ਜਾਂਦਾ ਹੈ ਕਿ ਇਸ ਸਮੇਂ ਭਾਰਤ ਵਿਚ ਜਿਤਨੇ ਵੀ ਕਬੀਰ-ਪੰਥੀ ਮੱਠ ਸਥਾਪਿਤ ਹਨ, ਉਹ ਇਸੇ ਮੱਠ ਦੀ ਹੀ ਸ਼ਾਖ਼ਾ ਹਨ। ਇਤਿਹਾਸਕਾਰਾਂ ਵੱਲੋਂ ਇਹ ਅਨੁਮਾਨ ਵੀ ਲਗਾਇਆ ਗਿਆ ਹੈ ਕਿ ਇਸ ਮੱਠ ਦੀ ਸਥਾਪਨਾ 1675 ਈ: ਦੇ ਆਸ ਪਾਸ ਹੋਈ ਹੋਵੇਗੀ। (ਸ੍ਰੀ ਬ੍ਰਹਮਲੀਨ ਮੁਨੀ, *ਸਦਗੁਰੁ ਸ੍ਰੀ ਕਬੀਰ ਚਰਿਤਮ*, ਬੜੋਦਾ, 1960, ਪੰਨਾ 322)

ਕਬੀਰ ਜੀ ਦੇ ਕੁਝ ਹੋਰ ਸ਼ਿਸ਼ਾਂ ਵਿਚੋਂ ਇਕ ਕਮਾਲ ਦਾ ਨਾਮ ਲਿਆ ਜਾਂਦਾ ਹੈ, ਜੋ ਸੰਭਵਤ ਕਬੀਰ ਜੀ ਦਾ ਪੁੱਤਰ ਹੀ ਸੀ। ਇਨ੍ਹਾਂ ਬਾਰੇ ਕੁਝ ਕਬੀਰ-ਪੰਥੀ ਗ੍ਰੰਥਾਂ ਵਿਚ ਲਿਖਿਆ ਮਿਲਦਾ ਹੈ ਕਿ ਕਬੀਰ ਜੀ ਨੇ ਇਨ੍ਹਾਂ ਨੂੰ ਪ੍ਰਚਾਰ ਵਾਸਤੇ ਅਹਿਮਦਾਬਾਦ ਵੱਲ ਭੇਜਿਆ ਸੀ :

**ਚਲੇ ਕਮਾਲ ਤਬ ਸੀਸ ਨਿਵਾਈ।**
**ਅਹਿਮਦਾਬਾਦ ਤਬ ਪਹੁੰਚੇ ਜਾਈ।** *(ਬੋਧ ਸਾਗਰ, ਪੰਨਾ 1515)*

ਇਸ ਪ੍ਰਸੰਗ ਦੁਆਰਾ ਉਸ ਅਨੁਮਾਨ ਦੀ ਪੁਸ਼ਟੀ ਵੀ ਹੁੰਦੀ ਹੈ ਕਿ ਇਹ ਸੰਤ ਦਾਦੂ (ਸੰਮਤ 1601-60) ਦੀ ਗੁਰੂ-ਪਰੰਪਰਾ ਵਾਲੀ ਪੀੜ੍ਹੀ ਵਿਚ ਵੀ ਰਹੇ ਹੋਣਗੇ। ਸੰਤ ਕਾਲ ਦੀ ਭਾਸ਼ਾ ਉੱਤੇ ਮਹਾਰਾਸ਼ਟਰ, ਗੁਜਰਾਤ ਦੀਆਂ ਪ੍ਰਚਲਿਤ ਭਾਸ਼ਾਵਾਂ ਦਾ ਵੀ ਕੁਝ ਨਾ ਕੁਝ



 

ਪ੍ਰਭਾਵ ਜ਼ਰੂਰ ਨਜ਼ਰ ਆਉਂਦਾ ਹੈ। ਇਸੇ ਤਰ੍ਹਾਂ ਕਬੀਰ ਜੀ ਸਪੁੱਤਰੀ ਕਹੀ ਜਾਣ ਵਾਲੀ ਕਮਾਲੀ ਦੇ ਸੰਬੰਧ ਵਿਚ ਵੀ ਕੁਝ ਮਨੌਤਾਂ ਪ੍ਰਚਲਿਤ ਹਨ। ਉਸ ਵੱਲੋਂ ਮੁਲਤਾਨੀ ਭਾਸ਼ਾ ਵਿਚ ਰਚੀਆਂ ਗਈਆਂ ਕੁਝ ਕਾਫ਼ੀਆਂ ਦਾ ਵਿਵਰਣ ਵੀ ਮਿਲਦਾ ਹੈ। 'ਰੋਜ਼' ਨਾਮ ਦੇ ਇਕ ਅੰਗ੍ਰੇਜ਼ ਲੇਖਕ ਨੇ ਕਬੀਰ-ਪੰਥ ਦੀ ਇਕ ਅਜਿਹੀ ਸੰਪਰਦਾਇ ਦੇ ਬਾਰੇ ਵਿਚ ਸੂਚਨਾ ਦਿੱਤੀ ਹੈ ਜੋ 'ਕਬੀਰ-ਵੰਸ਼ੀ' ਨਾਮ ਨਾਲ ਪ੍ਰਸਿੱਧ ਹੈ। (ਐਚ.ਏ. ਰੋਜ਼, *ਏ ਗਲਾਸਰੀ ਆਫ਼ ਦ ਟ੍ਰਾਈਬਜ਼ ਐਂਡ ਕਾਸਟਸ ਆਫ਼ ਦ ਪੰਜਾਬ ਐਂਡ ਦ ਨਾਰਥ-ਵੈਸਟ ਫ਼ਰੰਟੀਅਰ*, I, ਪੰਨਾ 398) ਅਜਿਹੇ ਕਬੀਰ-ਪੰਥੀ ਸੂਤ ਕੱਤਣ ਅਤੇ ਬੁਣਨ ਦਾ ਕੰਮ ਕਰਦੇ ਹਨ ਅਤੇ ਇਹ ਮੇਰਠ, ਲੁਧਿਆਣਾ ਅਤੇ ਹੁਸ਼ਿਆਰਪੁਰ ਆਦਿ ਜ਼ਿਲ੍ਹਿਆਂ ਵਿਚ ਨਿਵਾਸ ਕਰਦੇ ਹਨ।

ਇਸੇ ਤਰ੍ਹਾਂ ਕਬੀਰ ਜੀ ਦੇ ਇਕ ਹੋਰ ਸ਼ਿਸ਼ ਪਦਮਨਾਭ ਦੇ ਵਿਸ਼ੇ ਵਿਚ ਨਾਭਾ ਦਾਸ ਨੇ 'ਭਗਤ ਮਾਲ' ਵਿਚ ਲਿਖਿਆ ਹੈ ਕਿ ਉਸ ਨੇ ਕਬੀਰ ਜੀ ਤੋਂ ਪਰਮ ਤੱਤ ਦਾ ਉਪਦੇਸ਼ ਗ੍ਰਹਿਣ ਕੀਤਾ। ਪਦਮ ਨਾਭ ਨੇ 'ਰਾਮ ਕਬੀਰ ਪੰਥ' ਦੀ ਬੁਨਿਆਦ ਰੱਖੀ ਜੋ ਪੱਛਮੀ ਭਾਰਤ ਵਿਚ ਕਾਫ਼ੀ ਪ੍ਰਸਿੱਧ ਹੈ। ਇਸੇ ਪੰਥ ਨਾਲ ਕਬੀਰ ਜੀ ਦੇ ਇਕ ਹੋਰ ਸ਼ਿਸ਼ ਦਾ ਸੰਬੰਧ ਵੀ ਜੋੜਿਆ ਜਾਂਦਾ ਹੈ ਜੋ 'ਗਿਆਨੀ' ਦੇ ਰੂਪ ਪ੍ਰਸਿੱਧ ਸੀ। ਇਸੇ ਤਰ੍ਹਾਂ ਤੱਤਵਾ ਜੀ ਨਾਮ ਦਾ ਇਕ ਹੋਰ ਕਬੀਰ-ਸ਼ਿਸ਼ ਸੂਰਤ ਵਿਚ ਪ੍ਰਸਿੱਧ ਹੋਇਆ। ਕਬੀਰ ਜੀ ਦੇ ਕੁਝ ਹੋਰ ਸ਼ਿਸ਼ਾਂ ਵਿਚ ਜਾਗੂਦਾਸ (ਬਿੱਦੂਪੁਰ, ਜ਼ਿਲ੍ਹਾ ਮੁਜ਼ੱਫਰਪੁਰ) ਅਤੇ ਸੁਰਤ ਗੋਪਾਲ (ਵਾਰਾਣਸੀ) ਦੇ ਨਾਮ ਲਏ ਜਾਂਦੇ ਹਨ। ਕਬੀਰ-ਪੰਥੀ ਸਾਹਿੱਤ ਵਾਲੇ ਗ੍ਰੰਥਾਂ ਵਿਚ ਤਿੰਨ ਪ੍ਰਕਾਰ ਦੀਆਂ ਪੁਸਤਕਾਂ ਵਧੇਰੇ ਗਿਣਤੀ ਵਿਚ ਉਪਲਬਧ ਹੁੰਦੀਆਂ ਹਨ :

1. **ਵਿਆਖਿਆਪਰਕ ਸਾਹਿੱਤ :** ਇਸ ਵਿਚ ਅਜਿਹੇ ਗ੍ਰੰਥ ਆਉਂਦੇ ਹਨ, ਜੋ 'ਕਬੀਰ ਬੀਜਕ' ਦੇ ਟੀਕੇ ਹਨ। ਇਨ੍ਹਾਂ ਟੀਕਿਆਂ ਵਿਚੋਂ ਪ੍ਰਮੁੱਖ ਪੂਰਨ ਦਾਸ, ਰਾਘਵ ਦਾਸ, ਹਨੂਮਾਨ ਦਾਸ, ਵਿਚਾਰ ਦਾਸ, ਸਦਾਫ਼ਲ ਦਾਸ ਆਦਿ ਸ਼ਰਧਾਲੂਆਂ ਦੇ ਟੀਕੇ ਪ੍ਰਮੁੱਖ ਹਨ।

2. **ਪੰਥ ਪਰਿਚਯ ਸਾਹਿੱਤ :** ਇਸ ਵਿਚ 'ਕਬੀਰ ਬਾਣੀ' ਅਤੇ 'ਭਗਤੀ ਪੁਸ਼ਪਾਂਜਲੀ' ਵਰਗੀਆਂ ਪੁਸਤਕਾਂ ਦੇ ਨਾਮ ਲਏ ਜਾ ਸਕਦੇ ਹਨ। ਇਨ੍ਹਾਂ ਪੁਸਤਕਾਂ ਉਪਰ ਪੌਰਾਣਿਕਤਾ ਦੀ ਛਾਪ ਲੱਗੀ ਨਜ਼ਰ ਆਉਂਦੀ ਹੈ।

3. **ਮਿਸ਼੍ਰਿਤ ਸਾਹਿੱਤ :** ਅਜਿਹੇ ਸਾਹਿੱਤ ਵਿਚ ਅਸੀਂ ਅਜਿਹੇ ਸੰਗ੍ਰਹਿ-ਗ੍ਰੰਥਾਂ ਦੇ ਬਾਰੇ ਵਿਚ ਚਰਚਾ ਕਰ ਸਕਦੇ ਹਾਂ, ਜੋ 'ਸ਼ਬਦਾਮ੍ਰਿਤ ਸਿੰਧੂ' ਅਤੇ 'ਕਬੀਰ-ਪੰਥੀ ਸ਼ਬਦਾਵਲੀ' ਵਰਗੇ ਨਾਵਾਂ ਨਾਲ ਪ੍ਰਕਾਸ਼ਿਤ ਹੋਏ ਹਨ ਅਤੇ ਜਿਨ੍ਹਾਂ ਵਿਚ ਕਿਧਰੇ ਕਿਧਰੇ ਕਬੀਰ ਜੀ ਦੀਆਂ ਰਚਨਾਵਾਂ ਵੀ ਮਿਲ ਜਾਂਦੀਆਂ ਹਨ।

ਕਬੀਰ ਜੀ ਦੀਆਂ ਜੋ ਰਚਨਾਵਾਂ ਅੱਜ ਸਾਨੂੰ ਉਪਲਬਧ ਹਨ, ਇਹ ਸਭ ਵਿਭਿੰਨ ਸੰਗ੍ਰਿਹਾਂ ਦੇ ਰੂਪ ਵਿਚ ਹਨ। ਇਨ੍ਹਾਂ ਵਿਚੋਂ ਬਹੁਤੀਆਂ ਪਦ, ਸਾਖੀਆਂ ਜਾਂ ਰਮੈਣੀਆਂ ਦੇ ਰੂਪ ਵਿਚ ਹਨ। ਕਬੀਰ-ਬਾਣੀ ਦੇ ਅਨੇਕ ਸੰਗ੍ਰਹਿ ਵੱਖ ਵੱਖ ਪੁਸਤਕਾਲਿਆਂ, ਸੰਗ੍ਰਹਾਲਿਆਂ ਵਿਚ ਮਿਲਦੇ ਹਨ। ਇਹ ਬਹੁਤ ਸੰਭਵ ਹੈ ਕਿ ਕਬੀਰ ਜੀ ਦੀ ਸਮੁੱਚੀ ਬਾਣੀ ਨੂੰ ਕਿਸੇ ਇਕ ਵਿਅਕਤੀ ਨੇ ਇਕੱਤਰ ਨਹੀਂ ਕੀਤਾ ਹੋਵੇਗਾ ਬਲਕਿ ਕਬੀਰ ਜੀ ਦੇ ਕੁਝ ਅਨੁਯਾਈਆਂ ਨੇ ਅਤੇ ਬਾਅਦ ਵਿਚ ਅਜਿਹੇ ਅਨੁਯਾਈਆਂ ਤੋਂ ਸੁਣ ਸੁਣਾ ਕੇ ਕੁਝ ਵਿਦਵਾਨਾਂ ਨੇ ਇਸ ਬਾਣੀ ਨੂੰ ਇਕੱਤਰ ਕੀਤਾ ਹੋਵੇਗਾ। ਇਸ ਲਈ ਕਿਸੇ ਵੀ ਸੰਗ੍ਰਹਿ ਜਾਂ ਸੰਕਲਨ ਦੀ ਕਬੀਰ-ਬਾਣੀ ਨੂੰ ਸੰਪੂਰਨ ਨਹੀਂ ਮੰਨਿਆ ਜਾ ਸਕਦਾ। ਪਰ ਇਸ ਦ੍ਰਿਸ਼ਟੀ ਤੋਂ ਨਿਮਨਲਿਖਤ ਸੰਗ੍ਰਹਿ ਵਧੇਰੇ ਪ੍ਰਮਾਣੀਕ ਮੰਨੇ ਜਾਂਦੇ ਹਨ।





 

1. ਬੀਜਕ
2. ਕਬੀਰ ਗ੍ਰੰਥਾਵਲੀ
3. ਗੁਰੂ ਗ੍ਰੰਥ ਸਾਹਿਬ

ਪ੍ਰਕਾਸ਼ਿਤ ਸੰਕਲਨਾਂ ਵਿਚ ਕਬੀਰ ਬਾਣੀ ਦਾ ਆਧਾਰ ਇਹੀ ਤਿੰਨ ਸੋਮੇ ਹਨ। ਇਨ੍ਹਾਂ ਬਾਣੀਆਂ ਦੇ ਪ੍ਰਮਾਣੀਕਤਾ ਦੇ ਸੰਬੰਧ ਵਿਚ ਬਹੁਤ ਸਾਰੇ ਵਿਦਵਾਨਾਂ ਨੇ ਆਪਣੀ ਸਹਿਮਤੀ ਪ੍ਰਗਟ ਕੀਤੀ ਹੈ ਜਿਨ੍ਹਾਂ ਵਿਚੋਂ ਡਾ. ਪੀਤਾਂਬਰ ਬੜਥਵਾਲ, ਆਚਾਰੀਆ ਕਸ਼ਿਤੀ ਮੋਹਨ ਸੇਨ, ਆਚਾਰੀਆ ਹਜ਼ਾਰੀ ਪ੍ਰਸਾਦ ਦ੍ਵਿਵੇਦੀ, ਆਚਾਰੀਆ ਪਰਸ਼ੂਰਾਮ ਚਤੁਰਵੇਦੀ, ਡਾ. ਰਾਮ ਕੁਮਾਰ ਵਰਮਾ, ਡਾ. ਸਰਨਾਮ ਸਿੰਹ, ਡਾ, ਧਰਮਪਾਲ ਮੈਨੀ, ਬਾਬੂ ਸ਼ਯਾਮ ਸੁੰਦਰ ਦਾਸ ਅਤੇ ਡਾ. ਗੋਵਿੰਦ ਤ੍ਰਿਗੁਣਾਇਤ ਆਦਿਕ ਪ੍ਰਮੁਖ ਹਨ।

## ਬੀਜਕ

ਕਬੀਰ-ਪੰਥ ਵਿਚ ਬੀਜਕ ਨੂੰ ਕਬੀਰ ਜੀ ਦੀ ਸਭ ਤੋਂ ਵੱਧ ਸਨਮਾਨ ਯੋਗ ਰਚਨਾ ਮੰਨਿਆ ਜਾਂਦਾ ਹੈ। ਇਸ ਗ੍ਰੰਥ ਦੀ ਰਚਨਾ ਸੰਬੰਧੀ ਕਬੀਰ-ਪੰਥੀਆਂ ਵਿਚ ਇਕ ਮਨੌਤ ਹੈ ਕਿ ਧਰਮਦਾਸ ਨੇ ਕਬੀਰ ਜੀ ਦੇ ਜੀਵਨ-ਕਾਲ ਵਿਚ ਹੀ ਸੰਮਤ 1521 (1464 ਈ:) ਵਿਚ ਇਸ ਦਾ ਸੰਕਲਨ ਤਿਆਰ ਕਰ ਲਿਆ ਸੀ। ਪਰ ਆਧੁਨਿਕ ਖੋਜੀਆਂ ਅਤੇ ਇਤਿਹਾਸਕਾਰਾਂ ਨੇ ਕਬੀਰ ਜੀ ਦੀ ਅਤੇ ਧਰਮਦਾਸ ਦੀ ਸਮਕਾਲੀਨਤਾ ਬਾਰੇ ਸੰਦੇਹ ਪ੍ਰਗਟ ਕੀਤਾ ਹੈ। ਇਸ ਗ੍ਰੰਥ ਦੇ ਟੀਕਾਕਾਰਾਂ ਨੇ ਵੀ ਬੀਜਕ ਦੇ ਰਚਨਾ-ਕਾਲ ਸੰਬੰਧੀ ਕੋਈ ਸੂਚਨਾ ਨਹੀਂ ਦਿੱਤੀ। ਵੈਸਟਕਾਸਟ ਨੇ (ਕਬੀਰ ਐਂਡ ਕਬੀਰ ਪੰਥ) ਬੀਜਕ ਦਾ ਰਚਨਾ-ਕਾਲ ਸੰਮਤ 1627 (1570 ਈ:) ਮੰਨਿਆ ਹੈ ਪਰੰਤੂ ਉਸ ਨੇ ਆਪਣੇ ਮਤਿ ਦੀ ਪੁਸ਼ਟੀ ਵਾਸਤੇ ਕੋਈ ਪ੍ਰਮਾਣ ਨਹੀਂ ਦਿੱਤਾ। ਡਾ. ਬੜਥਵਾਲ 1603 ਈ: ਤੋਂ ਪਹਿਲਾਂ 'ਬੀਜਕ' ਦੀ ਹੋਂਦ ਨੂੰ ਸਵੀਕਾਰ ਨਹੀਂ ਕਰਦਾ। ਇਨ੍ਹਾਂ ਦੋਹਾਂ ਵਿਦਵਾਨਾਂ ਦੀ ਧਾਰਣਾ ਹੈ ਕਿ 'ਬੀਜਕ' ਦਾ ਸੰਗ੍ਰਹਿ ਕਬੀਰ ਜੀ ਦੀ ਮ੍ਰਿਤੂ ਤੋਂ ਬਹੁਤ ਦੇਰ ਬਾਅਦ ਵਿਚ ਆਇਆ। ਇਨ੍ਹਾਂ ਵਿਦਵਾਨਾਂ ਨੇ ਇਹ ਸ਼ੰਕਾ ਵੀ ਪ੍ਰਗਟ ਕੀਤੀ ਹੈ ਕਿ ਬਹੁਤ ਸੰਭਵ ਹੈ ਕਿ ਕਬੀਰ ਜੀ ਤੋਂ ਬਿਨਾਂ ਹੋਰ ਮੱਧਕਾਲੀਨ ਭਗਤਾਂ ਦੀਆਂ ਬਾਣੀਆਂ ਵੀ ਇਸ ਗ੍ਰੰਥ ਵਿਚ ਸੰਗ੍ਰਹਿਤ ਹੋ ਗਈਆਂ ਹੋਣ।

ਆਚਾਰੀਆ ਪਰਸ਼ੂਰਾਮ ਚਤੁਰਵੇਦੀ ਨੇ ਵੀ 'ਬੀਜਕ' ਦੀ ਪ੍ਰਮਾਣੀਕਤਾ ਉਪਰ ਪ੍ਰਸ਼ਨ-ਚਿੰਨ੍ਹ ਲਗਾਏ ਹਨ (*ਕਬੀਰ ਸਾਹਿਤ ਕੀ ਪਰਖ,* ਪੰਨਾ 91) ਉਸ ਅਨੁਸਾਰ ਇਸ ਗ੍ਰੰਥ ਦੇ ਪਦਾਂ ਨੂੰ ਰਾਗਾਂ ਅਨੁਸਾਰ ਤਰਤੀਬ ਨਹੀਂ ਦਿੱਤੀ ਗਈ ਅਤੇ ਨਾ ਹੀ ਇਸ ਦੀਆਂ ਸਾਖੀਆਂ ਨੂੰ ਅੰਗਾਂ ਅਨੁਸਾਰ ਸੰਗ੍ਰਹਿਤ ਕੀਤਾ ਗਿਆ ਹੈ। ਇਸ ਤੋਂ ਬਿਨਾਂ ਇਸ ਗ੍ਰੰਥ ਵਿਚ ਕੁਝ ਅਜਿਹੇ ਛੰਦਾਂ ਦੇ ਨਾਮ ਵੀ ਆਉਂਦੇ ਹਨ ਜੋ 'ਆਦਿ ਗ੍ਰੰਥ' ਜਾਂ 'ਕਬੀਰ ਗ੍ਰੰਥਾਵਲੀ' ਵਿਚ ਨਹੀਂ ਮਿਲਦੇ। ਬੀਜਕ ਦੀਆਂ ਰਮੈਣੀਆਂ ਵੀ 'ਆਦਿ ਗ੍ਰੰਥ' ਜਾਂ 'ਗ੍ਰੰਥਾਵਲੀ' ਵਾਂਗ ਦੁਪਦਿਆਂ, ਸਤਪਦੀਆਂ ਜਾਂ ਅਸ਼ਟਪਦੀਆਂ ਨਹੀਂ ਕਹੀਆਂ ਗਈਆਂ। 'ਕਬੀਰ ਬੀਜਕ' ਆਪਣੀ ਭਾਸ਼ਾ ਅਤੇ ਸ਼ੈਲੀ-ਯੋਜਨਾ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਗ੍ਰੰਥਾਂ ਨਾਲੋਂ ਕੁਝ ਵਿਲੱਖਣ ਪ੍ਰਤੀਤ ਹੁੰਦਾ ਹੈ। ਇਸ ਦੀ ਭਾਸ਼ਾ ਰਾਜਸਥਾਨੀ ਜਾਂ ਪੰਜਾਬੀ ਨਾਲ ਮਿਲਦੀ ਜੁਲਦੀ ਹੋਣ ਦੀ ਬਜਾਇ ਪੂਰਬੀ ਹਿੰਦੀ ਨਾਲ ਵਧੇਰੇ ਮੇਲ ਖਾਂਦੀ ਹੈ। ਇਸ ਵਿਚ ਮਿਲਣ ਵਾਲੇ ਕਹਰਾ, ਬਸੰਤ, ਚਾਚਰੀ, ਹਿੰਡੋਲਾ ਅਤੇ ਬਿਰਹੁਲ ਆਦਿਕ ਛੰਦ ਇਸ ਨੂੰ ਇਕ ਵੱਖਰਾ ਹੀ ਮਹੱਤਵ ਪ੍ਰਦਾਨ ਕਰ ਦਿੰਦੇ ਹਨ।





 

ਆਚਾਰੀਆ ਪਰਸ਼ੁਰਾਮ ਚਤੁਰਵੇਦੀ ਨੇ ਸਿੱਧ ਕੀਤਾ ਹੈ ਕਿ 'ਕਬੀਰ ਬੀਜਕ' ਨੂੰ ਕਿਸੇ ਵੀ ਤਰ੍ਹਾਂ 'ਆਦਿ ਗ੍ਰੰਥ' ਤੋਂ ਪੂਰਬਲਾ ਗ੍ਰੰਥ ਨਹੀਂ ਕੀਤਾ ਜਾ ਸਕਦਾ। ਉਸ ਅਨੁਸਾਰ ਇਸ ਦਾ ਸਭ ਤੋਂ ਵੱਡਾ ਪ੍ਰਮਾਣ 'ਬੀਜਕ' ਦੀ ਭਾਸ਼ਾ-ਯੋਜਨਾ ਦਾ ਆਦਿ ਗ੍ਰੰਥ ਵਿਚ ਸੰਕਲਿਤ ਕਬੀਰ-ਬਾਣੀ ਦੀ ਭਾਸ਼ਾ ਤੋਂ ਮੁਕਾਬਲਤਨ ਨਵੀਨ ਹੋਣਾ ਹੈ। ਇਸ ਦੇ ਨਾਲ ਹੀ ਇਹ ਦਲੀਲ ਵੀ ਦਿੱਤੀ ਜਾ ਸਕਦੀ ਹੈ ਕਿ ਜੇ ਆਦਿ ਗ੍ਰੰਥ ਦੇ ਸੰਪਾਦਨ ਸਮੇਂ ਕਬੀਰ-ਬੀਜਕ ਮੌਜੂਦ ਸੀ ਤਾਂ ਇਸ ਗ੍ਰੰਥ (ਬੀਜਕ) ਵਿਚ ਇਹੋ ਜਿਹੀਆਂ ਕੁਝ ਰਚਨਾਵਾਂ ਕਿਵੇਂ ਪ੍ਰਵੇਸ਼ ਕਰ ਗਈਆਂ, ਜੋ ਵਸਤੂ-ਸਾਮੱਗਰੀ ਅਤੇ ਸ਼ੈਲੀ ਦੀ ਦ੍ਰਿਸ਼ਟੀ ਤੋਂ ਆਦਿ ਗ੍ਰੰਥ ਵਿਚਲੀਆਂ ਰਚਨਾਵਾਂ ਨਾਲੋਂ ਬਿਲਕੁਲ ਹੀ ਭਿੰਨ ਦਿਖਾਈ ਦਿੰਦੀਆਂ ਹਨ। ਇਸੇ ਤਰ੍ਹਾਂ 'ਬੀਜਕ' ਵਿਚ ਕੁਝ ਅਜਿਹੇ ਸ਼ਬਦ ਵੀ ਇਕੱਤਰ ਕਰ ਲਏ ਗਏ ਹਨ ਜੋ ਕਬੀਰ ਜੀ ਦੀ ਰਚਨਾ ਨਾ ਹੋ ਕੇ ਮੱਧਕਾਲ ਦੇ ਕੁਝ ਹੋਰ ਸੰਤਾਂ-ਭਗਤਾਂ ਦੀ ਰਚਨਾ ਸਨ। ਇਸ ਸੰਬੰਧ ਵਿਚ ਸੰਤ ਰਜਬ ਜੀ ਅਤੇ ਭਗਤ ਸੂਰਦਾਸ ਦਾ ਨਾਮ ਲਿਆ ਜਾ ਸਕਦਾ ਹੈ। ਇਸੇ ਤਰ੍ਹਾਂ 'ਆਦਿ ਗ੍ਰੰਥ' ਅਤੇ 'ਕਬੀਰ ਗ੍ਰੰਥਾਵਲੀ' ਦੇ ਸ਼ਬਦਾਂ ਵਿਚ ਜਿਤਨੀ ਸਮਾਨਤਾ ਮਿਲਦੀ ਹੈ, ਉਤਨੀ 'ਆਦਿ ਗ੍ਰੰਥ' ਅਤੇ 'ਬੀਜਕ' ਜਾਂ ਗ੍ਰੰਥਾਵਲੀ' ਅਤੇ ਬੀਜਕ ਦੀਆਂ ਬਾਣੀਆਂ ਵਿਚ ਨਹੀਂ ਮਿਲਦੀ।

ਕਬੀਰ-ਪੰਥੀਆਂ ਨੇ 'ਬੀਜਕ' ਦੇ ਜੋ ਸੰਗ੍ਰਹਿ ਪ੍ਰਕਾਸ਼ਿਤ ਕੀਤੇ ਹਨ, ਉਨ੍ਹਾਂ ਵਿਚ 'ਬੀਜਕ' ਦੀ ਛੰਦ-ਗਿਣਤੀ ਵਿਚ ਕੋਈ ਬਹੁਤ ਅੰਦਰ ਨਹੀਂ ਹੈ। ਲਗਪਗ ਸਾਰੇ ਗ੍ਰੰਥਾਂ ਵਿਚ 74 ਰਮੈਣੀਆਂ, 115 ਸ਼ਬਦ, ਇਕ ਚੌਤੀਸੀ, ਇਕ ਵਿਪਰ ਮਤੀਸੀ, ਇਕ ਕਹਿਰਾ, 12 ਬਸੰਤ, ਦੋ ਚਾਚਰ, ਦੋ ਬੇਲਿ, ਇਕ ਬਿਰਹਲੀ, ਤਿੰਨ ਹਿੰਡੋਲਾ ਅਤੇ 353 ਸਾਖੀਆਂ ਸੰਕਲਿਤ ਹਨ। ਹਾਂ, ਇਨ੍ਹਾਂ ਰਚਨਾਵਾਂ ਵਿਚ ਪਾਠ-ਭੇਦ ਜ਼ਰੂਰ ਦ੍ਰਿਸ਼ਟੀਗੋਚਰ ਹੁੰਦਾ ਹੈ। ਗ੍ਰੰਥਕਾਰਾਂ ਨੇ ਵੱਖ ਵੱਖ ਸਥਾਨਾਂ ਉਪਰ ਉਪਲਬਧ ਗ੍ਰੰਥਾਂ ਅਥਵਾ ਪਾਂਡੂਲਿੱਪੀਆਂ ਨੂੰ ਆਧਾਰ ਬਣਾ ਕੇ 'ਬੀਜਕ' ਦਾ ਪਾਠ ਨਿਸ਼ਚਿਤ ਕੀਤਾ ਹੈ। ਡਾ. ਪਾਰਸ ਨਾਥ ਤਿਵਾੜੀ ਨੇ 'ਬੀਜਕ' ਦੇ 32 ਸੰਸਕਰਣਾਂ ਦੀ ਸੂਚੀ ਪੇਸ਼ ਕੀਤੀ ਹੈ (ਕਬੀਰ ਗ੍ਰੰਥਾਵਲੀ)

ਤਾਂ ਵੀ ਇਹ ਇਕ ਨਿਰਵਿਵਾਦ ਤੱਥ ਹੈ ਕਿ 'ਕਬੀਰ ਬੀਜਕ' ਕਬੀਰ ਜੀ ਦੀ ਬਾਣੀ ਦਾ ਇਕ ਮਹੱਤਵਪੂਰਨ ਸ੍ਰੋਤ ਹੈ। ਬੀਜਕ-ਪਰੰਪਰਾ ਵਿਚ ਉਹ ਸਾਰੇ ਗ੍ਰੰਥ ਆ ਜਾਂਦੇ ਹਨ, ਜੋ ਕਬੀਰ-ਪੰਥੀਆਂ ਦੁਆਰਾ ਉਨ੍ਹਾਂ ਦੇ ਮੱਠਾਂ ਵਿਚ ਪ੍ਰਤਿਸ਼ਠਿਤ ਹਨ। 'ਸਤਿ ਕਬੀਰ ਕੀ ਸਾਖੀ' ਜਿਸ ਦਾ ਯੁਗਲਾਨੰਦ ਨੇ ਸੰਪਾਦਨ ਕੀਤਾ, ਇਸ ਪਰੰਪਰਾ ਦੀ ਇਕ ਰਚਨਾ ਹੈ। ਇਸੇ ਪਰੰਪਰਾ ਵਿਚ ਉਹ ਸਾਰੇ ਗ੍ਰੰਥ ਆ ਜਾਂਦੇ ਹਨ, ਜਿਨ੍ਹਾਂ ਨੂੰ ਵੈਲਵੇਡੀਅਰ ਪ੍ਰੈਸ, ਪ੍ਰਯਾਗ ਨੇ ਸਮੇਂ ਸਮੇਂ ਪ੍ਰਕਾਸ਼ਿਤ ਕੀਤਾ। ਆਚਾਰੀਆ ਕਸ਼ਿਤੀਮੋਹਨ ਸੇਨ ਦੁਆਰਾ ਸੰਪਾਦਿਤ ਗ੍ਰੰਥ ਵੀ ਇਸੇ ਪਰੰਪਰਾ ਦੇ ਘੇਰੇ ਵਿਚ ਆਉਂਦਾ ਹੈ। 'ਕਬੀਰ ਬੀਜਕ' ਦੇ ਮੂਲ ਅਥਵਾ ਇਸ ਦੇ ਟੀਕਿਆਂ ਵਾਲੇ ਸੰਸਕਰਣਾਂ ਦਾ ਵੀ ਕਈ ਥਾਵਾਂ ਤੋਂ ਪ੍ਰਕਾਸ਼ਨ ਹੋ ਚੁੱਕਾ ਹੈ। ਭਾਵੇਂ ਇਨ੍ਹਾਂ ਵਿਚ ਕੁਝ ਨਾ ਕੁਝ ਅੰਤਰ ਵੀ ਪਾਇਆ ਜਾਂਦਾ ਹੈ ਜਿਵੇਂ ਪੂਰਨ ਸਾਹਿਬ ਦੇ 'ਤ੍ਰਿਜਯਾ' ਟੀਕੇ ਵਿਚ 'ਆਦਿ ਮੰਗਲ' ਨਹੀਂ ਹੈ ਅਤੇ ਮੇਂਹੀ ਦਾਸ ਵਾਲੇ ਟੀਕੇ ਵਿਚ ਵੀ ਇਸ ਦਾ ਅਭਾਵ ਹੈ ਪਰੰਤੂ ਰੀਵਾਨਰੇਸ਼ ਸ੍ਰੀ ਵਿਸ਼ਵਨਾਥ ਸਿੰਹ ਦੇ 'ਪਾਖੰਡ ਖੰਡਨੀ' ਟੀਕੇ ਵਿਚ ਅਤੇ ਰੇ. ਅਹਿਮਦਸ਼ਾਹ ਦੇ ਅੰਗ੍ਰੇਜ਼ੀ ਅਨੁਵਾਦ ਵਿਚ 'ਆਦਿ ਮੰਗਲ' ਮੌਜੂਦ ਹੈ। 'ਆਦਿ ਮੰਗਲ' ਦਾ ਸਮਾਵੇਸ਼ ਦਰਭੰਗਾ ਅਤੇ ਵੈਲਗੇਡੀਅਰ ਪ੍ਰੈਸ ਵਾਲੇ ਸੰਸਕਰਣਾਂ ਵਿਚ ਵੀ ਮਿਲਦਾ ਹੈ। 'ਬੀਜਕ' ਦੇ ਵੱਖਰੇ ਵੱਖਰੇ ਸੰਸਕਰਣਾਂ ਵਿਚ ਸ਼ਬਦਾਂ ਅਤੇ ਸਾਖੀਆਂ ਦੀ ਗਿਣਤੀ ਅਤੇ ਕ੍ਰਮ ਪੱਖੋਂ ਵੀ ਕੁਝ ਵਿਭਿੰਨਤਾਵਾਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ।



 

'ਕਬੀਰ ਬੀਜਕ' ਵਿਚ ਸੰਗ੍ਰਹਿਤ ਰਚਨਾਵਾਂ ਦੀ ਇਕ ਪ੍ਰਮੁੱਖ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਸ੍ਰਿਸ਼ਟੀ-ਰਚਨਾ ਸੰਬੰਧੀ ਸੰਵਾਦ ਛੇੜਿਆ ਗਿਆ ਹੈ। ਇਨ੍ਹਾਂ ਵਿਚ ਕਬੀਰ ਜੀ ਨਾ ਕੇਵਲ ਇਕ ਦਾਰਸ਼ਨਿਕ ਵਾਂਗ ਵਿਸ਼ਵ ਦੇ ਮੂਲ ਤੱਤ ਦਾ ਪ੍ਰਤਿਪਾਦਨ ਹੀ ਕਰਦੇ ਹਨ ਬਲਕਿ ਇਸ ਦੇ ਵਿਕਾਸ-ਕ੍ਰਮ ਦਾ ਸਵਾਲ ਵੀ ਉਠਾਉਂਦੇ ਹਨ। 'ਬੀਜਕ' ਬਾਣੀ ਦੀ ਇਕ ਹੋਰ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਗੰਭੀਰ ਵਿਸ਼ਿਆਂ ਨੂੰ ਵੀ ਸਰਲ ਭਾਸ਼ਾ ਵਿਚ ਅਭਿਵਿਅਕਤ ਕਰ ਕੇ ਲੋਕਮਨ ਤਕ ਪਹੁੰਚਾਇਆ ਗਿਆ ਹੈ।

ਕਬੀਰ-ਪੰਥੀਆਂ ਅਨੁਸਾਰ ਕਬੀਰ ਜੀ ਦੀ ਬਾਣੀ 'ਸ੍ਵੈਯੰਵੇਦ' ਹੈ ਅਤੇ ਇਸ ਵੇਦ ਦੇ ਚਾਰ ਭੇਦ ਹਨ—1. ਕੂਟਵਾਣੀ, 2. ਟਕਸਾਰ, 3. ਮੂਲ ਗਿਆਨ ਅਤੇ 4. ਬੀਜਕ ਬਾਣੀ। ਇਨ੍ਹਾਂ ਵਿਚੋਂ ਕੂਟਵਾਣੀ ਨੂੰ ਮਹਾਤਮਾ ਧਰਮਦਾਸ ਨੇ ਪ੍ਰਚਾਰਿਆ ਸੀ। ਦੂਜੇ ਭੇਦਾਂ ਬਾਰੇ ਕਿਹਾ ਜਾਂਦਾ ਹੈ ਕਿ ਇਨ੍ਹਾਂ ਨੂੰ ਕ੍ਰਮਾਨੁਸਾਰ ਕਰਨਾਟਕ ਦੇ ਚਤੁਰਭੁਜਦਾਸ, ਦਰਭੰਗਾ ਦੇ ਰਾਇ ਬਕੇਜੀ ਅਤੇ ਮਾਨਪੁਰ ਦੇ ਹੀਰਾਮੀਰਾਂਸ ਜੀ ਨੇ ਪ੍ਰਚਾਰਿਤ ਕੀਤਾ। ਸੋ ਇਨ੍ਹਾਂ ਅਪਾਰ ਬਾਣੀਆਂ ਦਾ ਪਾਰ ਪਾਉਣਾ ਕਠਿਨ ਹੈ। ਪਰੰਤੂ ਏਨਾ ਜ਼ਰੂਰ ਹੈ ਕਿ 'ਬੀਜਕ' ਦੇ ਬਾਹਰ ਵੀ ਕਬੀਰ ਜੀ ਦੀਆਂ ਬਹੁਤ ਸਾਰੀਆਂ ਬਾਣੀਆਂ ਰਹਿ ਗਈਆਂ ਹੋਣਗੀਆਂ। (ਦ੍ਵਿਵੇਦੀ, *ਕਬੀਰ,* ਪੰਨਾ 33)

## ਕਬੀਰ ਗ੍ਰੰਥਾਵਲੀ

ਕਾਸ਼ੀ ਨਾਗਰੀ ਪ੍ਰਚਾਰਣੀ ਸਭਾ ਨੇ ਆਪਣੀ ਸਥਾਪਨਾ ਦੇ ਬਾਅਦ ਹਿੰਦੀ ਦੇ ਕੁਝ ਪ੍ਰਮੁੱਖ ਮੱਧਕਾਲੀਨ ਕਵੀਆਂ—ਕਬੀਰ, ਸੂਰਦਾਸ ਅਤੇ ਤੁਲਸੀਦਾਸ ਆਦਿ ਦੀਆਂ ਬਾਣੀਆਂ ਦੇ ਸੰਕਲਨ ਤਿਆਰ ਕਰਨ ਦੀ ਯੋਜਨਾ ਬਣਾਈ। ਇਸ ਯੋਜਨਾ ਅਧੀਨ ਕਬੀਰ ਜੀ ਦੀ ਸੰਪੂਰਨ ਬਾਣੀ ਨੂੰ ਇਕ ਗ੍ਰੰਥ ਦੇ ਰੂਪ ਵਿਚ ਸੰਕਲਿਤ ਕਰਨ ਦੀ ਜ਼ਿੰਮੇਵਾਰੀ ਸਭ ਤੋਂ ਪਹਿਲਾਂ ਬਾਬੂ ਸ਼ਯਾਮ ਸੁੰਦਰ ਦਾਸ ਨੂੰ ਸੌਂਪੀ ਗਈ। ਬਾਬੂ ਸ਼ਯਾਮ ਸੁੰਦਰ ਦਾਸ ਨੇ ਇਸ ਗ੍ਰੰਥ ਦੀ ਤਿਆਰੀ ਲਈ 'ਕਬੀਰ-ਬਾਣੀ' ਦੀਆਂ ਜਿਨ੍ਹਾਂ ਦੋ ਹੱਥ-ਲਿਖਤਾਂ ਨੂੰ ਆਪਣਾ ਆਧਾਰ ਬਣਾਇਆ, ਉਨ੍ਹਾਂ ਵਿਚੋਂ ਇਕ ਦਾ ਲਿਪੀਕਾਲ ਸੰਮਤ 1561 ਹੈ ਅਤੇ ਦੂਸਰੀ ਦਾ ਲਿਪੀਕਾਲ ਸੰਮਤ 1881 ਹੈ। ਇਉਂ ਇਨ੍ਹਾਂ ਵਿਚ 320 ਵਰ੍ਹਿਆਂ ਦਾ ਫ਼ਾਸਲਾ ਹੈ। ਇਨ੍ਹਾਂ ਵਿਚੋਂ ਪਹਿਲੀ ਦੀ ਤੁਲਣਾ ਵਿਚ ਦੂਸਰੀ ਹੱਥ-ਲਿਖਤ ਵਿਚ 131 ਸਾਖੀਆਂ ਅਤੇ 5 ਸ਼ਬਦ ਵੱਧ ਹਨ ਪਰੰਤੂ ਦੋਹਾਂ ਵਿਚ ਪਾਠ-ਭੇਦ ਬਹੁਤ ਘੱਟ ਹੈ। ਪਰੰਤੂ 1561 ਵਾਲੀ ਪ੍ਰਤੀ ਦੀ ਇਤਿਹਾਸਕਤਾ ਬਾਰੇ ਵਿਦਵਾਨਾਂ ਵਿਚ ਕੁਝ ਸ਼ੰਕਾ ਪਾਇਆ ਜਾਂਦਾ ਹੈ। 'ਗ੍ਰੰਥਾਵਲੀ' ਦੀ ਪ੍ਰਸਤਾਵਨਾ ਦੇ ਮੁੱਢ ਵਿਚ ਦਿੱਤੀ ਗਈ ਉਸ ਪ੍ਰਤਿ ਦੇ ਅੰਤਿਮ ਪੰਨੇ ਦੀ ਫ਼ੋਟੋਕਾਪੀ ਤੋਂ ਪਤਾ ਚੱਲਦਾ ਹੈ ਕਿ ਉਸ ਵਿਚ ਜੋ ਸੰਮਤ ਲਿਖਿਆ ਹੋਇਆ ਹੈ, ਉਸ ਦੀ ਲਿਖਾਈ ਬਾਅਦ ਦੀ ਜਾਪਦੀ ਹੈ। ਇਸ ਗ੍ਰੰਥ ਵਿਚ

ਇਤਿ ਸ੍ਰੀ ਕਬੀਰ ਜੀ ਕੀ ਵਾਣੀ ਸੰਪੂਰਣ ਸਮਾਪਤ॥

ਲਿਖ ਕੇ ਫਿਰ ਮੁਕਾਬਲਤਨ ਮੋਟੀ ਲਿਖਾਵਟ ਵਿਚ

ਸੰਪੂਰਨ ਸੰ. 1561

ਲਿਖਿਆ ਗਿਆ ਹੈ। ਪਹਿਲੀ ਵਾਰ ਦੇ 'ਸੰਪੂਰਣ' ਅਤੇ ਦੂਸਰੀ ਵਾਰ ਦੇ 'ਸੰਪੂਰਣ' ਦੇ ਸ਼ਬਦ-ਜੋੜਾਂ ਵਿਚ ਵੀ ਫ਼ਰਕ ਹੈ। ਪਹਿਲੀ ਵਾਰ 'ਰ' ਪੂਰਾ ਪਾਇਆ ਗਿਆ ਹੈ ਅਤੇ ਦੂਸਰੀ ਵਾਰ ਇਸ ਦਾ ਸਥਾਨ 'ਣ' ਦੇ ਉਪਰ ਕਰਕੇ ਹੈ। ਅਜਿਹਾ ਪ੍ਰਤੀਤ ਹੁੰਦਾ ਹੈ ਕਿ 'ਸੰਪੂਰਣ'



 

ਵਾਲੀ ਅੰਤਿਮ ਪੰਕਤੀ ਕਿਸੇ ਵਿਦਵਾਨ ਵੱਲੋਂ ਬਾਅਦ ਵਿਚ ਅੰਕਿਤ ਕੀਤੀ ਗਈ ਹੈ। ਇਸ ਲਈ ਇਸ ਪੁਸਤਕ ਦੇ ਸੰਮਤ 1561 ਵਿਚ ਰਚੇ ਗਏ ਹੋਣ ਬਾਰੇ ਸੰਦੇਹ ਹੈ ਪਰੰਤੂ ਇਸ ਪੁਸਤਕ ਦੇ ਇਕ ਪ੍ਰਾਚੀਨ ਗ੍ਰੰਥ ਹੋਣ ਬਾਰੇ ਕੋਈ ਸੰਦੇਹ ਨਹੀਂ।

'ਕਬੀਰ ਗ੍ਰੰਥਾਵਲੀ' ਵਿਚ ਜਿਸ ਪ੍ਰਤਿ ਦੇ ਆਧਾਰ 'ਤੇ ਕਬੀਰ ਜੀ ਦੀਆਂ ਰਚਨਾਵਾਂ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ। ਉਸ ਦਾ ਨਾਮ 'ਸ੍ਰੀ ਕਬੀਰ ਜੀ ਕੀ ਬਾਣੀ' ਪ੍ਰਤੀਤ ਹੁੰਦਾ ਹੈ। ਉਸ ਦੇ ਸੰਪਾਦਕ ਨੇ ਇਸ ਬਾਣੀ ਦੇ ਨਾਲ ਨਾਲ 'ਆਦਿ ਗ੍ਰੰਥ' ਵਿਚ ਸੰਗ੍ਰਹਿਤ ਕਬੀਰ-ਬਾਣੀ ਨੂੰ ਵੀ ਪਰਿਸ਼ਿਸ਼ਟ ਵਿਚ ਦਰਜ ਕਰ ਦਿੱਤਾ ਹੈ। ਉਸ ਦਾ ਕਹਿਣਾ ਹੈ ਕਿ ਦੋਹਾਂ ਹੱਥ-ਲਿਖਤਾਂ ਵਿਚ ਅਤੇ 'ਆਦਿ ਗ੍ਰੰਥ' ਵਿਚ 4੯ ਦੋਹੇ ਅਤੇ 5 ਸ਼ਬਦ ਅਜਿਹੇ ਹਨ ਜੋ ਸਮਾਨ ਹਨ। ਇਨ੍ਹਾਂ ਨੂੰ ਛੱਡ ਕੇ ਜਿਹੜੇ ਦੋਹੇ ਜਾਂ ਸ਼ਬਦ 'ਆਦਿ ਗ੍ਰੰਥ' ਵਿਚ ਵੱਧ ਮਿਲਦੇ ਹਨ, ਉਨ੍ਹਾਂ ਨੂੰ ਪਰਿਸ਼ਿਸ਼ਟ ਵਿਚ ਦੇ ਦਿੱਤਾ ਗਿਆ ਹੈ। ਇਸ ਸੰਬੰਧ ਵਿਚ ਡਾ. ਬੜਥਵਾਲ ਦਾ ਕਹਿਣਾ ਹੈ ਕਿ 'ਆਦਿ ਗ੍ਰੰਥ' ਵਿਚ ਸੰਗ੍ਰਹਿਤ ਕਬੀਰ ਜੀ ਦੀਆਂ 240 ਸਾਖੀਆਂ ਅਤੇ 227 ਸ਼ਬਦਾਂ ਵਿਚੋਂ 106 ਸਾਖੀਆਂ ਅਤੇ 65 ਸ਼ਬਦ 'ਕਬੀਰ ਗ੍ਰੰਥਾਵਲੀ' ਵਿਚ ਵੀ ਮੌਜੂਦ ਹਨ। (The Nirgun School of Hindi Poetry, p. 275) ਇਸੇ ਤਰ੍ਹਾਂ 'ਸੰਤ ਕਬੀਰ' ਦੇ ਸੰਪਾਦਕ ਡਾ. ਰਾਮਕੁਮਾਰ ਵਰਮਾ ਨੇ ਲਿਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੀਆਂ ਸਾਖੀਆਂ (ਸਲੋਕਾਂ) ਦੀ ਗਿਣਤੀ 243 ਹੈ ਜਦੋਂ ਕਿ 'ਕਬੀਰ ਗ੍ਰੰਥਾਵਲੀ' ਵਿਚ ਕੇਵਲ 192 ਹੀ ਦਿੱਤੇ ਗਏ ਹਨ। ਇਨ੍ਹਾਂ ਭਿੰਨਤਾਵਾਂ ਦੇ ਬਾਵਜੂਦ 'ਆਦਿ ਗ੍ਰੰਥ' ਅਤੇ 'ਕਬੀਰ ਗ੍ਰੰਥਾਵਲੀ' ਵਿਚ ਸੰਗ੍ਰਹਿਤ ਰਚਨਾਵਾਂ ਵਿਚ ਕਾਫ਼ੀ ਸਮਾਨਤਾ ਹੈ।

ਕਬੀਰ ਜੀ ਦੀਆਂ ਬਾਣੀਆਂ ਦੇ ਅਨੇਕ ਸੰਗ੍ਰਹਿ ਪ੍ਰਕਾਸ਼ਿਤ ਹੋਏ ਹਨ, ਪਰ ਇਨ੍ਹਾਂ ਵਿਚੋਂ ਇਕ ਬਹੁਤ ਚੰਗਾ ਸੰਪਾਦਨ ਅਯੋਧਯਾ ਸਿੰਘ ਉਪਾਧਿਆਇ 'ਹਰਿਔਧ' ਦਾ ਹੈ। ਇਸ ਸੰਪਾਦਿਤ ਪੁਸਤਕ ਦਾ ਨਾਮ 'ਕਬੀਰ ਰਚਨਾਵਲੀ' ਹੈ। ਇਹ ਵੀ ਕਾਸ਼ੀ ਨਾਗਰੀ ਪ੍ਰਚਾਰਣੀ ਸਭਾ ਦਾ ਹੀ ਪ੍ਰਕਾਸ਼ਨ ਹੈ। ਪ੍ਰਯਾਗ ਦੇ ਵੈਲਵੇਡੀਅਰ ਪ੍ਰੈਸ ਨੇ ਵੀ ਕਬੀਰ ਜੀ ਦੀ ਸ਼ਬਦਾਵਲੀ ਪ੍ਰਕਾਸ਼ਿਤ ਕੀਤੀ ਹੈ। ਸ੍ਰੀ ਕਸ਼ਿਤੀਮੋਹਨ ਸੇਨ ਦੁਆਰਾ ਸੰਪਾਦਿਤ 'ਕਬੀਰ ਕੇ ਪਦ' ਇਕ ਨਵੇਂ ਢੰਗ ਦਾ ਪ੍ਰਯਤਨ ਹੈ। ਇਸ ਵਿਚ ਸੰਕਲਿਤ ਬਾਣੀ 'ਭਗਤਾਂ ਦੇ ਮੁਖ' ਤੋਂ ਸੁਣ ਕੇ ਸੰਗ੍ਰਹਿਤ ਕੀਤੀ ਗਈ ਹੈ। ਪਰੰਪਰਾ ਦੁਆਰਾ ਇਕ ਮੂੰਹ ਤੋਂ ਦੂਸਰੇ ਮੂੰਹ ਤਕ ਆਉਣ ਸਮੇਂ ਇਨ੍ਹਾਂ ਪਦਾਂ ਦੀ ਭਾਸ਼ਾ ਬਦਲ ਜਾਂਦੀ ਰਹੀ ਹੋਵੇਗੀ ਪਰ ਇਸ ਵਿਚ ਅੰਤਰਨਿਹਿਤ ਭਾਵਾਂ ਦੀ ਪ੍ਰਮਾਣੀਕਤਾ ਜ਼ਰੂਰ ਬਰਕਰਾਰ ਰਹੀ ਹੋਵੇਗੀ।

## ਗੁਰੂ ਗ੍ਰੰਥ ਸਾਹਿਬ

ਕਬੀਰ ਜੀ ਦੀ ਬਾਣੀ ਦਾ ਸਭ ਤੋਂ ਵੱਧ ਪ੍ਰਮਾਣੀਕ ਅਤੇ ਮਹੱਤਵਪੂਰਨ ਸ੍ਰੋਤ ਗੁਰੂ ਗ੍ਰੰਥ ਸਾਹਿਬ ਹੈ। ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਗੁਰੂ ਅਰਜਨ ਦੇਵ ਜੀ ਨੇ 1604 ਈ: (ਸੰਮਤ 1661) ਵਿਚ ਕੀਤਾ ਸੀ। ਇਹ ਸਿੱਖਾਂ ਦਾ ਧਾਰਮਿਕ ਪਾਵਨ ਗ੍ਰੰਥ ਹੈ, ਜਿਸ ਨੂੰ ਗੁਰੂ-ਪਦ ਪ੍ਰਾਪਤ ਹੈ। ਇਸ ਪਵਿੱਤਰ ਗ੍ਰੰਥ ਵਿਚ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਅਤੇ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਤੋਂ ਬਿਨਾਂ ਸ਼ੇਖ਼ ਫ਼ਰੀਦ, ਜੈਦੇਵ, ਤ੍ਰਿਲੋਚਨ, ਨਾਮਦੇਵ, ਕਬੀਰ, ਰਵਿਦਾਸ, ਸਧਨਾ, ਬੇਣੀ, ਪੀਪਾ, ਸੈਣ, ਧੰਨਾ, ਭੀਖਣ, ਪਰਮਾਨੰਦ ਤੇ ਸੂਰਦਾਸ ਵਰਗੇ ਪ੍ਰਸਿੱਧ ਸੰਤਾਂ ਅਤੇ ਭਗਤਾਂ ਦੀ ਬਾਣੀ ਵੀ ਸੰਕਲਿਤ ਹੈ। ਭੱਟ ਕਵੀਆਂ ਵਿਚੋਂ



 

ਮਰਦਾਨਾ, ਸੁੰਦਰਦਾਸ, ਰਾਇ ਬਲਵੰਡ, ਸੱਤਾ ਡੂਮ, ਕਲਸਹਾਰ, ਜਾਲਪ, ਕੀਰਤ, ਭੀਖਾ, ਮਲ, ਭਲ, ਨਲ, ਗਯੰਦ, ਮਥਰਾ ਅਤੇ ਹਰਬੰਸ ਆਦਿ ਦੀ ਬਾਣੀ ਸੰਕਲਿਤ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਦੀ ਤਰਤੀਬ ਰਾਗਾਂ ਅਨੁਸਾਰ ਹੈ। ਇਸ ਵਿਚ ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲੁ, ਗੋਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗਉੜੀ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਨ, ਪ੍ਰਭਾਤੀ, ਜੈਜਾਵੰਤੀ ਆਦਿਕ 31 ਰਾਗਾਂ ਵਿਚ ਬਾਣੀ ਸੰਕਲਿਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਭਗਤ ਕਬੀਰ ਜੀ ਦੀ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ :

1. ਸਿਰੀ ਰਾਗ : 2 ਸ਼ਬਦ
2. ਰਾਗ ਗਉੜੀ : 74 ਸ਼ਬਦ, 1 ਬਾਵਨ ਅਖਰੀ, 1 ਥਿੱਤੀ ਅਤੇ 1 ਸਤਵਾਰਾ
3. ਰਾਗ ਆਸਾ : 37 ਸ਼ਬਦ
4. ਰਾਗ ਗੂਜਰੀ : 2 ਸ਼ਬਦ
5. ਰਾਗ ਸੋਰਠਿ : 11 ਸ਼ਬਦ
6. ਰਾਗ ਧਨਾਸਰੀ : 5 ਸ਼ਬਦ
7. ਰਾਗ ਤਿਲੰਗ : 1 ਸ਼ਬਦ
8. ਰਾਗ ਸੂਹੀ : 5 ਸ਼ਬਦ
9. ਰਾਗ ਬਿਲਾਵਲ : 12 ਸ਼ਬਦ
10. ਰਾਗ ਗੋਂਡ : 11 ਸ਼ਬਦ
11. ਰਾਗ ਰਾਮਕਲੀ : 12 ਸ਼ਬਦ
12. ਰਾਗ ਮਾਰੂ : 12 ਸ਼ਬਦ
13. ਰਾਗ ਕੇਦਾਰਾ : 6 ਸ਼ਬਦ
14. ਰਾਗ ਭੈਰਉ : 20 ਸ਼ਬਦ
15. ਰਾਗ ਬਸੰਤ : 7 ਸ਼ਬਦ
16. ਰਾਗ ਸਾਰੰਗ : 3 ਸ਼ਬਦ
17. ਰਾਗ ਪ੍ਰਭਾਤੀ : 5 ਸ਼ਬਦ

ਇਸ ਤਰ੍ਹਾਂ ਆਦਿ ਗ੍ਰੰਥ ਦੇ ਸਤਾਰਾਂ ਵੱਖ ਵੱਖ ਰਾਗਾਂ ਵਿਚ ਕਬੀਰ ਜੀ ਦੇ ਕੁਲ 225 ਸ਼ਬਦ, 1 ਬਾਵਨ ਅੱਖਰੀ, 1 ਥਿੱਤੀ, 1 ਸਤਵਾਰਾ ਅਤੇ 243 ਸਲੋਕ ਸੰਕਲਿਤ ਹਨ। ਕਬੀਰ ਜੀ ਦੀ ਆਦਿ ਗ੍ਰੰਥ ਵਿਚ ਸੰਕਲਿਤ ਹੋਰ ਸਾਰੇ ਭਗਤਾਂ ਦੀ ਬਾਣੀ ਤੋਂ ਵੱਧ ਬਾਣੀ ਦਰਜ ਹੈ। ਆਪ ਦੀ ਬਾਣੀ 17 ਰਾਗਾਂ ਵਿਚ ਵਿਉਂਤਬੱਧ ਹੈ। ਕਬੀਰ ਜੀ ਨੇ ਸ਼ਬਦਾਂ ਅਤੇ ਸਲੋਕਾਂ ਤੋਂ ਬਿਨਾਂ ਬਾਵਨ ਅੱਖਰੀ, ਥਿੱਤੀ ਅਤੇ ਸਤਵਾਰੇ ਵਰਗੇ ਕਾਵਿ-ਰੂਪਾਂ ਦਾ ਪ੍ਰਯੋਗ ਵੀ ਕੀਤਾ ਹੈ। ਕਈ ਵਾਰੀ ਇਹ ਸਵਾਲ ਵੀ ਪੈਦਾ ਹੁੰਦਾ ਹੈ ਕਿ ਆਦਿ ਗ੍ਰੰਥ ਵਿਚ ਸੰਕਲਿਤ ਕਬੀਰ ਜੀ ਦੀਆਂ ਰਚਨਾਵਾਂ ਆਦਿ ਗ੍ਰੰਥ ਤੋਂ ਬਾਹਰ ਰਹੀਆਂ ਰਚਨਾਵਾਂ ਤੋਂ ਭਿੰਨ ਕਿਉਂ ਹਨ ? ਇਸ ਸੰਬੰਧੀ ਡਾ. ਰਾਮ ਕੁਮਾਰ ਵਰਮਾ, ਭਾਈ ਜੋਧ ਸਿੰਘ, ਡਾ. ਮੋਹਨ ਸਿੰਘ ਦੀਵਾਨਾ ਅਤੇ ਡਾ. ਤਾਰਨ ਸਿੰਘ ਵਰਗੇ ਵਿਦਵਾਨ ਇਹੀ ਤਰਕ ਪ੍ਰਸਤੁਤ ਕਰਦੇ ਹਨ ਕਿ ਪ੍ਰਮਾਣੀਕਤਾ ਦੀ ਦ੍ਰਿਸ਼ਟੀ ਤੋਂ ਆਦਿ ਗ੍ਰੰਥ ਵਿਚ ਸੰਕਲਿਤ ਕਬੀਰ ਬਾਣੀ ਹੀ ਸ਼ੁੱਧ ਹੈ ਜਦੋਂ ਕਿ ਕਬੀਰ ਜੀ ਦੀ ਹੋਰ ਬਾਣੀ ਵਿਚ ਮਿਲਾਵਟ ਹੋ ਗਈ ਹੈ।





 

'ਆਦਿ ਗ੍ਰੰਥ' ਵਿਚ 'ਕਬੀਰ ਗ੍ਰੰਥਾਵਲੀ' ਦੀਆਂ ਰਮੈਣੀਆਂ ਨੂੰ ਸਥਾਨ ਨਹੀਂ ਮਿਲ ਸਕਿਆ। ਇਸ ਵਿਚ ਸੰਗ੍ਰਹਿਤ ਸਾਖੀਆਂ (ਸਲੋਕਾਂ) ਦਾ ਅੰਗ ਅਨੁਸਾਰ ਵਿਭਾਜਨ ਵੀ ਨਹੀਂ ਹੈ। ਵਿਭਿੰਨ ਅੰਗਾਂ ਜਾਂ ਸ਼ੀਰਸ਼ਕਾਂ ਦੇ ਅੰਤਰਗਤ ਸਾਖੀਆਂ ਦਾ ਵਰਗੀਕਰਣ ਕਰਨ ਦੀ ਪ੍ਰਥਾ ਪਹਿਲਾਂ ਨਹੀਂ ਸੀ। ਪ੍ਰਸਿੱਧ ਹੈ ਕਿ ਇਸ ਨੂੰ ਸੰਤ ਦਾਦੂ ਦਿਆਲ ਦੇ ਸ਼ਿਸ਼ ਰਜਬ ਜੀ ਨੇ ਆਪਣੇ ਗੁਰੂ ਦੀਆਂ ਬਾਣੀਆਂ ਦਾ ਸੰਗ੍ਰਹਿ ਕਰਦੇ ਸਮੇਂ ਚਲਾਇਆ ਸੀ ਅਤੇ ਇਸ ਨੂੰ 'ਅੰਗਬੰਧੁ' ਨਾਮ ਵੀ ਦਿੱਤਾ ਸੀ। ਰਜਬ ਜੀ ਨੇ ਕਬੀਰ ਜੀ ਦੀਆਂ ਵੀ ਜਿਨ੍ਹਾਂ ਸਾਖੀਆਂ ਨੂੰ 'ਸਰਵੰਗੀ' ਵਿਚ ਸੰਗ੍ਰਹਿਤ ਕੀਤਾ ਹੈ, ਉਨ੍ਹਾਂ ਨੂੰ ਵੀ ਵਿਵਿਧ ਅੰਗਾਂ ਵਿਚ ਸੰਗ੍ਰਹਿਤ ਕੀਤਾ ਹੈ।

'ਆਦਿ ਗ੍ਰੰਥ' ਦੇ ਅੰਤਰਗਤ ਕਬੀਰ ਜੀ ਦੀਆਂ ਕੁਝ ਅਜਿਹੀਆਂ ਰਚਨਾਵਾਂ ਵੀ ਸੰਗ੍ਰਹਿਤ ਹਨ ਜੋ ਉਨ੍ਹਾਂ ਦੇ ਵਿਅਕਤੀਗਤ ਜੀਵਨ ਉਪਰ ਬਹੁਤ ਸਪਸ਼ਟ ਰੌਸ਼ਨੀ ਪਾਉਂਦੀਆਂ ਹਨ। ਇਨ੍ਹਾਂ ਰਚਨਾਵਾਂ ਵਿਚੋਂ ਪੰਜਾਬੀਅਤ ਦਾ ਪ੍ਰਭਾਵ ਵੀ ਉਜਾਗਰ ਹੁੰਦਾ ਹੈ ਜਦੋਂ ਕਿ ਇਨ੍ਹਾਂ ਦੀ ਵਰਣਨ ਸ਼ੈਲੀ ਵਿਚ ਸਾਦਗੀ ਅਤੇ ਪ੍ਰਸਾਦ-ਗੁਣ ਵੀ ਨਜ਼ਰ ਆ ਜਾਂਦਾ ਹੈ। 'ਆਦਿ ਗ੍ਰੰਥ' ਵਿਚਲੀ ਕਬੀਰ ਬਾਣੀ ਦੇ ਅਧਿਐਨ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਨ੍ਹਾਂ ਦਾ ਰਚਨਾਕਾਰ ਇਕ ਸੰਵੇਦਨਸ਼ੀਲ ਸੰਤ-ਕਵੀ ਹੈ।

ਕਬੀਰ ਜੀ ਦੀ ਬਾਣੀ ਦੇ 'ਬੀਜਕ' ਅਤੇ 'ਗ੍ਰੰਥਾਵਲੀ' ਆਦਿਕ ਸ੍ਰੋਤ ਦੇਵਨਾਗਰੀ ਵਿਚ ਹਨ ਜਦੋਂ ਕਿ 'ਆਦਿ ਗ੍ਰੰਥ' ਵਿਚ ਆਪ ਦੀ ਬਾਣੀ ਗੁਰਮੁਖੀ ਲਿਪੀ ਵਿਚ ਸੰਗ੍ਰਹਿਤ ਹੈ। ਇਸ ਲਿਪੀ ਵਿਚ ਲਿਖੇ ਜਾਣ ਦੇ ਬਾਵਜੂਦ ਕਬੀਰ-ਬਾਣੀ ਦਾ ਵਿਆਕਰਣ ਪੂਰਬੀ ਹਿੰਦੀ ਰੂਪ ਵਿਚ ਹੀ ਹੈ। ਭਾਵੇਂ ਇਸ ਵਿਚ ਸਾਨੂੰ ਕਿਧਰੇ ਕਿਧਰੇ ਪੰਜਾਬੀ ਪ੍ਰਭਾਵ ਜ਼ਰੂਰ ਨਜ਼ਰ ਪੈਂਦਾ ਹੈ ਪਰੰਤੂ ਪ੍ਰਧਾਨ ਰੂਪ ਵਿਚ ਸਾਨੂੰ ਪੂਰਬੀ ਹਿੰਦੀ (ਅਵਧੀ) ਦੇ ਰੂਪ ਹੀ ਮਿਲਦੇ ਹਨ। ਸੰਸਕ੍ਰਿਤ ਵਿਚੋਂ ਆਏ ਹੋਏ ਸੰਗਿਆ-ਪ੍ਰਤਿਪਾਦਕਾਂ ਦੇ ਸ੍ਵਰਾਂਤ ਭਾਵੇਂ ਅਵਧੀ ਅਤੇ ਪੰਜਾਬੀ, ਦੋਹਾਂ ਵਿਚ ਵਿਅੰਜਨਾਂਤ ਹੋ ਜਾਂਦੇ ਹਨ ਪਰ ਤਾਂ ਵੀ ਪੰਜਾਬੀ ਵਿਚ ਜੋ ਸੰਯੁਕਤ ਵਿਅੰਜਨ ਦੁਗਣੇ ਹੋ ਜਾਂਦੇ ਹਨ, ਉਹ ਅਵਧੀ ਵਿਚ ਨਹੀਂ ਹੁੰਦੇ। ਉਦਾਹਰਣ ਲਈ ਸੰਸਕ੍ਰਿਤ ਦਾ 'ਅਗਨਿ' ਪੰਜਾਬੀ ਵਿਚ 'ਅੱਗ' ਹੋ ਗਿਆ ਹੈ ਲੇਕਿਨ ਅਵਧੀ ਵਿਚ ਇਹ 'ਅਗਨ' ਜਾਂ 'ਅਗਨਿ' ਹੀ ਰਿਹਾ ਹੈ। ਇਸੇ ਤਰ੍ਹਾਂ ਪੜਨਾਂਵ ਰੂਪ ਵੀ ਅਵਧੀ ਭਾਸ਼ਾ ਵਾਲੇ ਹੀ ਵਰਤੇ ਗਏ ਹਨ, ਜਿਵੇਂ ਹਮ, ਤੁਮ, ਤਿਨ ਆਦਿਕ।

ਡਾ. ਭਾਈ ਜੋਧ ਸਿੰਘ ਲਿਖਦੇ ਹਨ ਕਿ ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਪੰਜਾਬੀ ਭਾਸ਼ਾ ਦੇ ਧਰਮ ਗ੍ਰੰਥ 'ਆਦਿ ਗ੍ਰੰਥ' ਵਿਚ ਕਬੀਰ ਜੀ ਦੀ ਬਾਣੀ ਦਾ ਪੰਜਾਬੀ ਸੰਸਕਾਰ ਨਹੀਂ ਹੋਇਆ। ਇਹ ਆਪਣੇ ਸੁਭਾਵਿਕ ਰੂਪ ਵਿਚ ਹੀ ਵਿਦਮਾਨ ਹੈ। ਅਜਿਹਾ ਮਾਲੂਮ ਹੁੰਦਾ ਹੈ ਕਿ ਗੁਰੂ ਸਾਹਿਬਾਨ ਨੇ ਆਪਣੇ ਸਮੇਂ ਦੀ ਧਾਰਮਿਕ ਬਾਣੀ ਨੂੰ ਇਕੱਤਰ ਕਰਨ ਸਮੇਂ ਇਸ ਨੂੰ ਗੁਰਮੁਖੀ ਲਿਪੀ ਵਿਚ ਲਿਖ ਲਿਆ ਹੋਵੇਗਾ। ਇਹ ਬੜੇ ਦੁੱਖ ਦੀ ਗੱਲ ਹੈ ਕਿ ਅਜੇ ਤਕ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ 'ਕਬੀਰ ਬਾਣੀ' ਬਾਰੇ ਕਿਸੇ ਹਿੰਦੀ ਵਿਦਵਾਨ ਨੇ ਪੂਰੀ ਤਰ੍ਹਾਂ ਨਿੱਠ ਕੇ ਕੰਮ ਨਹੀਂ ਕੀਤਾ। ਅਜਿਹਾ ਪ੍ਰਯਤਨ ਕਬੀਰ-ਬਿੰਬ ਦੇ ਗੌਰਵ ਅਤੇ ਮਹਾਤਮ ਵਿਚ ਹੋਰ ਵੀ ਵਾਧਾ ਕਰ ਸਕਦਾ ਹੈ।



 

# ਵਿਚਾਰਧਾਰਕ ਪਰਿਪੇਖ

ਕਬੀਰ ਜੀ ਆਪਣੇ ਯੁਗ ਦੇ ਇਕ ਚੇਤੰਨ, ਸੰਵੇਦਨਸ਼ੀਲ ਅਤੇ ਕ੍ਰਾਂਤੀਕਾਰੀ ਪੁਰਸ਼ ਸਨ। ਉਨ੍ਹਾਂ ਨੇ ਮਧਯੁਗੀਨ ਰੂੜ੍ਹੀਆਂ ਅਤੇ ਜਕੜਨਾਂ ਦਾ ਬੋਧ ਕਰਵਾਉਂਦੇ ਹੋਏ, ਵਿਅਕਤੀ ਨੂੰ ਸਰਵਪੱਖੀ ਸੁਤੰਤਰਤਾ ਦਾ ਮਾਂਰਗ ਸੁਝਾਇਆ। ਕਬੀਰ ਦਾ ਯੁਗ ਸਾਧੂ, ਸੰਤਾਂ ਅਤੇ ਮਹਾਤਮਾਵਾਂ ਦਾ ਯੁਗ ਸੀ। ਪਰ ਇਨ੍ਹਾਂ ਵਿਚ ਬਹੁਤੇ ਸੰਤ-ਭਗਤ ਸਥਾਪਤੀ ਦੇ ਸੰਰਖਿਅਕ ਸਨ। ਉਹ ਬ੍ਰਾਹਮਣਵਾਦ ਦੀ ਪੂਜਾ-ਪ੍ਰਤਿਸ਼ਠਾ ਨੂੰ ਬਰਕਰਾਰ ਰੱਖਣਾ ਚਾਹੁੰਦੇ ਸਨ। ਹਾਲਾਂਕਿ ਰਾਜਨੀਤਕ-ਸਭਿਆਚਾਰਕ ਦ੍ਰਿਸ਼ ਪੂਰੀ ਤਰ੍ਹਾਂ ਬਦਲ ਗਿਆ ਸੀ ਪਰ ਉਨ੍ਹਾਂ ਦੇ ਸਾਹਮਣੇ ਅਤੀਤ ਦਾ ਚਿਹਰਾ ਉਸੇ ਤਰ੍ਹਾਂ ਸਥਿਰ ਅਟਕਿਆ ਹੋਇਆ ਸੀ। ਕਬੀਰ ਜੀ ਨੇ ਆਪਣੀ ਬਾਣੀ ਅਤੇ ਚਿੰਤਨ ਦੇ ਮਾਧਿਅਮ ਦੁਆਰਾ ਇਕ ਬੜੀ ਸੁਹਿਰਦ ਅਤੇ ਦ੍ਰਿੜ੍ਹ ਕੋਸ਼ਿਸ਼ ਕੀਤੀ ਕਿ ਲੋਕ ਆਪਣੇ ਯੁਗ ਦੇ ਚਿਹਰੇ ਨੂੰ ਪਹਿਚਾਨਣ, ਉਸ ਦੇ ਮਜਾਜ਼ ਨੂੰ ਸਮਝਣ ਅਤੇ ਫਿਰ ਆਪਣੇ ਆਚਾਰ-ਵਿਚਾਰ ਦੀ ਸ਼ੈਲੀ ਸੰਬੰਧੀ ਕੋਈ ਫ਼ੈਸਲਾ ਲੈਣ। ਉਨ੍ਹਾਂ ਨੇ ਮਧਯੁਗੀਨ ਸੋਚਾਂ ਅਤੇ ਕਰਮਾਂ ਦੇ ਸਾਰੇ ਰਵਾਇਤੀ ਪ੍ਰਤਿਮਾਨਾਂ ਉਪਰ ਪ੍ਰਸ਼ਨ-ਚਿੰਨ੍ਹ ਲਗਾਏ ਅਤੇ ਮਨੁੱਖ ਨੂੰ ਆਪਣੇ ਯੁਗ ਦੇ ਹਾਣ ਦਾ ਹੋਣ ਦੀ ਪ੍ਰੇਰਨਾ ਕੀਤੀ। ਇਉਂ ਕਬੀਰ ਜੀ ਦੀ ਸਮੁੱਚੀ ਵਿਚਾਰਧਾਰਾ ਇਕ ਕ੍ਰਾਂਤੀਕਾਰੀ ਅਮਲ ਦੀ ਧਾਰਣਾ ਹੋ ਨਿਬੜਦੀ ਹੈ।

ਇਕ ਹਜ਼ਾਰ ਈ. ਤਕ ਹਿੰਦੂ ਰਾਜ ਦੀਆਂ ਵੱਡੀਆਂ ਅਤੇ ਭਵਯ ਪ੍ਰਾਪਤੀਆਂ ਇਕ-ਇਕ ਕਰ ਕੇ ਖ਼ਤਮ ਹੋ ਚੁਕੀਆਂ ਸਨ। ਹਿੰਦੂ ਰਾਜ, ਖੱਤਰੀ ਅਤੇ ਬ੍ਰਾਹਮਣ ਵਰਗ ਦੇ ਪਰਸਪਰ ਸੁਆਰਥੀ ਗੱਠਜੋੜ ਉਪਰ ਖੜ੍ਹਾ ਸੀ। ਬ੍ਰਾਹਮਣ ਅਧਿਆਤਮਕ ਸੱਤਾ ਦੇ ਸੁਆਮੀ ਬਣੇ ਬੈਠੇ ਸਨ ਅਤੇ ਖੱਤਰੀਆਂ ਨੇ ਭੌਤਿਕ ਸੱਤਾ ਉਪਰ ਕਬਜ਼ਾ ਕੀਤਾ ਹੋਇਆ ਸੀ। ਦੋਵੇਂ ਆਪਣੇ-ਆਪਣੇ ਮੁਫ਼ਾਦ ਲਈ ਇਕ ਦੂਜੇ ਨੂੰ ਸਤਿਕਾਰ ਦਿੰਦੇ ਸਨ ਅਤੇ ਇਸ ਗੱਠਜੋੜ ਕਾਰਨ ਦੋਹਾਂ ਦੀ ਸਮਾਜਿਕ-ਸਭਿਆਚਾਰਕ ਪੋਜੀਸ਼ਨ ਬਰਕਰਾਰ ਸੀ। ਕੋਈ ਤੀਸਰਾ ਵਰਗ ਉਨ੍ਹਾਂ ਨੂੰ ਚੁਨੌਤੀ ਦੇਣ ਦੇ ਸਮਰੱਥ ਨਹੀਂ ਸੀ। ਭਾਰਤ ਵਿਚ ਇਹ ਗਠਜੋੜ ਲਗਪਗ ਡੇਢ-ਦੋ ਹਜ਼ਾਰ ਵਰ੍ਹੇ ਬਾਖ਼ੂਬੀ ਨਿਭਿਆ। ਪਰੰਤੂ ਹੇਠਲੇ ਵਰਗਾਂ ਵਿਚ ਹਿਲਜੁਲ ਸ਼ੁਰੂ ਹੋ ਚੁਕੀ ਸੀ। ਮਹਾਤਮਾ ਬੁੱਧ ਵਰਗੇ ਮਹਾਂਪੁਰਖਾਂ ਨੇ ਇਸ ਗਠਜੋੜ ਨਾਲ ਜੁੜੀਆਂ ਤਾਕਤਾਂ ਨੂੰ ਚੇਤਾਵਨੀ ਵੀ ਦਿੱਤੀ ਪਰੰਤੂ ਸੱਤਾਧਾਰੀਆਂ ਨੇ ਉਸਦੀ ਚੇਤਾਵਨੀ ਨੂੰ ਗੰਭੀਰਤਾਪੂਰਵਕ ਨਾ ਲਿਆ। ਜਿਸ ਦੇ ਸਿੱਟੇ ਵਜੋਂ ਭਾਰਤੀ ਸਮਾਜ ਅਤੇ ਸਭਿਆਚਾਰ ਵਿਚ ਤਰੇੜਾਂ ਪੈਣੀਆਂ ਸ਼ੁਰੂ ਹੋ ਗਈਆਂ ਅਤੇ ਹੌਲੀ-ਹੌਲੀ ਹਿੰਦੂ ਸਾਮਰਾਜ ਦਾ ਬਿਖਰਾਉ ਸ਼ੁਰੂ ਹੋ ਗਿਆ। ਆਖ਼ਰ ਮਹਿਮੂਦ ਗਜ਼ਨਵੀ ਵਰਗੇ ਹਮਲਾਵਰਾਂ ਅਤੇ ਮੁਹੰਮਦ ਗੌਰੀ ਵਰਗੇ ਸੁਲਤਾਨਾਂ ਨੇ ਹਿੰਦੂ ਸਾਮਰਾਜ ਨੂੰ ਮਲੀਆਮੇਟ ਕਰ ਦਿੱਤਾ ਅਤੇ ਭਾਰਤ ਵਿਚ ਸੁਲਤਾਨਾਂ ਦਾ ਰਾਜ ਕਾਇਮ ਹੋ ਗਿਆ।





 

ਭਾਰਤ ਉੱਪਰ ਸਲਤਨਤ ਦੇ ਕਾਇਮ ਹੋਣ ਦਾ ਇਕ ਵੱਡਾ ਕਾਰਨ ਭਾਰਤੀ ਸਮਾਜ ਦਾ ਵਰਣ-ਵਿਵਸਥਾ ਵਿਚ ਵੰਡਿਆ ਹੋਣਾ ਸੀ। ਸਮਾਜ ਦੇ ਚਾਰ ਵਰਣਾਂ (ਵਰਗਾਂ) ਦੇ ਬਣੇ ਹੋਣ ਦੀ ਦਰਜੇਬੰਦੀ ਪ੍ਰਾਚੀਨ ਸਮੇਂ ਤੋਂ ਹੀ ਚਲੀ ਆ ਰਹੀ ਸੀ। ਅਗੋਂ ਹਰ ਵਰਣ ਬਹੁਤ ਸਾਰੀਆਂ ਜ਼ਾਤਾਂ ਵਿਚ ਵਿਭਾਜਿਤ ਸੀ। ਕੁਝ ਜ਼ਾਤਾਂ ਕਬੀਲੇ ਸਨ ਜਿਨ੍ਹਾਂ ਨੂੰ ਉਨ੍ਹਾਂ ਦੇ ਪਰੰਪਰਾਗਤ ਕਿੱਤਿਆਂ ਅਤੇ ਸਮਾਜੀ ਕਾਰਨਾਂ ਸਮੇਤ ਜ਼ਾਤਾਂ ਦੀ ਪ੍ਰਣਾਲੀ ਵਿਚ ਸ਼ਾਮਲ ਕਰ ਲਿਆ ਗਿਆ ਸੀ। ਹਰ ਜ਼ਾਤ ਬਾਰੇ ਸਮਝਿਆ ਜਾਂਦਾ ਸੀ ਕਿ ਉਸ ਵਿਚ 'ਸ਼ੁੱਧਤਾ' ਜਾਂ 'ਅਸ਼ੁੱਧਤਾ' ਦੀ ਇਕ ਨਿਸ਼ਚਿਤ ਪੱਧਰ ਹੈ ਅਤੇ ਉਸਦੀ ਦਰਜੇਵਾਰ ਬਣਤਰ ਵਿਚ ਹੋਰ ਜ਼ਾਤਾਂ ਦੇ ਸੰਬੰਧ ਵਿਚ ਉਸਦਾ ਨਿਸ਼ਚਿਤ ਸਥਾਨ ਹੈ। ਹਿੰਦੂ ਧਰਮ ਵਿਚ ਇਹ ਵਿਸ਼ਵਾਸ ਬਣਿਆ ਹੋਇਆ ਸੀ ਕਿ ਸਮਾਜ ਵਿਚ ਜ਼ਾਤਾਂ ਦੀ ਵੰਡ ਆਦਿ-ਅਨਾਦਿ ਹੈ ਅਤੇ ਜ਼ਾਤਾਂ ਦੀ ਬਣਤਰ ਵਿਚ ਹਰ ਵਿਅਕਤੀ ਦਾ ਸਥਾਨ ਉਸਦੇ ਇਸ ਜਨਮ ਤੋਂ ਪਹਿਲੇ ਜਨਮ ਦੇ ਕਰਮਾਂ ਅਨੁਸਾਰ ਪਹਿਲਾਂ ਤੋਂ ਹੀ ਮਿਥਿਆ ਹੋਇਆ ਹੈ। ਮੌਤ ਪਿੱਛੋਂ ਮਨੁੱਖ ਦੀ ਆਤਮਾ ਮਰਦੀ ਨਹੀਂ ਸਗੋਂ ਇਕ ਹੋਰ ਜੀਵ ਵਿਚ ਪ੍ਰਵੇਸ਼ ਕਰ ਜਾਂਦੀ ਹੈ। ਜੇ ਕਿਸੇ ਮਨੁੱਖ ਨੇ ਸਤਿਵਾਦੀ ਜੀਵਨ ਬਿਤਾਇਆ ਹੈ ਤਾਂ ਉਸਦੇ ਨਵੇਂ ਜਨਮ ਵਿਚ ਉਸਦਾ ਜ਼ਾਤੀ ਦਰਜਾ ਉੱਚਾ ਹੋ ਸਕਦਾ ਹੈ। ਪਰ ਜੇ ਉਸਨੇ ਸਤਿਵਾਦੀ ਜੀਵਨ-ਮਾਰਗ ਦੀ ਉਲੰਘਣਾ ਕੀਤੀ ਹੈ ਤਾਂ ਉਹ ਕਿਸੇ ਅਛੂਤ ਜਾਂ ਘ੍ਰਿਣਿਤ ਪਸ਼ੂ ਦੇ ਜਾਮੇ ਵਿਚ ਚਲਾ ਜਾਵੇਗਾ। ਸੋ ਜਾਤ-ਪਾਤੀ ਸਿਸਟਮ ਦੇ ਹਰ ਵੇਰਵੇ ਨੂੰ ਰੱਬੀ ਇਨਸਾਫ਼ ਅਧੀਨ ਕਰ ਦਿੱਤਾ ਗਿਆ ਸੀ। ਜੇ ਕਿਸੇ ਚੰਗੇ ਬੰਦੇ ਨੂੰ ਦੁਖ ਭੋਗਣੇ ਪੈਂਦੇ ਸਨ ਤਾਂ ਵੀ ਇਹ ਕਹਿ ਦਿੱਤਾ ਜਾਂਦਾ ਸੀ ਕਿ ਇਹ ਸਭ ਪਿੱਛਲੇ ਜਨਮ ਵਿਚ ਕੀਤੇ ਗਏ ਪਾਪਾਂ ਦੀ ਸਜ਼ਾ ਵਜੋਂ ਉਸਨੂੰ ਭੋਗਣਾ ਪੈ ਰਿਹਾ ਹੈ।

ਮੱਧਕਾਲ ਦੇ ਇਸ ਦੌਰ ਵਿਚ ਹਿੰਦੂਆਂ ਦੇ ਸਭ ਤੋਂ ਪਿਆਰੇ ਦੇਵਤੇ ਵਿਸ਼ਨੂੰ ਅਤੇ ਸ਼ਿਵ ਸਨ। ਸ਼ਿਵ ਦੀ ਉਪਾਸਨਾ ਨਾਲ ਉਸਦੀ ਪਤਨੀ ਪਾਰਬਤੀ ਦੀ ਉਪਾਸਨਾ ਜੁੜੀ ਹੋਈ ਸੀ ਜਿਸਦੇ ਬਹੁਤ ਸਾਰੇ ਨਾਮ ਸਨ—ਦੁਰਗਾ, ਕਾਲੀ, ਉਮਾ, ਸ਼ਕਤੀ ਆਦਿ। ਕਾਲੀ ਨੂੰ ਇਕ ਭਿਆਨਕ ਦੇਵੀ ਵਜੋਂ ਪੇਸ਼ ਕੀਤਾ ਜਾਂਦਾ ਸੀ ਜੋ ਜ਼ੁਲਮ ਅਤੇ ਜ਼ਾਲਮ ਦਾ ਸੰਘਾਰ ਕਰਦੀ ਸੀ ਜਦੋਂ ਕਿ ਉਮਾ ਅਤੇ ਪਾਰਬਤੀ ਨੂੰ ਪ੍ਰੇਮ ਕਰਨ ਵਾਲੀ ਮਾਂ ਸਮਝਿਆ ਜਾਂਦਾ ਸੀ। ਪਾਰਬਤੀ ਦੇ ਬਿੰਬ ਵਿਚ ਅਨੇਕ ਮਤਾਂ ਦੀਆਂ ਪਰੰਪਰਾਵਾਂ ਘੁਲ-ਮਿਲ ਗਈਆਂ ਸਨ। ਪਾਰਬਤੀ ਦੇ ਸ਼ਕਤੀ ਰੂਪ ਦੀ ਪੂਜਾ ਵੀ ਕੀਤੀ ਜਾਂਦੀ ਸੀ ਅਤੇ ਇਸਨੂੰ 'ਤੰਤਰਵਾਦ' ਦਾ ਨਾਮ ਦਿੱਤਾ ਗਿਆ ਸੀ। ਤੰਤਰਵਾਦ ਵਿਚ ਨਾਰੀ-ਪੂਜਣ ਕੀਤਾ ਜਾਂਦਾ ਸੀ। ਤੰਤਰਵਾਦ ਵਿਚ ਜ਼ਾਤ-ਪਾਤ ਅਤੇ ਹਿੰਦੂ ਰਸਮਾਂ ਰੀਤਾਂ ਦੀ ਉਲੰਘਣਾ ਕੀਤੀ ਜਾਂਦੀ ਸੀ। ਪਰ ਇਹ 'ਤੰਤਰਵਾਦ' ਵਧੇਰੇ ਕਰਕੇ ਨਿਮਨ ਵਰਗ ਦੇ ਲੋਕਾਂ ਅਤੇ ਅਨ-ਆਰਿਆਈ ਕਬੀਲਿਆਂ ਵਲੋਂ ਹੀ ਅਪਣਾਇਆ ਗਿਆ ਸੀ।

ਇਸੇ ਕਾਲ ਵਿਚ ਭਾਰਤੀ ਦਰਸ਼ਨ ਦੀਆਂ ਛੇ ਕਲਾਸਿਕੀ ਪਰਿਪਾਟੀਆਂ-ਨਿਆਇ, ਵੈਸ਼ੇਸ਼ਿਕ, ਸਾਂਖਯ, ਯੋਗ, ਮੀਮਾਂਸਾ ਅਤੇ ਵੇਦਾਂਤ ਨੇ ਰੂਪ ਧਾਰਿਆ। ਇਨ੍ਹਾਂ ਪਰਿਪਾਟੀਆਂ ਨੂੰ ਕਲਾਸੀਕਲ ਇਸ ਵਾਸਤੇ ਕਿਹਾ ਜਾਂਦਾ ਹੈ ਕਿਉਂਕਿ ਇਹ ਵੇਦਾਂ ਦੀ ਮਹਿਮਾ ਨੂੰ ਸਵੀਕਾਰ ਕਰਦੀਆਂ ਹਨ। ਅੱਠਵੀਂ-ਸਦੀ ਦੇ ਅੰਤ ਅਤੇ ਨੌਵੀਂ ਸਦੀ ਦੇ ਮੁੱਢ (788-820) ਤੋਂ ਸ਼ੰਕਰ ਨੇ ਅਦਵੈਤਵਾਦੀ ਦਰਸ਼ਨ ਦੀ ਨੀਂਹ ਰੱਖੀ। ਉਹ ਉਪਨਿਸ਼ਦਾਂ ਦੀ ਪ੍ਰਾਚੀਨ ਸਿੱਖਿਆ ਨੂੰ ਸੁਰਜੀਤ ਕਰਨ ਦਾ ਇੱਛੁਕ ਸੀ ਅਤੇ ਉਸਦਾ ਵਿਚਾਰ ਸੀ ਕਿ ਕੇਵਲ ਪਰਮਾਤਮਾ ਹੀ ਇਕੋ-ਇਕ ਯਥਾਰਥ ਹੈ ਅਤੇ ਨਜ਼ਰ ਆਉਂਦਾ ਸਾਰਾ ਸੰਸਾਰ ਇਕ ਛਲਾਵੇ ਤੋਂ ਵਧ ਹੋਰ ਕੁਝ ਨਹੀਂ ਹੈ। ਉਸ ਅਨੁਸਾਰ ਪ੍ਰਬੁੱਧ ਵਿਅਕਤੀਆਂ ਦਾ ਆਸ਼ਾ ਆਪਣੇ ਆਪ ਨੂੰ ਭਰਮਾਂ ਤੋਂ ਮੁਕਤ



 

ਕਰਕੇ ਬ੍ਰਹਮ ਨਾਲ ਇਕਸੁਰਤਾ ਪ੍ਰਾਪਤ ਕਰਨਾ ਹੈ। ਸ਼ੰਕਰ ਕੇਵਲ ਇਕ ਦਾਰਸ਼ਨਿਕ ਹੀ ਨਹੀਂ ਸੀ ਬਲਕਿ ਇਕ ਸਮਾਜ ਸੁਧਾਰਕ ਵੀ ਸੀ। ਉਸ ਨੇ ਚਾਰ ਮੱਠ ਸਥਾਪਿਤ ਕੀਤੇ ਅਤੇ ਸੰਨਿਆਸੀ ਭਾਈਚਾਰੇ ਵਿਚ ਕਈ ਸੁਧਾਰ ਵੀ ਲਿਆਂਦੇ।

ਪਰੰਤੂ ਗਿਆਰ੍ਹਵੀਂ, ਬਾਰ੍ਹਵੀਂ ਸਦੀ ਵਿਚ ਸ਼ੰਕਰ ਦੇ ਅਦਵੈਤਵਾਦ ਦੀ ਲੋਕਪ੍ਰਿਅਤਾ ਖ਼ਤਮ ਹੋਣ ਲੱਗੀ ਅਤੇ ਉਸਦੀ ਥਾਂ ਰਾਮਾਨੁਜ ਦੇ ਵਿਚਾਰ ਵਧੇਰੇ ਲੋਕਪ੍ਰਿਅ ਹੋਣ ਲੱਗੇ। ਰਾਮਾਨੁਜ (ਗਿਆਰ੍ਹਵੀਂ ਸਦੀ) ਨੇ ਵੇਦਾਂਤ ਪਰਿਪਾਟੀ ਦੇ ਸੰਕਲਪਾਂ ਨੂੰ ਸਰਲ ਬਣਾਇਆ ਅਤੇ ਉਨ੍ਹਾਂ ਨੂੰ ਸਾਧਾਰਣ ਲੋਕਾਂ ਦੀ ਪਹੁੰਚ ਵਿਚ ਲਿਆਂਦਾ। ਉਸ ਅਨੁਸਾਰ ਪਰਮਾਤਮਾ ਨੇ ਤਿੰਨ ਵਸਤਾਂ—ਪਦਾਰਥ, ਕਾਲ ਅਤੇ ਆਤਮਾ ਦੀ ਸਿਰਜਣਾ ਕੀਤੀ। ਪਰਮਾਤਮਾ ਨੂੰ ਸਮਝਣ ਵਾਸਤੇ ਸ਼ਾਸਤਰਾਂ ਦੇ ਗਿਆਨ ਦੀ ਕੋਈ ਜ਼ਰੂਰਤ ਨਹੀਂ ਕਿਉਂਕਿ ਪਰਮਾਤਮਾ ਲਈ ਮਨੁੱਖ ਦਾ ਪ੍ਰੇਮ ਹੀ ਉਸਨੂੰ ਪਰਮਾਤਮਾ ਦੀ ਸੋਝੀ ਕਰਵਾ ਸਕਦਾ ਹੈ। ਰਾਮਾਨੁਜ ਦੀ ਸਿਖਿਆ ਵਿਚ ਪਰਮਾਤਮਾ ਨੂੰ ਸੰਸਾਰ ਦੇ ਬੇਪਰਵਾਹ ਰਚਣਹਾਰੇ ਵਜੋਂ ਨਹੀਂ ਸਗੋਂ ਅਜਿਹੇ ਰਚਣਹਾਰੇ ਵਜੋਂ ਪੇਸ਼ ਕੀਤਾ ਗਿਆ ਹੈ ਜਿਹੜਾ ਹਰ ਵਿਅਕਤੀ ਦੀ ਹੋਣੀ ਸੰਬੰਧੀ ਫ਼ਿਕਰਮੰਦ ਹੈ। ਉਹ ਮਨੁੱਖ ਦੀਆਂ ਪ੍ਰਾਰਥਨਾਵਾਂ ਦਾ ਹੁੰਗਾਰਾ ਭਰਦਾ ਹੈ ਅਤੇ ਮਨੁੱਖ ਦੀ ਹੋਣੀ ਵਿਚ ਬੁਨਿਆਦੀ ਤਬਦੀਲੀ ਲਿਆ ਸਕਦਾ ਹੈ। ਰਾਮਾਨੁਜ ਦਾ ਦਰਸ਼ਨ (ਵਿਸ਼ਿਸ਼ਟਾਦ੍ਵੈਤ) ਅਨੇਕ ਵੇਦਾਂਤਿਕ ਸੰਪਰਦਾਵਾਂ ਦਾ ਆਧਾਰ-ਬਿੰਦੂ ਬਣਿਆ।

ਦੱਖਣੀ ਭਾਰਤ ਵਿਚ ਪੈਦਾ ਹੋਈ ਭਗਤੀ ਲਹਿਰ ਨਾਮਦੇਵ ਵਰਗੇ ਸੰਤਾਂ-ਫ਼ਕੀਰਾਂ ਦੇ ਮਾਧਿਅਮ ਦੁਆਰਾ ਉੱਤਰੀ ਭਾਰਤ ਵਿਚ ਵੀ ਫ਼ੈਲ ਗਈ। ਇਧਰ ਉੱਤਰੀ ਭਾਰਤ ਵਿਚ ਸ਼ੇਖ਼ ਫ਼ਰੀਦ ਅਤੇ ਨਿਜ਼ਾਮੁਦੀਨ ਔਲੀਆ ਵਰਗੇ ਸੂਫ਼ੀ ਦਰਵੇਸ਼ਾਂ ਨੇ ਇਸਲਾਮ ਦੀ ਕੱਟੜਤਾ ਅਤੇ ਸੰਕੀਰਣਤਾ ਦੇ ਵਿਰੋਧ ਵਿਚ ਰੱਬੀ-ਇਸ਼ਕ ਦੇ ਗੀਤ ਗਾਉਣੇ ਸ਼ੁਰੂ ਕਰ ਰੱਖੇ ਸਨ। ਸੂਫ਼ੀਆਂ ਅਤੇ ਭਗਤਾਂ ਦੇ ਪਰਸਪਰ ਸੰਵਾਦ ਦੁਆਰਾ ਭਾਰਤੀ ਸਭਿਆਚਾਰ ਦੇ ਖੇਤਰ ਵਿਚ ਇਕ ਅਜਿਹੀ ਜ਼ਮੀਨ ਤਿਆਰ ਹੋ ਗਈ ਜਿਸ ਵਿਚੋਂ ਇਕ ਤੋਂ ਬਾਅਦ ਇਕ ਭਗਤ ਅਤੇ ਸੰਤ ਪੁਰਖ ਪੈਦਾ ਹੋਏ। ਜਿਨ੍ਹਾਂ ਨੇ ਰੱਬੀ ਪ੍ਰੀਤ, ਮਨੁੱਖੀ ਏਕਤਾ ਅਤੇ ਸੰਪਦਾਇਕ ਸਦਭਾਵਨਾ ਦੀ ਸਿੱਖਿਆ ਦੁਆਰਾ ਆਮ ਆਦਮੀ ਦੇ ਜੀਵਨ ਵਿਚ ਸੁਤੰਤਰਤਾ, ਸਹਿਜਤਾ ਅਤੇ ਆਨੰਦ ਦੇ ਕੁਝ ਵਿਸਮਾਦੀ ਪਲ ਲੈ ਆਂਦੇ। ਸੰਤ ਕਬੀਰ ਇਹੋ ਜਹੇ ਭਗਤਾਂ ਅਤੇ ਮਹਾਂਪੁਰਖਾਂ ਵਿਚ ਇਕ ਸ਼ਿਰੋਮਣੀ ਵਿਅਕਤੀ ਸਨ।

ਕਬੀਰ ਜੀ ਦੀ ਵਿਚਾਰਧਾਰਾ ਦਾ ਵਿਸ਼ਲੇਸ਼ਣ ਕਰਨ ਸਮੇਂ ਜਿਹੜਾ ਤੱਥ ਸਭ ਤੋਂ ਉਜਾਗਰ ਰੂਪ ਵਿਚ ਸਾਹਮਣੇ ਆਉਂਦਾ ਹੈ, ਉਹ ਇਹ ਹੈ ਕਿ ਕਬੀਰ ਜੀ ਕਿਸੇ ਧਰਮ ਜਾਂ ਸੰਪਰਦਾਇ ਵਿਸ਼ੇਸ਼ ਦੇ ਮੁੱਲਾਂ ਅਥਵਾ ਕਦਰਾਂ-ਕੀਮਤਾਂ ਨੂੰ ਲੈ ਕੇ ਨਹੀਂ ਤੱਲਦੇ। ਉਹ ਆਪਣੇ ਯੁਗ ਦੇ ਦੋ ਪ੍ਰਮੁੱਖ ਧਰਮਾਂ—ਹਿੰਦੂ ਧਰਮ ਅਤੇ ਇਸਲਾਮ, ਦੋਹਾਂ ਵਿਚੋਂ ਕਿਸੇ ਇਕ ਨੂੰ ਵੀ ਉੱਤਮ ਜਾਂ ਵਿਸ਼ੇਸ਼ ਸਿੱਧ ਕਰਦੇ ਹੋਏ ਨਜ਼ਰ ਨਹੀਂ ਆਉਂਦੇ ਬਲਕਿ ਉਹ ਇਨ੍ਹਾਂ ਧਰਮਾਂ ਦੇ ਪ੍ਰਤੱਖ ਆਚਰਣ ਵੱਲ ਧਿਆਨ ਦਿੰਦੇ ਹਨ ਅਤੇ ਲੋਕਾਂ ਦੀ ਕਥਨੀ ਅਤੇ ਕਰਨੀ ਵਿਚਲੇ ਅੰਤਰ ਉਪਰ ਉਂਗਲੀ ਉਠਾਉਂਦੇ ਹਨ। ਹਿੰਦੂ ਧਰਮ ਦੇ ਰੀਤੀ-ਰਿਵਾਜਾਂ ਨੂੰ ਸ਼ਿਰੋਮਣੀ ਦਰਸਾਉਣ ਵਾਲੇ ਬ੍ਰਾਹਮਣਾਂ ਦੇ ਕਿਰਦਾਰ ਦੀ ਆਲੋਚਨਾ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ ਕਿ ਇਨ੍ਹਾਂ ਲੋਕਾਂ ਨੇ ਸਾਢੇ ਤਿੰਨ-ਤਿੰਨ ਗਜ਼ ਦੀਆਂ ਧੋਤੀਆਂ ਪਹਿਨੀਆਂ ਹੋਈਆਂ ਹਨ, ਤੀਹਰੇ-ਤੀਹਰੇ ਜਨੇਊ ਪਹਿਨੇ ਹੋਏ ਹਨ, ਗਲਾਂ ਵਿਚ ਜਪਮਾਲੀਆਂ ਅਤੇ ਹੱਥਾਂ ਵਿਚ ਲੋਟੇ



 

ਪਕੜੇ ਹੋਏ ਹਨ। ਇਹੋ ਜਹੇ ਦਿਖਾਵੇ ਦੇ ਭੇਖੀਆਂ ਨੂੰ ਹਰੀ ਦੇ ਸੰਤ ਨਹੀਂ ਕਹਿਣਾ ਚਾਹੀਦਾ ਬਲਕਿ ਬਨਾਰਸ ਦੇ ਠੱਗ ਕਹਿਣਾ ਚਾਹੀਦਾ ਹੈ। ਕਬੀਰ ਜੀ ਅਨੁਸਾਰ :

**ਗਜ ਸਾਢੇ ਤੈ ਧੋਤੀਆਂ ਤਿਹਰੇ ਪਾਇਨਿ ਤਗ॥**
**ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ॥੧॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਦੇ ਠਗ॥**
**ਐਸੇ ਸੰਤ ਨ ਮੋਕਉ ਭਾਵਹਿ॥**
**ਡਾਲਾ ਸਿਉ ਪੇੜਾ ਗਟਕਾਵਹਿ॥ ਰਹਾਉ॥**

*(ਆਦਿ ਗ੍ਰੰਥ, ਰਾਗ ਆਸਾ)*

## ਕਰਮ-ਕਾਂਡ ਦਾ ਵਿਰੋਧ

ਆਪ ਨਾ ਕੇਵਲ ਹਿੰਦੂ ਧਰਮ ਵਿਚਲੇ ਕਰਮ ਕਾਂਡ ਦਾ ਵਿਰੋਧ ਕਰਦੇ ਹਨ ਬਲਕਿ ਮੁਸਲਮਾਨਾਂ ਦੇ ਬਾਹਰਲੇ ਆਚਾਰ ਨੂੰ ਵੀ ਆਪਣੀ ਆਲੋਚਨਾ ਦਾ ਵਿਸ਼ਾ ਬਣਾਉਂਦੇ ਹਨ। ਆਪ ਸਵਾਲ ਕਰਦੇ ਹਨ ਕਿ ਹਿੰਦੂ ਜਾਂ ਤੁਰਕ ਕਿਥੋਂ ਆਏ ਹਨ ? ਕਿਸ ਨੇ ਇਨ੍ਹਾਂ ਨੂੰ ਪੈਦਾ ਕੀਤਾ ਹੈ ? ਇਨ੍ਹਾਂ ਵਿਚੋਂ ਕਿਸ ਨੂੰ ਸੁਰਗ ਅਤੇ ਕਿਸ ਨੂੰ ਨਰਕ ਪ੍ਰਾਪਤ ਹੋਵੇਗਾ। ਹੇ ਕਾਜ਼ੀ ! ਤੂੰ ਕਿਹੜੀ ਪੁਸਤਕ ਪੜ੍ਹਕੇ ਮੁਸਲਮਾਨਾਂ ਨੂੰ ਸੁਰਗ ਦੇ ਲਾਰੇ ਅਤੇ ਹਿੰਦੂਆਂ ਨੂੰ ਨਰਕਾਂ ਦਾ ਡਰ ਦੇਈ ਜਾ ਰਿਹਾ ਹੈਂ। ਆਪ ਲਿਖਦੇ ਹਨ ਕਿ ਸੁੰਨਤ ਕਰਨ ਨਾਲ ਰੱਬ ਦਾ ਕੋਈ ਲਾਗਾ-ਦੇਗਾ ਨਹੀਂ ਹੈ। ਜੇ ਸੁੰਨਤ ਕਰਨੀ ਹੀ ਚੰਗੇ ਇਨਸਾਨ ਦੀ ਪਹਿਚਾਣ ਹੁੰਦੀ ਤਾਂ ਪਰਮਾਤਮਾ ਨੇ ਆਪ ਹੀ ਮੇਰੀ ਸੁੰਨਤ ਕਰ ਦੇਣੀ ਸੀ। ਪਰੰਤੂ ਜੇ ਕਰ ਇਸਤ੍ਰੀ ਨਾਲ ਕਾਮ-ਸੰਬੰਧ ਪੈਦਾ ਕਰਨ ਵਾਸਤੇ ਹੀ ਸੁੰਨਤ ਕਰਨੀ ਜ਼ਰੂਰੀ ਹੈ ਤਾਂ ਮੈਂ ਅਜਿਹੀ ਸੁੰਨਤ ਤੋਂ ਦੂਰ ਹੀ ਰਹਿਣਾ ਚਾਹਾਂਗਾ। ਫਿਰ ਮੈਂ ਮੁਸਲਮਾਨ ਬਣਨ ਦੀ ਬਜਾਇ ਹਿੰਦੂ ਰਹਿਣਾ ਹੀ ਪਸੰਦ ਕਰਾਂਗਾ। ਆਪ ਕਾਜ਼ੀ ਨੂੰ ਸਚੇਤ ਕਰਦੇ ਹਨ ਕਿ ਤੂੰ ਲੋਕਾਂ ਉਪਰ ਬਹੁਤ ਅਤਿਆਚਾਰ ਕਰ ਰਿਹਾ ਹੈਂ। ਕਤੇਬਾਂ ਦੀ ਆੜ ਵਿਚ ਤੂੰ ਹਿੰਦੂਆਂ ਨਾਲ ਵਧੀਕੀਆਂ ਕਰ ਰਿਹਾ ਹੈਂ। ਅਜਿਹੇ ਕੰਮ ਛੱਡ, ਰਾਮ ਦਾ ਭਜਨ ਕਰ ਤਾਂ ਜੋ ਤੇਰਾ ਵੀ ਪਾਰ-ਉਤਾਰਾ ਹੋ ਸਕੇ :

**ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥**
**ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨ ਪਾਈ॥੧॥**
**ਕਾਜੀ ਤੈ ਕਵਨ ਕਤੇਬ ਬਖਾਨੀ॥**
**ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ॥੧॥ਰਹਾਉ॥**
**ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈਂ ਨ ਬਦਉਗਾ ਭਾਈ॥**
**ਜਉ ਰੇ ਖੁਦਾਇ ਮੁਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ॥੨॥**
**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ॥**
**ਅਰਧ ਸਰੀਰੀ ਨਾਰਿ ਨ ਛੋਡੈ ਤਾਤੇ ਹਿੰਦੂ ਹੀ ਰਹੀਐ॥੩॥**
**ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ॥**
**ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ॥**

*(ਆਦਿ ਗ੍ਰੰਥ, ਰਾਗ ਆਸਾ)*



 

ਇਸੇ ਤਰ੍ਹਾਂ ਆਪ ਜੋਗੀਆਂ ਦੇ ਵੱਖ-ਵੱਖ ਫ਼ਿਰਕਿਆਂ ਵਾਲੋਂ ਧਾਰਨ ਕੀਤੇ ਜਾਣ ਵਾਲੇ ਭੇਖਾਂ ਨੂੰ ਵੀ ਆਪਣੇ ਵਿਅੰਗ ਦਾ ਨਿਸ਼ਾਨਾ ਬਣਾਉਂਦੇ ਹਨ। ਆਪ ਦਾ ਵਿਚਾਰ ਹੈ ਕਿ ਜੇ ਨੰਗੇ ਫਿਰਨ ਨਾਲ ਹੀ ਜੋਗੀ ਬਣ ਜਾਈਦਾ ਹੈ ਤਾਂ ਜੰਗਲਾਂ ਵਿਚ ਵਿਚਰਣ ਵਾਲੇ ਸਾਰੇ ਜੀਵ-ਜੰਤੂ ਤਾਂ ਪਰਮ-ਜੋਗੀ ਹੋਏ। ਜੇ ਮੂੰਹ ਸਿਰ ਮੁਨਾਉਣ ਨਾਲ ਮੁਕਤੀ ਮਿਲਦੀ ਹੋਵੇ ਤਾਂ ਸਾਰੀਆਂ ਭੇਡਾਂ ਸੁਰਗਾਂ ਨੂੰ ਜਾਣਗੀਆਂ। ਇਸੇ ਤਰ੍ਹਾਂ ਜੇ ਕਾਮ-ਸੰਬੰਧਾਂ ਤੋਂ ਪਰੇ ਰਹਿਣ ਨਾਲ ਮੁਕਤੀ ਮਿਲਦੀ ਹੋਵੇ ਤਾਂ ਸਾਰੇ ਖੁਸਰੇ ਪਰਮਗਤੀ ਪ੍ਰਾਪਤ ਕਰ ਲੈਣਗੇ। ਜੋਗੀਆਂ ਦੇ ਭੇਖਾਂ ਦਾ ਖੰਡਣ ਕਰਦੇ ਹੋਏ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦੀ ਅਨਿੰਨ ਭਗਤੀ ਤੋਂ ਬਿਨਾਂ ਕੋਈ ਵੀ ਭੇਖ ਜਾਂ ਕਰਮ-ਕਾਂਡ ਮਨੁੱਖ ਦੀ ਮੁਕਤੀ ਦਾ ਦਾਅਵਾ ਨਹੀਂ ਕਰ ਸਕਦਾ। ਇਹ ਸਭ ਮਿੱਥਿਆ ਕਰਮ ਹਨ ਅਤੇ ਇਨ੍ਹਾਂ ਦੀ ਹਕੀਕਤ ਕੁਝ ਵੀ ਨਹੀਂ।

**ਨਗਨ ਫਿਰਤ ਜੌ ਪਾਈਐ ਜੋਗੁ ॥**
**ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥**
**ਕਿਆ ਨਾਗੇ ਕਿਆ ਬਾਧੇ ਚਾਮ ॥**
**ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ ॥**
**ਮੂਡ ਮੁੰਡਾਏ ਜੌ ਸਿਧਿ ਪਾਈ ॥**
**ਮੁਕਤੀ ਭੇਡ ਨ ਗਈਆ ਕਾਈ ॥੨॥**
**ਬਿੰਦੁ ਰਾਖਿ ਜੌ ਤਰੀਐ ਭਾਈ ॥**
**ਖੁਸਰੈ ਕਿਉ ਨ ਪਰਮਗਤਿ ਪਾਈ ॥੩॥**
**ਕਹੁ ਕਬੀਰ ਸੁਨਹੁ ਨਰ ਭਾਈ ॥**
**ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥**

*(ਆਦਿ ਗ੍ਰੰਥ, ਰਾਗ ਗਉੜੀ)*

ਕਰਮ-ਕਾਂਡ ਦੀ ਨਿਹਫਲਤਾ ਸੰਬੰਧੀ ਕਬੀਰ ਜੀ ਦੀ ਆਲੋਚਨਾ ਦਾ ਦੂਸਰਾ ਨਿਸ਼ਾਨਾ ਤੀਰਥ-ਇਸ਼ਨਾਨ ਬਣਦਾ ਹੈ। ਕਬੀਰ ਜੀ ਦੇ ਯੁਗ ਵਿਚ ਹਿੰਦੂ ਧਰਮ ਬਹੁਤ ਸਾਰੇ ਫ਼ੋਕਟ ਰੀਤੀ-ਰਿਵਾਜਾਂ ਦਾ ਇਕ ਜਮਘਟ ਬਣ ਕੇ ਰਹਿ ਗਿਆ ਸੀ। ਸ਼ਰਧਾਲੂ ਲੋਗ, ਤੀਰਥਾਂ ਉਪਰ ਜਾ ਕੇ ਮੱਥੇ ਰਗੜਦੇ ਸਨ, ਗੰਗਾ ਆਦਿਕ ਨਦੀਆਂ ਉਪਰ ਜਾ ਕੇ ਇਸ਼ਨਾਨ ਕਰ ਲੈਣ ਉਪਰੰਤ ਸਮਝ ਲੈਂਦੇ ਸਨ ਕਿ ਹੁਣ ਉਨ੍ਹਾਂ ਦੀ ਮੁਕਤੀ ਵਿਚ ਕੋਈ ਸ਼ੰਕਾ ਨਹੀਂ ਰਹਿ ਗਿਆ। ਕਬੀਰ ਜੀ ਅਜਿਹੇ ਸ਼ਰਧਾਲੂਆਂ ਨੂੰ ਵੀ ਸਹੀ ਮਾਰਗ ਦੀ ਸੋਝੀ ਕਰਵਾਉਂਦੇ ਹਨ। ਆਪ ਅਨੁਸਾਰ ਜੇ ਅਜਿਹੇ ਤੀਰਥ-ਸਥਾਨਾਂ ਉਪਰ ਜਾ ਕੇ ਇਸ਼ਨਾਨ ਕਰ ਲੈਣ ਹੀ ਪਰਮਗਤਿ ਹੋ ਜਾਂਦੀ ਹੋਵੇ ਤਾਂ ਡੱਡੂ ਅਤੇ ਹੋਰ ਜਲਜੀਵ ਤਾਂ ਸਦਾ ਰਹਿੰਦੇ ਹੀ ਗੰਗਾ ਵਰਗੀਆਂ ਪਵਿੱਤਰ ਨਦੀਆਂ ਵਿਚ ਹਨ। ਫਿਰ ਤਾਂ ਉਨ੍ਹਾਂ ਨੂੰ ਹੀ ਸਭ ਤੋਂ ਪਹਿਲਾਂ ਮੁਕਤੀ ਪ੍ਰਾਪਤ ਹੋਵੇਗੀ। ਇਸੇ ਤਰ੍ਹਾਂ ਬਨਾਰਸ ਵਰਗੇ ਸ਼ਹਿਰ ਵਿਚ ਅਕਾਲ ਚਲਾਣਾ ਕਰ ਜਾਣ ਵਾਲੇ ਸਾਰੇ ਵਿਅਕਤੀ ਵੀ ਮੁਕਤੀ ਦੇ ਪਾਤਰ ਨਹੀਂ ਮੰਨੇ ਜਾ ਸਕਦੇ। ਜਿਹੜਾ ਵਿਅਕਤੀ ਪਰਮਾਤਮਾ ਦੀ ਭਗਤੀ ਕਰਦਾ ਹੈ ਅਤੇ ਮਨੁੱਖਤਾ ਦੀ ਸੇਵਾ ਵਿਚ ਆਪਣੀ ਜ਼ਿੰਦਗੀ ਗੁਜ਼ਾਰਦਾ ਹੈ, ਕੇਵਲ ਉਹੀ ਵਿਅਕਤੀ ਮੋਖ-ਪਦ ਦਾ ਅਧਿਕਾਰੀ ਹੈ। 'ਆਸਾ ਰਾਗ' ਵਿਚ ਕਬੀਰ ਜੀ ਫ਼ੁਰਮਾਉਂਦੇ ਹਨ:

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ॥
ਲੋਕ ਪਤੀਣੇ ਕਛੂ ਨਾ ਹੋਵੈ ਨਾਹੀ ਰਾਮ ਅਯਾਨਾ॥
ਪੂਜਹੁ ਰਾਮੁ ਏਕੁ ਹੀ ਦੇਵਾ॥
ਸਾਚਾ ਨਾਵਣੁ ਗੁਰ ਕੀ ਸੇਵਾ॥੧॥ਰਹਾਉ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥੨॥
ਮਨਹੁ ਕਠੋਰੁ ਮਰੈ ਬਨਾਰਸਿ ਨਰਕੁ ਨ ਬਾਂਚਿਆ ਜਾਈ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥੩॥
ਦਿਨਸੁ ਨ ਰੈਨਿ ਬੇਦੁ ਨਹੀਂ ਸਾਸਤ੍ਰੁ ਤਹਾ ਬਸੈ ਨਿਰੰਕਾਰਾ॥
ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ॥੪॥

*(ਆਦਿ ਗ੍ਰੰਥ, ਰਾਗ ਆਸਾ)*

## ਵਿਕਾਰਾਂ ਤੋਂ ਮੁਕਤੀ

ਕਬੀਰ ਜੀ ਆਪਣੀ ਬਾਣੀ ਵਿਚ ਥਾਂ-ਪੁਰ-ਥਾਂ ਇਹ ਉਪਦੇਸ਼ ਦਿੰਦੇ ਹਨ ਕਿ ਕਾਮ, ਕ੍ਰੋਧ, ਹੰਕਾਰ, ਲੋਭ ਅਤੇ ਮੋਹ ਨੂੰ ਛੱਡੇ ਤੋਂ ਬਿਨਾਂ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਜਿਵੇਂ ਦੀਵੇ ਵਿਚੋਂ ਜਦੋਂ ਤੇਲ ਖ਼ਤਮ ਹੋ ਜਾਂਦਾ ਹੈ ਤਾਂ ਬੱਤੀ ਬੁਝ ਜਾਂਦੀ ਹੈ ਇਸੇ ਤਰ੍ਹਾਂ ਮਨ ਵਿਚੋਂ ਵਾਸ਼ਨਾਵਾਂ ਦਾ ਤੇਲ ਮੁਕ ਜਾਣ ਤੇ ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ। ਜਦੋਂ ਸੁਆਂਗੀ ਮਨ ਸੌਂ ਜਾਂਦਾ ਹੈ ਅਤੇ ਉਸਦੀ ਢੋਲਕ ਨਹੀਂ ਵੱਜਦੀ, ਤ੍ਰਿਸ਼ਨਾ ਰੂਪੀ ਅੱਗ ਬਿਲਕੁਲ ਬੁਝ ਜਾਂਦੀ ਹੈ, ਉਸ ਵਿਚੋਂ ਧੂੰਆਂ ਵੀ ਨਹੀਂ ਨਿਕਲਦਾ ਤਾਂ ਹਰ ਪਾਸੇ ਨਿਰੰਕਾਰ ਹੀ ਨਿਰੰਕਾਰ ਦਿਖਾਈ ਦੇਣ ਲੱਗਦਾ ਹੈ। ਜਿਵੇਂ ਰਬਾਬ ਦੀਆਂ ਤਾਰਾਂ ਟੁੱਟ ਜਾਣ ਤਾਂ ਉਸ ਵਿਚੋਂ ਆਵਾਜ਼ ਨਹੀਂ ਨਿਕਲਦੀ, ਇਸੇ ਤਰ੍ਹਾਂ ਜਦੋਂ ਸਰੀਰ ਦਾ ਖ਼ਿਆਲ ਮੁੱਕ ਜਾਂਦਾ ਹੈ ਤਾਂ ਸਾਰੇ ਵਾਦ-ਵਿਵਾਦ ਖ਼ਤਮ ਹੋ ਜਾਂਦੇ ਹਨ, ਪਰਮਾਤਮਾ ਦੀ ਕ੍ਰਿਪਾ ਹੁੰਦੀ ਹੈ ਅਤੇ ਉਸ ਨਾਲ ਮਿਲਨ ਹੋ ਜਾਂਦਾ ਹੈ। ਇਸ ਭਾਵ ਨੂੰ ਸਮਝਾਉਂਦੇ ਹੋਏ ਕਬੀਰ ਜੀ ਫ਼ੁਰਮਾਉਂਦੇ ਹਨ:

ਬਾਤੀ ਸੂਕੀ ਤੇਲੁ ਨਿਖੂਟਾ॥
ਮੰਦਲੁ ਨ ਬਾਜੈ ਨਟੁ ਪੈ ਸੂਤਾ॥੧॥
ਬੁਝਿ ਗਈ ਅਗਨਿ ਨ ਨਿਕਸਿਉ ਧੂੰਆ॥
ਰਵਿ ਰਹਿਆ ਏਕੁ ਅਵਰੁ ਨਹੀ ਦੂਆ॥੧॥ ਰਹਾਉ॥
ਟੂਟੀ ਤੰਤੁ ਨ ਬਜੈ ਰਬਾਬੁ॥
ਭੂਲਿ ਬਿਗਾਰਿਓ ਅਪਨਾ ਕਾਜੁ॥੨॥
ਕਥਨੀ ਬਦਨੀ ਕਹਨੁ ਕਹਾਵਨੁ॥
ਸਮਝਿ ਪਰੀ ਤਉ ਬਿਸਰਿਓ ਗਾਵਨੁ॥੩॥
ਕਹਤ ਕਬੀਰ ਪੰਚ ਜੋ ਚੂਰੇ॥
ਤਿਨ ਤੇ ਨਾਹਿ ਪਰਮਪਦੁ ਦੂਰੇ॥੪॥

*(ਆਦਿ ਗ੍ਰੰਥ, ਰਾਗ ਆਸਾ)*

ਕਬੀਰ ਜ਼ੀ ਦਾ ਸੰਦੇਸ਼ ਹੈ ਕਿ ਜੋ ਜਨ ਲੋਹੇ ਅਤੇ ਸੋਨੇ ਨੂੰ ਇਕੋ ਜਿਹਾ ਸਮਝਦੇ ਹਨ, ਉਹ ਪਰਮੇਸ਼ਰ ਰੂਪ ਹਨ। ਉਸਤਤ ਅਤੇ ਨਿੰਦਾ, ਦੋਹਾਂ ਨੂੰ ਛੱਡ ਦੇਵੋ, ਮਾਨ ਅਭਿਮਾਨ ਦਾ ਵੀ ਤਿਆਗ ਕਰ ਦੇਵੋ। ਪਰੰਤੂ ਅਜਿਹਾ ਕੰਮ ਕਰਨਾ ਬੜਾ ਕਠਿਨ ਹੈ। ਕੋਈ ਵਿਰਲਾ ਹੀ ਅਜਿਹਾ ਕੰਮ ਕਰ ਸਕਦਾ ਹੈ। ਸ੍ਰਿਸ਼ਟੀ ਦੇ ਤਿੰਨੇ ਗੁਣ—ਰਜੋ, ਤਮੋ ਅਤੇ ਸਤੋ ਪਰਮਾਤਮਾ ਦੀ ਮਾਇਆ ਦਾ ਕ੍ਰਿਸ਼ਮਾ ਹਨ। ਜਿਹੜਾ ਵਿਅਕਤੀ ਇਨ੍ਹਾਂ ਤਿੰਨਾਂ ਨੂੰ ਤਜ ਕੇ ਚੌਥੇ ਗੁਣ 'ਤੁਰੀਆ ਅਵਸਥਾ' ਦਾ ਜਾਣਕਾਰ ਹੁੰਦਾ ਹੈ, ਉਸਨੂੰ ਪਰਮਪਦ ਦੀ ਪ੍ਰਾਪਤੀ ਹੁੰਦੀ ਹੈ। ਕਬੀਰ ਜੀ ਆਪਣੇ ਇਕ ਸ਼ਬਦ ਵਿਚ ਯੁੱਧ ਦੇ ਰੂਪਕ ਦੁਆਰਾ ਸਮਝਾਉਂਦੇ ਹਨ ਕਿ ਮਨ ਰੂਪੀ ਦੁਰਗਮ ਕਿਲ੍ਹੇ ਨੂੰ ਫ਼ਤਹਿ ਕਰਨ ਲਈ ਪ੍ਰੇਮ ਭਗਤੀ, ਸਹਿਜ ਗਿਆਨ ਅਤੇ ਸਤ-ਸੰਤੋਖ ਰੂਪੀ ਹਥਿਆਰਾਂ ਦੀ ਜ਼ਰੂਰਤ ਪੈਂਦੀ ਹੈ। ਸਾਧ ਸੰਗਤ ਅਤੇ ਗੁਰੂ ਦੀ ਕ੍ਰਿਪਾ ਤੋਂ ਬਿਨਾਂ ਇਸ ਮਨ ਨੂੰ ਜਿੱਤਿਆ ਨਹੀਂ ਜਾ ਸਕਦਾ :

**ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥**
**ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥**
**ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜ਼ਾ॥**
**ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗੜ ਕੋ ਰਾਜਾ॥**

*(ਆਦਿ ਗ੍ਰੰਥ, ਰਾਗ ਭੈਰਉ)*

## ਮਾਇਆ

ਕਬੀਰ ਜੀ ਨੇ ਮਾਇਆ ਨੂੰ ਇਕ 'ਪਰਮ ਸੁੰਦਰੀ' ਜਾਂ 'ਵਿਸ਼ਵ ਮੋਹਿਨੀ ਨਾਰੀ' ਦੇ ਰੂਪ ਵਿਚ ਚਿਤ੍ਰਿਤ ਕੀਤਾ ਹੈ, ਜਿਸਦਾ ਸੁਭਾਉ ਹੀ ਠੱਗਣਾ ਜਾਂ ਸੰਮੋਹਿਤ ਕਰਨਾ ਹੈ। ਕਬੀਰ ਜੀ ਨੇ 'ਮਾਇਆ' ਦਾ ਵਰਣਨ ਕਰਦਿਆਂ ਹੋਇਆਂ ਕਿਹਾ ਹੈ ਕਿ ਇਸ ਮੋਹਿਨੀ ਦਾ ਤਿਆਗ ਕਰਨ ਦੀ ਚਾਹੇ ਲੱਖ ਕੋਸ਼ਿਸ਼ ਕੀਤੀ ਜਾਵੇ ਤਾਂ ਵੀ ਉਹ ਪਿੱਛਾ ਨਹੀਂ ਛੱਡਦੀ। ਉਸ ਨੂੰ ਬਾਰ ਬਾਰ ਆਪਣੇ ਜਾਲ ਵਿਚ ਫਸਾਉਂਦੀ ਰਹਿੰਦੀ ਹੈ। ਉਹ ਜਲ, ਥਲ ਅਤੇ ਆਕਾਸ਼—ਸਭ ਥਾਂ ਸਮਾਨ ਰੂਪ ਵਿਚ ਮੌਜੂਦ ਹੈ। ਕਦੇ ਮਾਤਾ-ਪਿਤਾ, ਕਦੇ ਪਤੀ-ਪਤਨੀ, ਕਦੇ ਆਦਰ-ਮਾਨ, ਕਦੇ ਜਪ-ਤਪ ਅਤੇ ਕਦੇ ਯੋਗ ਦੇ ਰੂਪ ਵਿਚ ਇਹ ਵਿਅਕਤੀ ਨੂੰ ਫਸਾ ਲੈਂਦੀ ਹੈ। ਇਹ ਇਕ ਡਾਇਣ ਵਾਂਗ ਮਨ ਵਿਚ ਛਿਪੀ ਰਹਿੰਦੀ ਹੈ। ਉਸਦੇ ਪੰਜੇ ਪੁੱਤਰ—ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਵਿਅਕਤੀ ਨੂੰ ਭਾਂਤ-ਭਾਂਤ ਦੇ ਨਾਚ ਨਚਾਉਂਦੇ ਹਨ। ਪਰ ਇਹ ਮਾਇਆ ਉਸ ਪਰਮ-ਤੱਤ ਦੀ ਲੀਲ੍ਹਾ ਹੀ ਹੈ। ਇਹੀ ਸਤੋ, ਰਜੋ, ਤਮੋ ਗੁਣਾਂ ਦੇ ਰੂਪ ਵਿਚ ਦਿਖਾਈ ਦੇਣ ਵਾਲੀ ਤ੍ਰਿਗੁਣਾਤਮਕ ਪ੍ਰਕ੍ਰਿਤੀ ਵੀ ਹੈ, ਜਿਸਦਾ ਪਸਾਰਾ ਸਾਰੇ ਜਗਤ ਵਿਚ ਲਕਸ਼ਿਤ ਹੁੰਦਾ ਹੈ।

ਇਹ ਤ੍ਰਿਗੁਣਾਤਮਕ ਪ੍ਰਕ੍ਰਿਤੀ ਹੀ ਮਾਇਆ ਹੈ ਪਰ ਜੋ ਮਾਇਆ ਚੇਤੰਨ-ਰੂਪ ਬ੍ਰਹਮ ਨੂੰ ਈਸ਼ਵਰ-ਰੂਪ ਵਿਚ ਪ੍ਰਗਟ ਕਰਦੀ ਹੈ, ਉਹ ਸਤੋ-ਗੁਣ ਪ੍ਰਧਾਨ ਹੈ ਅਰਥਾਤ ਉਸ ਵਿਚ ਰਜੋਗੁਣ ਅਤੇ ਤਮੋਗੁਣ ਦਾ ਅਭਾਵ ਹੈ। ਕੁਝ ਵੇਦਾਂਤੀ ਆਚਾਰੀਆ ਪ੍ਰਕ੍ਰਿਤੀ ਨੂੰ ਦੋ ਤਰ੍ਹਾਂ ਦੀ ਮੰਨਦੇ ਹਨ—ਵਿਸ਼ੁੱਧ ਸਤੋਗੁਣ ਪ੍ਰਧਾਨ ਅਤੇ ਅਵਿਸ਼ੁੱਧ ਸਤੋਗੁਣ ਪ੍ਰਧਾਨ। ਪਹਿਲੀ ਨੂੰ ਮਾਇਆ ਕਹਿੰਦੇ ਹਨ ਅਤੇ ਦੂਸਰੀ ਨੂੰ ਅਵਿੱਦਿਆ। ਕਬੀਰ ਜੀ ਮਾਇਆ ਅਤੇ ਅਵਿੱਦਿਆ ਵਿਚ ਕੋਈ ਭੇਦ-ਭਾਵ ਨਹੀਂ ਰੱਖਦੇ ਕਿਉਂਕਿ ਆਪ ਸ਼ਾਸਤਰੀ ਬਾਰੀਕੀਆਂ ਵਿਚ ਪੈਣ ਦੀ





 

ਬਜਾਇ ਭਗਤੀ-ਭਾਵ ਨਾਲ ਪਰਮਾਤਮਾ ਤਕ ਪਹੁੰਚਣ ਦੇ ਵਿਚਾਰ ਦੇ ਧਾਰਨੀ ਹਨ। ਇਸ ਪ੍ਰਸੰਗ ਵਿਚ ਆਚਾਰੀਆ ਦ੍ਵਿਵੇਦੀ ਜੀ ਲਿਖਦੇ ਹਨ ਕਿ ਮਾਇਆ, ਨਿਰੰਜਨ ਦੀ ਇਕ ਸ਼ਕਤੀ ਹੈ। ਬ੍ਰਹਿਮੰਡ ਵਿਚ ਜੋ ਮਾਇਆ ਹੈ, ਪਿੰਡ ਵਿਚ ਉਹ ਕੁੰਡਲਿਨੀ ਹੈ। ਕੁੰਡਲਿਨੀ ਦਾ ਨਾਮ ਹੀ ਮਾਇਆ ਹੈ, ਆਦਿ ਸ਼ਕਤੀ ਹੈ ਜਾਂ ਨਾਗਿਨ ਅਥਵਾ ਸਰਪਨੀ ਹੈ। ਇਸੇ ਨਾਗਿਨ ਦੀ ਫੁੰਕਾਰ 'ਪ੍ਰਾਣ' ਹੈ। ਇਸੇ ਤਰ੍ਹਾਂ ਬ੍ਰਹਿਮੰਡ ਵਿਚ ਜੋ ਵਸਤੂ 'ਨਿਰੰਜਨ' ਹੈ ਉਹੀ ਪਿੰਡ ਵਿਚ 'ਮਨ' ਹੈ। ਇਸੇ ਨੂੰ 'ਨਾਗ' ਕਹਿੰਦੇ ਹਨ। ਇਸੇ 'ਨਾਗ' ਅਤੇ 'ਨਿਰੰਜਨ' ਨੇ ਮਿਲ ਕੇ ਸਾਰਾ ਪ੍ਰਪੰਚ ਖੜਾ ਕੀਤਾ ਹੈ। (*ਕਬੀਰ,* ਪੰਨਾ 120)

ਕਬੀਰ ਜੀ ਅਨੁਸਾਰ ਮਾਇਆ ਤੋਂ ਵੱਧ ਬਲਵਾਨ ਕੋਈ ਹੋਰ ਨਹੀਂ ਹੈ। ਜਿਸ ਮਾਇਆ ਨੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਨੂੰ ਛਲ ਲਿਆ ਅਤੇ ਜਿਸ ਨੇ ਸਾਰੇ ਸੰਸਾਰ ਨੂੰ ਡੰਗ ਮਾਰਿਆ ਸੀ, ਉਹ ਗੁਰੂ ਦੀ ਕ੍ਰਿਪਾ ਨਾਲ ਸੰਤ ਕਬੀਰ ਜੀ ਨੇ ਵੇਖ ਲਈ। ਮਾਇਆ ਦੇ ਵਿਆਪਕ ਪ੍ਰਭਾਵ ਨੂੰ ਵੱਖ ਵੱਖ ਰੂਪਕਾਂ ਦੁਆਰਾ ਸਮਝਾਉਂਦੇ ਹੋਏ ਕਬੀਰ ਜੀ ਲਿਖਦੇ ਹਨ ਕਿ ਜਲ ਵਿਚ ਮੱਛੀਆਂ ਮਾਇਆ ਦੇ ਪ੍ਰਭਾਵ ਨਾਲ ਵਿੰਨ੍ਹੀਆਂ ਹੋਈਆਂ ਹਨ। ਦੀਵੇ ਉਪਰ ਪਤੰਗ ਦਾ ਜਲਣਾ ਵੀ ਮਾਇਆ ਦਾ ਹੀ ਪ੍ਰਭਾਵ ਹੈ। ਮਾਇਆ, ਕਾਮ ਦੇ ਰੂਪ ਵਿਚ ਹਾਥੀ ਨੂੰ ਆਪਣੇ ਵੱਸ ਵਿਚ ਕਰ ਲੈਂਦੀ ਹੈ। ਸੱਪ ਅਤੇ ਭੌਰੇ ਮਾਇਆ ਕਾਰਨ ਹੀ ਵਿਨਾਸ਼ ਨੂੰ ਪਹੁੰਚਦੇ ਹਨ। ਪੰਛੀ, ਜੰਗਲੀ ਜਾਨਵਰ, ਘੋੜੇ, ਊਠ ਅਤੇ ਤਪੀ-ਤਪੀਸਰ ਵਰਗੇ ਪ੍ਰਤਾਪੀ ਲੋਕ ਵੀ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਨਹੀਂ ਰਹਿ ਸਕੇ ਹਨ। ਕਬੀਰ ਜੀ ਅਨੁਸਾਰ:

**ਜਲ ਮਹਿ ਮੀਨ ਮਾਇਆ ਕੇ ਬੇਧੇ॥**
**ਦੀਪਕ ਪਤੰਗ ਮਾਇਆ ਕੇ ਛੇਦੇ॥**
**ਕਾਮ ਮਾਇਆ ਕੁੰਚਰ ਕਉ ਬਿਆਪੈ॥**
**ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ॥੧॥**
**ਮਾਇਆ ਐਸੀ ਮੋਹਨੀ ਭਾਈ॥**
**ਜੇਤੇ ਜੀਅ ਤੇਤੇ ਡਹਕਾਈ॥੧॥ ਰਹਾਉ॥** *(ਆਦਿ ਗ੍ਰੰਥ, ਰਾਗ ਭੈਰਉ)*

ਕਬੀਰ ਜੀ ਦਾ ਕਥਨ ਹੈ ਕਿ ਮਾਇਆ ਆਪਣੇ ਪ੍ਰਭਾਵ ਨਾਲ ਜੀਵ ਨੂੰ ਪਰਮਾਤਮਾ ਤੋਂ ਵਿਜੋਗ ਦਿੰਦੀ ਹੈ। ਮਾਇਆ ਦੇ ਇਸ਼ਾਰੇ ਉੱਪਰ ਨੱਚਦੇ ਹੋਏ ਲੋਕ ਪਰਮਾਤਮਾ ਤੋਂ ਬੇਮੁਖ ਹੋ ਜਾਂਦੇ ਹਨ। ਮਾਇਆ, ਆਤਮਾ ਦੇ ਸ਼ੀਸ਼ੇ ਨੂੰ ਮੈਲਾ ਕਰ ਦਿੰਦੀ ਹੈ, ਜਿਸ ਕਾਰਨ ਪ੍ਰਭੂ ਦਾ ਸਾਖਿਆਤਕਾਰ ਨਹੀਂ ਹੁੰਦਾ। ਕਬੀਰ ਜੀ ਆਪਣੇ ਇਕ ਸ਼ਬਦ ਵਿਚ ਫ਼ੁਰਮਾਉਂਦੇ ਹਨ ਕਿ ਬ੍ਰਹਮਾ, ਇੰਦਰ, ਚੰਦ, ਸੂਰਜ ਅਤੇ ਹੋਰ ਸਾਰੇ ਦੇਵੀ-ਦੇਵਤੇ ਮਾਇਆ ਦੇ ਪ੍ਰਭਾਵ ਕਾਰਨ ਮੈਲੇ (ਮਲੀਨ) ਹੋ ਚੁੱਕੇ ਹਨ:

**ਮੈਲਾ ਬ੍ਰਹਮਾ ਮੈਲਾ ਇੰਦੁ॥**
**ਰਵਿ ਮੈਲਾ ਮੈਲਾ ਹੈ ਚੰਦ॥੧॥**
**ਮੈਲਾ ਮਲਤਾ ਇਹੁ ਸੰਸਾਰ॥**
**ਇਕ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ॥੧॥ ਰਹਾਉ॥... ...**
**ਕਹਿ ਕਬੀਰ ਤੇ ਜਨ ਪਰਵਾਨ॥**
**ਨਿਰਮਲ ਤੇ ਜੋ ਰਾਮਹਿ ਜਾਨ॥** *(ਆਦਿ ਗ੍ਰੰਥ, ਰਾਗ ਭੈਰਉ)*





 

ਕਬੀਰ ਜੀ ਦੇ ਸ਼ਲੋਕਾਂ ਵਿਚ ਮਾਇਆ ਨੂੰ ਵਿਵਿਧ ਰੰਗਾਂ-ਰੂਪਾਂ ਵਿਚ ਪੇਸ਼ ਕੀਤਾ ਗਿਆ ਹੈ। ਕਿਧਰੇ ਇਹ ਮੋਹਨੀ ਹੈ, ਕਿਧਰੇ ਚੋਰਨੀ, ਕਿਧਰੇ ਠਗਣੀ ਹੈ ਅਤੇ ਕਿਧਰੇ ਪਰਛਾਵਾਂ ਹੈ। ਇਸ ਪ੍ਰਸੰਗ ਵਿਚ ਉਨ੍ਹਾਂ ਦੇ ਕੁਝ ਸ਼ਲੋਕ ਦੇਖੋ :

**ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰ ॥**
**ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰ ॥**

**ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ ॥**
**ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ ॥** *(ਆਦਿ ਗ੍ਰੰਥ)*

**ਮਾਇਆ ਤੋ ਠਗਨੀ ਭਈ ਠਗਤ ਫਿਰੈ ਸਬ ਦੇਸ ॥**
**ਜਾ ਠਗ ਯਾ ਠਗਨੀ ਠਗੀ ਤਾ ਠਗ ਕੋ ਆਦੇਸ ॥**

**ਕਬੀਰਾ ਮਾਯਾ ਮੋਹਨੀ ਮੋਹੇ ਜਾਨ ਸੁਜਾਨ ॥**
**ਭਾਗੈ ਹੂੰ ਛੂਟੇ ਨਹੀ ਭਰਿ ਭਰਿ ਮਾਰੈ ਬਾਨ ॥**

**ਮਾਯਾ ਦੀਪਕ ਨਰ ਪਤੰਗ ਭ੍ਰਮਿ ਭ੍ਰਮਿ ਮਾਹਿੰ ਪਰੰਤ ॥**
**ਕੋਏ ਏਕ ਕੁਰੂ ਗਯਾਨ ਤੇ ਉਬਰੇ ਸਾਧੂ ਸੰਤ ॥** *(ਕਬੀਰ ਵਚਨਾਵਲੀ)*

## ਮੂਰਤੀ ਪੂਜਾ

ਕਬੀਰ ਜੀ ਦੀ ਬਾਣੀ ਦਾ ਇਕ ਹੋਰ ਵਿਚਾਰਧਾਰਾਈ ਆਧਾਰ ਮੂਰਤੀ-ਪੂਜਾ ਵਰਗੇ ਮਿਥਿਆ ਰੀਤੀ-ਰਿਵਾਜਾਂ ਦੇ ਖੰਡਣ ਨਾਲ ਜੁੜਿਆ ਹੋਇਆ ਹੈ। ਕਬੀਰ ਜੀ ਆਪਣੇ ਵੱਖ ਵੱਖ ਸ਼ਬਦਾਂ ਵਿਚ ਸਪਸ਼ਟ ਤੌਰ 'ਤੇ ਇਹ ਐਲਾਨ ਕਰਦੇ ਹੋਏ ਸੁਣੇ ਜਾ ਸਕਦੇ ਹਨ ਕਿ ਜਿਹੜੇ ਲੋਕ ਪੱਥਰ ਦੀਆਂ ਮੂਰਤੀਆਂ ਨੂੰ ਭਗਵਾਨ ਸਮਝ ਕੇ ਪੂਜਦੇ ਹਨ, ਉਨ੍ਹਾਂ ਦੀ ਸਾਰੀ ਪੂਜਾ-ਅਰਚਾ ਵਿਅਰਥ ਹੈ, ਪੱਥਰ ਦੇ ਇਹ ਗੂੰਗੇ ਦੇਵਤਾ ਪਰਮਾਤਮਾ ਨਹੀਂ ਹਨ :

**ਜੋ ਪਾਥਰ ਕਉ ਕਹਤੇ ਦੇਵ ॥**
**ਤਾ ਕੀ ਬਿਰਥੀ ਹੋਵੈ ਸੇਵ ॥**
**ਜੋ ਪਾਥਰ ਕੀ ਪਾਂਈ ਪਾਇ ॥**
**ਤਿਸ ਕੀ ਘਾਲ ਅਜਾਂਈ ਜਾਇ ॥੧॥**
**ਠਾਕੁਰ ਹਮਰਾ ਸਦ ਬੋਲੰਤਾ ॥**
**ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥**

ਆਪਣੇ ਇਕ ਹੋਰ ਸ਼ਬਦ ਵਿਚ ਦੇਵ-ਪੂਜਾ ਲਈ ਫੁੱਲ-ਪੱਤੀਆਂ ਤੋੜ ਰਹੀ ਮਾਲਣ ਨੂੰ ਉਪਦੇਸ਼ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਜਿਸ ਪੱਥਰ ਦੀ ਦੇਵਤੇ ਲਈ ਤੂੰ ਫੁੱਲ-ਪੱਤੀਆਂ ਤੋੜ ਰਹੀ ਹੈਂ, ਉਸਦੇ ਹਰ ਪੱਤੇ ਪੱਤੇ ਵਿਚ ਜ਼ਿੰਦਗੀ ਧੜਕ ਰਹੀ ਹੈ ਜਦੋਂ ਕਿ ਦੇਵ-ਮੂਰਤੀ ਨਿਰਜੀਵ ਹੈ। ਜਦੋਂ ਇਹ ਪੱਥਰ ਦੀ ਮੂਰਤੀ ਘੜੀ ਜਾ ਰਹੀ ਸੀ ਤਾਂ ਮੂਰਤੀ ਬਣਾਉਣ ਵਾਲਾ ਕਲਾਕਾਰ ਉਸਦੀ ਛਾਤੀ ਉੱਤੇ ਪੈਰ ਰੱਖ ਕੇ ਇਸਦਾ ਨਿਰਮਾਣ ਕਰ ਰਿਹਾ ਸੀ। ਜੇ ਇਸ ਮੂਰਤੀ ਵਿਚ ਕੋਈ ਸ਼ਕਤੀ ਹੁੰਦੀ ਤਾਂ ਉਹ ਅਜਿਹੀ ਅਵੱਗਿਆ ਕਰਨ ਵਾਲੇ ਕਲਾਕਾਰ ਦਾ ਵਿਨਾਸ਼ ਕਰ ਦਿੰਦੀ,

ਪਰੰਤੂ ਉਸਨੇ ਅਜਿਹਾ ਕੁਝ ਨਹੀਂ ਕੀਤਾ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਪੱਥਰ ਦੀ ਬਣੀ ਹੋਈ ਦੇਵ-ਮੂਰਤੀ ਵਿਚ ਕੋਈ ਸ਼ਕਤੀ ਨਹੀਂ ਹੈ। ਇਸ ਸ਼ਬਦ ਵਿਚ ਕਬੀਰ ਜੀ ਫ਼ੁਰਮਾਉਂਦੇ ਹਨ :

**ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥**
**ਜਿਸੁ ਪਾਹਨੁ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥**
**ਭੂਲੀ ਮਾਲਨੀ ਹੈ ਏਉ ॥**
**ਸਤਿਗੁਰੁ ਜਾਗਤਾ ਹੈ ਦੇਉ ॥੧॥ ਰਹਾਉ ॥**
**ਬ੍ਰਹਮੁ ਪਾਤੀ ਬਿਸਨ ਡਾਰੀ ਫੂਲ ਸੰਕਰ ਦੇਉ ॥**
**ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸਕੀ ਸੇਉ ॥੨॥**
**ਪਾਖਾਨ ਗਢਿ ਕੈ ਮੂਰਤਿ ਕੀਨੀ ਦੇ ਕੈ ਛਾਤੀ ਪਾਉ ॥**
**ਜੇ ਏਹੁ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥** *(ਆਦਿ ਗ੍ਰੰਥ, ਰਾਗ ਆਸਾ)*

## ਜ਼ਾਤ-ਪਾਤ ਦਾ ਖੰਡਣ

ਉਂਜ ਤਾਂ ਮੱਧਕਾਲ ਦੇ ਲਗਪਗ ਸਾਰੇ ਸੰਤਾਂ ਅਤੇ ਭਗਤਾਂ ਨੇ ਵਰਣ-ਵਿਵਸਥਾ ਉਪਰ ਆਧਾਰਿਤ ਸਮਾਜਿਕ ਪ੍ਰਣਾਲੀ ਦਾ ਖੰਡਣ ਕੀਤਾ ਅਤੇ ਜ਼ਾਤ-ਪਾਤ ਉਪਰ ਆਧਾਰਿਤ ਇਕ ਵਿਅਕਤੀ ਦੀ ਦੂਜੇ ਉਪਰ ਸ੍ਰੇਸ਼ਠਤਾ ਦੇ ਸਵਾਲ ਨੂੰ ਚੁਨੌਤੀ ਦਿੱਤੀ, ਪਰੰਤੂ ਕਬੀਰ-ਬਾਣੀ ਵਿਚ ਅਜਿਹੀ ਚੁਨੌਤੀ ਬਹੁਤ ਜ਼ੋਰਦਾਰ ਹੋ ਨਿੱਬੜਦੀ ਹੈ। ਆਪ ਆਪਣੇ ਸ਼ਬਦਾਂ ਵਿਚ ਬਾਰ ਬਾਰ ਉਸ ਬ੍ਰਾਹਮਣ ਵਰਗ ਨੂੰ ਵੰਗਾਰਦੇ ਹਨ ਜੋ ਵਰਣ-ਵਿਵਸਥਾ ਉਪਰ ਆਧਾਰਿਤ ਸਮਾਜਿਕ-ਪ੍ਰਣਾਲੀ ਦੀ ਵਕਾਲਤ ਕਰ ਕੇ ਇਸ ਨੂੰ ਮੰਨਣ ਵਾਸਤੇ ਆਪ ਲੋਕਾਂ ਨੂੰ ਮਜਬੂਰ ਕਰਦਾ ਹੈ।

ਕਬੀਰ ਜੀ ਤੋਂ ਪਹਿਲਾਂ ਨਾਮਦੇਵ ਨੇ, ਕਬੀਰ ਜੀ ਦੇ ਸਮਕਾਲੀ ਰਵਿਦਾਸ ਨੇ ਅਤੇ ਕਬੀਰ ਜੀ ਦੇ ਉੱਤਰਕਾਲੀ ਗੁਰੂ ਨਾਨਕ ਨੇ ਜ਼ਾਤ-ਪਾਤੀ ਪ੍ਰਬੰਧ ਦੀ ਨਿਖੇਧੀ ਕੀਤੀ ਸੀ। ਨਾਮਦੇਵ ਜੀ 'ਪੰਡੀਆ' ਨੂੰ ਉਲ੍ਹਾਮਾ ਦਿੰਦੇ ਹਨ ਕਿ ਇਹ ਉਸਦੀ ਜ਼ਾਤ ਨੂੰ ਢੇਡ ਕਹਿੰਦਾ ਹੈ, ਰਵਿਦਾਸ ਜੀ ਬਾਰ ਬਾਰ ਆਪਣੇ ਆਪ ਨੂੰ 'ਚਮਾਰ' ਦੱਸ ਕੇ ਕਥਿਤ ਉੱਚ-ਵਰਣ ਦੇ ਲੋਕਾਂ ਨੂੰ ਸ਼ਰਮਸਾਰ ਕਰਦੇ ਹਨ। ਗੁਰੂ ਨਾਨਕ ਦੇਵ ਜੀ ਨੀਵਿਆਂ ਦੀ ਧਿਰ ਬਣਨ ਦਾ ਐਲਾਨ ਕਰ ਕੇ ਭਾਰਤੀ ਸਮਾਜ ਦੇ ਇਸ ਕੋਝ ਵੱਲ ਸੰਕੇਤ ਕਰਦੇ ਹਨ। ਇਸ ਪ੍ਰਸੰਗ ਵਿਚ ਕਬੀਰ ਜੀ ਦਾ ਸੁਰ ਵਿਦਰੋਹੀ ਅਤੇ ਚੁਨੌਤੀ-ਭਰਪੂਰ ਹੈ। ਕਬੀਰ ਜੀ ਬ੍ਰਾਹਮਣ ਵਰਗ ਦੀ ਕਥਿਤ ਸ੍ਰੇਸ਼ਠਤਾ ਦੇ ਸੰਕਲਪ ਦੀ ਖਿੱਲੀ ਉਡਾਉਂਦੇ ਹੋਏ ਕਹਿੰਦੇ ਹਨ ਕਿ ਹੇ ਬ੍ਰਾਹਮਣ! ਤੂੰ ਬ੍ਰਾਹਮਣ (ਸ੍ਰੇਸ਼ਠ) ਕਦੋਂ ਅਤੇ ਕਿਵੇਂ ਬਣਿਆ ਹੈਂ? ਜੇ ਤੂੰ ਬ੍ਰਾਹਮਣੀ ਦੇ ਪੇਟ ਤੋਂ ਜੰਮਣ ਕਾਰਨ ਹੀ ਬ੍ਰਾਹਮਣ ਅਖਵਾਉਂਦਾ ਹੈਂ ਤਾਂ ਤੂੰ ਮਾਂ ਦੀ ਕੁੱਖ ਵਿਚੋਂ ਕਿਸੇ ਹੋਰ ਰਸਤੇ ਰਾਹੀਂ ਬਾਹਰ ਕਿਉਂ ਨਹੀਂ ਆਇਆ? ਅਤੇ ਫੇਰ ਦੇਖੋ! ਬ੍ਰਾਹਮਣ ਅਤੇ ਸ਼ੂਦਰ ਕਹੇ ਜਾਣ ਵਾਲੇ ਵਰਣਾਂ ਦੀ ਸਰੀਰਕ-ਪ੍ਰਣਾਲੀ ਵਿਚ ਵੀ ਕੋਈ ਅੰਤਰ ਨਹੀਂ ਹੈ। ਜੇ ਇਕ ਸ਼ੂਦਰ ਦੀਆਂ ਨਾੜਾਂ ਵਿਚ ਲਹੂ ਵਗਦਾ ਹੈ ਤਾਂ ਇਹੀ ਲਹੂ ਇਕ ਬ੍ਰਾਹਮਣ ਦੀਆਂ ਨਾੜਾਂ ਵਿਚ ਵੀ ਚੱਲ ਰਿਹਾ ਹੈ। ਜੇ ਬ੍ਰਾਹਮਣ ਦੀਆਂ ਨਾੜਾਂ ਵਿਚ ਲਹੂ ਦੀ ਬਜਾਇ ਦੁੱਧ ਵਗ ਰਿਹਾ ਹੁੰਦਾ ਤਾਂ ਵੀ ਉਸਨੂੰ ਵੱਖਰਾ ਜਾਂ ਵਿਸ਼ੇਸ਼ ਕਿਹਾ ਜਾ ਸਕਦਾ ਸੀ। ਕਬੀਰ ਜੀ ਸਪਸ਼ਟ ਤੌਰ 'ਤੇ ਇਹ ਵਿਦਿਤ ਕਰ ਦਿੰਦੇ ਹਨ ਕਿ ਜ਼ਾਤ-ਜਨਮ ਦੀ ਦ੍ਰਿਸ਼ਟੀ ਤੋਂ ਹੀ ਕੋਈ ਬ੍ਰਾਹਮਣ (ਸ੍ਰੇਸ਼ਠ) ਨਹੀਂ ਬਣ ਜਾਂਦਾ ਬਲਕਿ 'ਬ੍ਰਾਹਮਣ'





 

ਉਹੀ ਹੈ ਜੋ 'ਬ੍ਰਹਮ' ਬਾਰੇ ਵਿਚਾਰ ਕਰਦਾ ਹੈ, ਉਸਦਾ ਸਿਮਰਨ ਕਰਦਾ ਹੈ ਅਤੇ ਸਾਰੇ ਲੋਕਾਂ ਨੂੰ ਇਕ ਦੂਸਰੇ ਦੇ ਸਮਾਨ ਸਮਝਦਾ ਹੈ। ਕਬੀਰ ਜੀ ਅਨੁਸਾਰ:

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**
**ਲੋਗਾ ਭਰਮਿ ਨ ਭੂਲਹੁ ਭਾਈ॥**
**ਖਾਲਿਕ ਖਲਕ ਖਲਕ ਮਹਿ ਖਾਲਿਕ ਪੂਰਿ ਰਹਿਓ ਸ੍ਰਬ ਠਾਈ॥**

*(ਆਦਿ ਗ੍ਰੰਥ, ਰਾਗ ਪ੍ਰਭਾਤੀ)*

ਕਬੀਰ ਜੀ ਨੂੰ ਆਪਣੇ ਨੀਵੀਂ ਜਾਤੀ ਵਿਚੋਂ ਪੈਦਾ ਹੋਣ ਬਾਰੇ ਕੋਈ ਮਲਾਲ ਨਹੀਂ ਸੀ। ਨਾ ਹੀ ਆਪ ਕਦੇ ਜਾਤੀਵਾਦ ਦੇ ਸੰਬੰਧੀ ਅਹਿਸਾਸਿ-ਕਮਤਰੀ ਦਾ ਪ੍ਰਗਟਾਵਾ ਕਰਦੇ ਹਨ ਬਲਕਿ ਨਿਮਨ-ਜਾਤੀ ਨਾਲ ਆਪਣੇ ਸੰਬੰਧਾਂ ਨੂੰ ਉਹ ਬੜੀ ਖੁਲ੍ਹਦਿਲੀ ਨਾਲ ਪ੍ਰਗਟਾਉਂਦੇ ਹਨ। ਇਥੋਂ ਪ੍ਰਤੀਤ ਹੁੰਦਾ ਹੈ ਕਿ ਆਪ ਜਾਤੀਵਾਦ ਦੀਆਂ ਸੀਮਾਵਾਂ ਤੋਂ ਉਪਰ ਉੱਠ ਕੇ ਇਕ ਅਜਿਹੇ ਵੈਰਾਟ ਵਿਅਕਤੀ ਬਣ ਗਏ ਸਨ, ਜਿਸ ਨੂੰ ਆਪਣੇ ਇਨਸਾਨ ਹੋਣ 'ਤੇ 'ਗਰਵ' ਸੀ। ਕਬੀਰ ਜੀ ਦੇ ਸਲੋਕਾਂ ਵਿਚ ਜਾਤੀਵਾਦ ਦੇ ਵਿਰੋਧ ਵਿਚ ਉਨ੍ਹਾਂ ਦੀਆਂ ਬੜੀਆਂ ਪ੍ਰਮਾਣੀਕ ਅਤੇ ਕ੍ਰਾਂਤੀਕਾਰੀ ਟਿੱਪਣੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਆਪਣੇ ਇਕ ਸਲੋਕ ਵਿਚ ਉਹ ਫ਼ੁਰਮਾਉਂਦੇ ਹਨ ਕਿ ਭਾਵੇਂ ਮੇਰੀ (ਤੁੱਛ) ਜਾਤੀ ਦਾ ਨਾਂ ਸੁਣ ਕੇ ਵੱਡੀਆਂ ਜ਼ਾਤਾਂ ਦੇ ਲੋਕ ਹੱਸਣ ਲੱਗ ਪੈਂਦੇ ਹਨ ਪਰੰਤੂ ਮੈਨੂੰ ਇਸ ਦਾ ਕੋਈ ਝੋਰਾ ਜਾਂ ਚਿੰਤਾ ਨਹੀਂ ਹੈ। ਬਲਕਿ ਮੈਂ ਤਾਂ ਇਸ ਗੱਲੋਂ ਆਪਣੇ ਸਿਰਜਣਹਾਰ ਤੋਂ ਕੁਰਬਾਨ ਜਾਂਦਾ ਹਾਂ ਕਿ ਉਸਨੇ ਮੈਨੂੰ ਇਸ (ਤੁੱਛ) ਜਾਤੀ ਵਿਚ ਜਨਮ ਦੇ ਕੇ ਨਾਮ ਜਪਣ ਦਾ ਇਕ ਦੁਰਲੱਭ ਅਵਸਰ ਪ੍ਰਦਾਨ ਕੀਤਾ ਹੈ। ਕਿਉਂਕਿ ਹੋ ਸਕਦਾ ਹੈ ਕਿ ਜੇ ਮੈਂ ਕਿਸੇ 'ਉੱਚ' ਜਾਤੀ ਵਿਚ ਜਨਮ ਲੈਂਦਾ ਤਾਂ ਮੈਨੂੰ ਇਸ ਪਾਸੇ ਦੀ ਸੁਰਤਿ ਹੀ ਨਾ ਆਉਂਦੀ ਅਤੇ ਮੈਂ ਮਾਨਵੀਂ ਜੀਵਨ ਦੇ ਸਭ ਤੋਂ ਮਹੱਤਵਪੂਰਨ ਉਦੇਸ਼ 'ਸਿਮਰਨ' ਤੋਂ ਮਹਿਰੂਮ ਹੀ ਰਹਿ ਜਾਂਦਾ। ਇਸ ਪ੍ਰਸੰਗ ਵਿਚ ਕਬੀਰ ਜੀ ਦਾ ਹੇਠ-ਲਿਖਿਤ ਸਲੋਕ ਵੇਖੋ:

**ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ॥**
**ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰ॥੨॥**

ਕਬੀਰ ਬਾਣੀ ਵਿਚ ਇਕ ਅਜਿਹੀ ਚੇਤਨਾ ਹੈ ਜੋ ਰਵਾਇਤੀ ਸਮਾਜਿਕ ਪ੍ਰਬੰਧ ਅਨੁਸਾਰ ਨੀਵੀਆਂ ਸਮਝੀਆਂ ਜਾਣ ਵਾਲੀਆਂ ਜਾਤੀਆਂ ਨਾਲ ਸੰਬੰਧਿਤ ਲੋਕਾਂ ਵਿਚ ਜਿਊਣ ਲਈ ਇਕ ਨਵੀਂ ਆਸ਼ਾ ਅਤੇ ਉਮੰਗ ਪੈਦਾ ਕਰਦੀ ਹੈ। ਕਬੀਰ ਜੀ ਅਨੁਸਾਰ ਜਿਸ ਵਿਅਕਤੀ ਦੇ ਮਨ ਵਿਚ ਪਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ ਉਹ ਹਰ ਪ੍ਰਕਾਰ ਦੀ ਤੁੱਛ-ਭਾਵਨਾ ਤੋਂ ਮੁਕਤ ਹੋ ਜਾਂਦਾ ਹੈ। ਉਸ ਦੇ ਮਨ ਵਿਚ ਇਕ ਨਵਾਂ ਵਿਸ਼ਵਾਸ ਅਤੇ ਭਰੋਸਾ ਪੈਦਾ ਹੋ ਜਾਂਦਾ ਹੈ, ਜਿਸ ਦੇ ਸਦਕਾ ਉਹ ਸਭ ਪ੍ਰਕਾਰ ਦੇ ਭਰਮ-ਭੁਲੇਖਿਆਂ ਤੋਂ ਮੁਕਤ ਹੋ ਕੇ ਆਪਣੇ ਮਾਨਵ ਧਰਮ ਦੀ ਪਾਲਣਾ ਕਰ ਜਾਂਦਾ ਹੈ। ਇਸ ਸਥਿਤੀ ਦਾ ਬੋਧ ਕਰਵਾਉਂਦੇ ਕਬੀਰ ਜੀ ਆਪਣੇ ਇਕ ਸਲੋਕ ਵਿਚ ਫ਼ੁਰਮਾਉਂਦੇ ਹਨ:

**ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੈ ਗੁਪਾਲ॥**
**ਕਬੀਰ ਰਮਈਆ ਕੰਠ ਮਿਲੁ ਚੂਕਹਿ ਸਰਬ ਜੰਜਾਲ॥੮੨॥**

ਕਬੀਰ ਜੀ ਨਾ ਕੇਵਲ ਜਾਤੀ ਦੇ ਆਧਾਰ 'ਤੇ ਮਨੁੱਖ ਮਨੁੱਖ ਵਿਚਲੀ ਬਨਾਵਟੀ 'ਵਿਖਮਤਾ' ਦਾ ਵਿਰੋਧ ਕਰਦੇ ਹਨ ਬਲਕਿ ਆਰਥਿਕ ਵਿਵਸਥਾ ਦੁਆਰਾ ਪਾਈਆਂ ਵੰਡੀਆਂ ਦੇ ਵਿਰੁੱਧ ਵੀ ਆਪਣੀ ਆਵਾਜ਼ ਡਟ ਕੇ ਬੁਲੰਦ ਕਰਦੇ ਹਨ। ਆਪ ਦਾ ਵਿਚਾਰ ਹੈ ਕਿ ਨਿਰਧਨ/ਸਰਧਨ ਵਾਲੀ ਵਰਗ-ਵੰਡ ਵੀ ਬਨਾਵਟੀ ਅਤੇ ਮਾਨਵ ਵਿਰੋਧੀ ਹੈ ਕਿਉਂਕਿ ਨਿਰਧਨ ਉਹ ਨਹੀਂ ਜਿਸ ਪਾਸ ਕੋਈ ਧਨ-ਦੌਲਤ ਨਹੀਂ ਬਲਕਿ ਅਜਿਹਾ ਵਿਅਕਤੀ ਹੈ, ਜਿਸਦੇ ਹਿਰਦੇ ਵਿਚ ਪ੍ਰਭੂ ਦਾ ਨਿਵਾਸ ਨਹੀਂ ਹੈ। ਆਪ ਪਰਮਾਤਮਾ ਦੇ ਨਾਮ ਰੂਪ ਸਰਮਾਏ ਨੂੰ ਮਨੁੱਖ ਦੀ ਸਭ ਤੋਂ ਵੱਡੀ ਪ੍ਰਾਪਤੀ ਗਿਣਦੇ ਹਨ। ਨਿਰਧਨ/ਸਰਧਨ ਦੇ ਸੰਬੰਧ ਵਿਚ ਕਬੀਰ ਜੀ ਦਾ ਦ੍ਰਿਸ਼ਟੀਕੋਣ ਇਕ ਹੋਰ ਪੱਖ ਤੋਂ ਵੀ ਬੜਾ ਅਗਰਗਾਮੀ ਹੈ। ਆਪ ਲਿਖਦੇ ਹਨ ਕਿ ਸਾਡੀ ਪੂੰਜੀਵਾਦੀ ਅਰਥ-ਵਿਵਸਥਾ ਵਿਚ ਚੰਗੇ/ਬੁਰੇ ਹੋਣ ਸੰਬੰਧੀ ਲੋਕਾਂ ਦੇ ਮਾਪਦੰਡ ਹੀ ਬਦਲ ਗਏ ਹਨ। ਪੂੰਜੀਪਤੀਆਂ ਨੇ ਦੁਨੀਆਂ ਨੂੰ ਆਪਣੇ ਅਧੀਨ ਬਣਾਈ ਰੱਖਣ ਵਾਸਤੇ ਸਭਿਆਚਾਰਕ ਪ੍ਰਤੀਮਾਨ ਹੀ ਬਦਲ ਦਿੱਤੇ ਹਨ। ਇਨ੍ਹਾਂ ਪ੍ਰਤੀਮਾਨਾਂ ਅਧੀਨ ਵਿਚਰਦੀ ਹੋਈ ਸਾਡੀ ਪੂੰਜੀਵਾਦੀ ਦੁਨੀਆਂ ਨਿਰਧਨ ਵਿਅਕਤੀ ਨੂੰ ਕੋਈ ਆਦਰ-ਸਤਿਕਾਰ ਨਹੀਂ ਦਿੰਦੀ। ਜੇ ਕੋਈ ਨਿਰਧਨ ਵਿਅਕਤੀ ਕਿਸੇ ਸਰਧਨ ਨੂੰ ਮਿਲਣ ਵਾਸਤੇ ਜਾਂਦਾ ਹੈ ਤਾਂ ਉਹ ਅੱਗੋਂ ਉਸ ਤੋਂ ਮੂੰਹ ਫੇਰ ਲੈਂਦਾ ਹੈ ਪਰ ਇਸ ਦੇ ਵਿਪਰੀਤ ਜੇ ਕੋਈ ਸਰਧਨ, ਨਿਰਧਨ ਵਿਅਕਤੀ ਨੂੰ ਮਿਲਣ ਵਾਸਤੇ ਜਾਵੇ ਤਾਂ ਨਿਰਧਨ ਉਸਦੀ ਪੂਰੀ ਪੂਰੀ ਆਉਭਗਤ ਕਰਦਾ ਹੈ। ਕਬੀਰ ਜੀ, ਪੂੰਜੀਵਾਦੀ ਨਿਜ਼ਾਮ ਦੀ ਦੇਣ ਮਨੁੱਖ ਦੇ ਇਸ ਸਭਿਆਚਾਰਕ ਵਤੀਰੇ ਨੂੰ ਬਦਲਣ ਦਾ ਆਹਵਾਨ ਦਿੰਦੇ ਹਨ। ਆਪ ਅਨੁਸਾਰ ਨਿਰਧਨ ਅਤੇ ਸਰਧਨ ਦੋਵੇਂ ਇਕ ਦੂਜੇ ਦੇ ਭਾਈ ਭਾਈ ਹਨ ਕਿਉਂਕਿ ਦੋਵੇਂ ਮਨੁੱਖ ਜਾਤੀ ਨਾਲ ਸੰਬੰਧ ਰੱਖਦੇ ਹਨ। ਹਾਂ, ਜੇ ਕਿਸੇ ਨੂੰ ਨਿਰਧਨ ਸਮਝਣਾ ਹੀ ਹੋਵੇ ਤਾਂ ਨਿਰਧਨ ਉਹ ਨਹੀਂ ਹੁੰਦਾ, ਜਿਸ ਪਾਸ ਧਨ ਨਾ ਹੋਵੇ ਬਲਕਿ ਅਜਿਹਾ ਸ਼ਖ਼ਸ ਹੁੰਦਾ ਹੈ, ਜਿਸ ਦੇ ਹਿਰਦੇ ਵਿਚ ਪ੍ਰਭੂ ਦੇ ਨਾਮ ਰੂਪੀ ਪੂੰਜੀ ਦੀ ਅਣਹੋਂਦ ਹੁੰਦੀ ਹੈ। ਇਸ ਵਿਚਾਰ ਨੂੰ ਵਿਅਕਤ ਕਰਦੇ ਹੋਏ ਕਬੀਰ ਜੀ ਲਿਖਦੇ ਹਨ :

**ਨਿਰਧਨ ਆਦਰੁ ਕੋਇ ਨ ਦੇਇ ॥**
**ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥੧॥ ਰਹਾਉ ॥**
**ਜਉ ਨਿਰਧਨੁ ਸਰਧਨ ਕੈ ਜਾਇ ॥**
**ਆਗੇ ਬੈਠਾ ਪੀਠਿ ਫਿਰਾਇ ॥੧॥**
**ਜਉ ਸਰਧਨੁ ਨਿਰਧਨ ਕੈ ਜਾਇ ॥**
**ਦੀਆ ਆਦਰੁ ਲੀਆ ਬੁਲਾਇਆ ॥੨॥**
**ਨਿਰਧਨੁ ਸਰਧਨੁ ਦੋਨਉ ਭਾਈ ॥**
**ਪ੍ਰਭ ਕੀ ਕਲਾ ਨ ਮੇਟੀ ਜਾਈ ॥੩॥**
**ਕਹਿ ਕਬੀਰ ਨਿਰਧਨ ਹੈ ਸੋਈ ॥**
**ਜਾ ਕੈ ਹਿਰਦੈ ਨਾਮੁ ਨ ਹੋਈ ॥੪॥** *(ਰਾਗ ਭੈਰਉ)*

## ਸੰਪਰਦਾਇਕ ਭਾਵਨਾ

ਕਬੀਰ ਜੀ ਦੀ ਜੀਵਨੀ ਇਕ ਮੁਕੰਮਲ ਅਤੇ ਸੰਪੂਰਨ ਇਨਸਾਨ ਦੀ ਜੀਵਨੀ ਹੈ। ਆਪ ਦੇ ਜੀਵਨ ਬਾਰੇ ਦੋ ਪਰਸਪਰ ਵਿਰੋਧੀ ਵਿਚਾਰ ਪ੍ਰਚਲਿਤ ਹਨ। ਆਪ ਦੇ ਕੁਝ

ਜੀਵਨੀਕਾਰ ਆਪ ਨੂੰ ਇਕ ਹਿੰਦੂ ਸਮਝਦੇ ਹਨ ਅਤੇ ਦੂਸਰੇ ਆਪ ਨੂੰ ਮੁਸਲਮਾਨ ਘੋਸ਼ਿਤ ਕਰਦੇ ਹਨ। ਭਾਵੇਂ ਆਪ ਦਾ ਨਾਮ 'ਕਬੀਰ' ਇਕ ਮੁਸਲਿਮ ਨਾਮ ਹੈ, ਪਰੰਤੂ ਆਪ ਦੇ ਸੰਵਾਦ ਅਤੇ ਪ੍ਰਤਾੜਨਾ ਦੀ ਵੱਡੀ ਧਿਰ ਹਿੰਦੂ ਬ੍ਰਾਹਮਣ ਹੈ, ਜਿਥੋਂ ਆਪ ਦੇ ਜੀਵਨੀਕਾਰ ਇਹ ਅਨੁਮਾਨ ਲਗਾਉਂਦੇ ਹਨ ਕਿ ਆਪ ਇਕ ਹਿੰਦੂ ਭਗਤ ਹੋਣਗੇ। ਪ੍ਰੋਫ਼ੈਸਰ ਸਾਹਿਬ ਸਿੰਘ ਨੇ 'ਭਗਤ ਬਾਣੀ ਸਟੀਕ' (ਹਿੱਸਾ ਚੌਥਾ) ਵਿਚ ਲਿਖਿਆ ਹੈ ਕਿ ਇਹ ਖ਼ਿਆਲ ਉੱਕਾ ਹੀ ਗ਼ਲਤ ਹੈ ਕਿ ਕਬੀਰ ਜੀ ਮੁਸਲਮਾਨ ਸਨ। ਇਸ ਪ੍ਰਸੰਗ ਵਿਚ ਸਭ ਤੋਂ ਪਹਿਲੀ ਦਲੀਲ ਉਨ੍ਹਾਂ ਨੇ ਆਪ ਦੇ ਸ਼ਬਦ-ਭੰਡਾਰ ਦੀ ਦਿੱਤੀ ਹੈ। ਆਪ ਅਨੁਸਾਰ ਕਬੀਰ ਜੀ ਦੀ ਬਾਣੀ ਵਿਚ ਸਾਰੇ ਸ਼ਬਦ 'ਹੇਂਦਕੇ' ਹਨ। ਸਿਰਫ਼ ਉਥੇ ਹੀ ਮੁਸਲਮਾਨੀ ਸ਼ਬਦ ਮਿਲਣਗੇ, ਜਿਥੇ ਕਿਸੇ ਮੁਸਲਮਾਨ ਨਾਲ ਬਹਿਸ ਹੈ। ਪਰਮਾਤਮਾ ਵਾਸਤੇ ਵੀ ਕਬੀਰ ਜੀ ਨੇ ਆਮ ਤੌਰ 'ਤੇ ਉਹੀ ਸ਼ਬਦ ਵਰਤੇ ਹਨ, ਜੋ ਹਿੰਦੂ ਲੋਕ ਆਪਣੇ ਅਵਤਾਰਾਂ ਵਾਸਤੇ ਵਰਤਦੇ ਹਨ, ਜਿਵੇਂ—ਮਾਧਉ, ਪੀਤਾਂਬਰ, ਰਾਮ, ਹਰਿ, ਨਾਰਾਇਨ, ਠਾਕੁਰ, ਸਾਰਿੰਗਧਰ ਆਦਿਕ।

ਪ੍ਰੋ. ਸਾਹਿਬ ਸਿੰਘ ਅਨੁਸਾਰ ਆਪ ਜੀ ਦੀ ਬਾਣੀ ਦੇ ਸਿਰਲੇਖ ਵਿਚ ਆਪ ਦੇ ਨਾਮ ਨਾਲ 'ਭਗਤ' ਸ਼ਬਦ ਦਾ ਪ੍ਰਯੋਗ ਹੋਇਆ ਹੈ। ਗੁਰੂ ਜੀ ਨੇ 'ਭਗਤ' ਸ਼ਬਦ ਹਿੰਦੂ ਮਹਾਂਪੁਰਸ਼ਾਂ ਲਈ ਵਰਤਿਆ ਹੈ। ਫ਼ਰੀਦ ਜੀ ਦੇ ਨਾਮ ਨਾਲ 'ਸ਼ੇਖ਼' ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ, ਜੋ ਮੁਸਲਮਾਨਾਂ ਲਈ ਵਰਤਿਆ ਜਾਂਦਾ ਸੀ।

ਕਬੀਰ-ਬਾਣੀ ਵਿਚ ਨੀਵੀਂ ਜਾਤੀ ਪ੍ਰਤੀ ਵਿਤਕਰੇ ਦੇ ਬਹੁਤ ਸਾਰੇ ਵੇਰਵੇ ਪ੍ਰਸਤੁਤ ਹੋਏ ਹਨ। ਇਹ ਵਿਤਕਰਾ ਹਿੰਦੂ ਸਮਾਜ ਵਿਚ ਹੀ ਵਧੇਰੇ ਉੱਘੜਵਾਂ ਸੀ। ਜੇ ਕਬੀਰ ਜੀ ਮੁਸਲਮਾਨ ਜੁਲਾਹੇ ਹੁੰਦੇ ਤਾਂ ਕੋਈ ਬ੍ਰਾਹਮਣ ਉਨ੍ਹਾਂ ਨੂੰ ਸ਼ੂਦਰ ਕਹਿਣ ਦੀ ਜੁਰਅੱਤ ਨਾ ਕਰ ਸਕਦਾ। ਇਸੇ ਤਰ੍ਹਾਂ ਕਬੀਰ ਜੀ ਕਈ ਥਾਵਾਂ 'ਤੇ ਆਪਣੇ ਨਾਮ ਨਾਲ 'ਦਾਸ' ਸ਼ਬਦਾਂ ਦਾ ਪ੍ਰਯੋਗ ਕਰਦੇ ਹਨ। ਇਥੋਂ ਵੀ ਆਪ ਦੇ ਇਕ ਹਿੰਦੂ ਹੋਣ ਦਾ ਪ੍ਰਮਾਣ ਮਿਲਦਾ ਹੈ।

ਦੂਸਰੇ ਪਾਸੇ ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਅਤੇ ਡਾ. ਭਾਈ ਜੋਧ ਸਿੰਘ ਵਰਗੇ ਵਿਦਵਾਨ ਆਪ ਨੂੰ ਇਕ ਮੁਸਲਮਾਨ ਕਵੀ ਘੋਸ਼ਿਤ ਕਰਦੇ ਹਨ। ਇਨ੍ਹਾਂ ਵਿਦਵਾਨਾਂ ਅਨੁਸਾਰ :

> ਕਬੀਰ ਜੀ ਨਾਥ ਪੰਥੀਆਂ ਦੀ ਇਕ ਜਾਤੀ ਵਿਚ ਪੈਦਾ ਹੋਏ ਸਨ। ਇਹ ਲੋਕ ਕੱਪੜਾ ਬੁਣ ਕੇ ਜਾਂ ਸੂਤ ਕੱਤ ਕੇ ਜਾਂ ਗੋਰਖ ਅਤੇ ਭਰਥਰੀ ਦੇ ਨਾਮ 'ਤੇ ਭਿੱਖਿਆ ਮੰਗ ਕੇ ਗੁਜ਼ਾਰਾ ਕਰਦੇ ਸਨ। ਇਨ੍ਹਾਂ ਵਿਚ ਨਿਰਾਕਾਰ ਦੀ ਭਾਵਨਾ ਪ੍ਰਚਲਿਤ ਸੀ। ਆਸ ਪਾਸ ਦੇ ਚੰਗੇਰੇ ਹਿੰਦੂ ਸਮਾਜ ਦੀ ਦ੍ਰਿਸ਼ਟੀ ਵਿਚ ਉਹ ਨੀਚ ਅਤੇ ਅਛੂਤ ਸਨ। ਮੁਸਲਮਾਨਾਂ ਦੇ ਆਉਣ ਪਿੱਛੋਂ ਇਹ ਲੋਕ ਹੌਲੀ ਹੌਲੀ ਮੁਸਲਮਾਨ ਬਣਦੇ ਗਏ। ਪੰਜਾਬ, ਬਿਹਾਰ, ਉੱਤਰ ਪ੍ਰਦੇਸ਼ ਅਤੇ ਬੰਗਾਲ ਵਿਚ ਇਨ੍ਹਾਂ ਲੋਕਾਂ ਨੇ ਸਾਮੂਹਿਕ ਤੌਰ 'ਤੇ ਮੁਸਲਮਾਨ ਧਰਮ ਕਬੂਲ ਕਰ ਲਿਆ ਸੀ। ਕਬੀਰ ਜੀ ਇਨ੍ਹਾਂ ਨਵੇਂ ਧਰਮ ਬਦਲੀ ਕੀਤੇ ਲੋਕਾਂ ਵਿਚ ਪਲੇ ਸਨ।
>
> *(ਭਾਈ ਜੋਧ ਸਿੰਘ, ਭਗਤ ਕਬੀਰ ਜੀ, ਪੰਨੇ 13-14)*

ਪਰੰਤੂ ਜਦੋਂ ਅਸੀਂ ਕਬੀਰ ਜੀ ਦੀ ਬਾਣੀ ਦਾ ਅਧਿਐਨ ਕਰਦੇ ਹਾਂ ਤਾਂ ਸਾਨੂੰ ਕਬੀਰ ਜੀ ਨਾ ਤਾਂ ਹਿੰਦੂ ਨਜ਼ਰ ਆਉਂਦੇ ਹਨ ਅਤੇ ਨਾ ਹੀ ਮੁਸਲਮਾਨ। ਇਨ੍ਹਾਂ ਦੋਹਾਂ ਧਰਮਾਂ ਵਿਚ ਪੈਦਾ ਹੋ ਚੁੱਕੇ ਉਲਾਰਾਂ-ਵਿਕਾਰਾਂ ਦੀ ਆਲੋਚਨਾ ਕਰਦੇ ਹੋਏ ਕਬੀਰ ਜੀ ਇਕ ਆਜ਼ਾਦ ਮਨੁੱਖ ਦਾ ਨਕਸ਼ਾ ਅਤੇ ਤਸੱਵੁਰ ਪੇਸ਼ ਕਰਦੇ ਹਨ। ਆਸਾ ਰਾਗ ਵਿਚ ਲਿਖੇ ਆਪਣੇ ਇਕ ਸ਼ਬਦ



 

ਵਿਚ ਹਿੰਦੂ ਭੇਖਧਾਰੀਆਂ ਦੀ ਆਲੋਚਨਾਂ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ ਕਿ ਅਜਿਹੇ ਵਿਅਕਤੀਆਂ ਨੂੰ ਸੰਤ ਕਹਿਣ ਨਾਲੋਂ ਬਨਾਰਸ ਦੇ ਠੱਗ ਆਖਣਾ ਵਧੇਰੇ ਉਚਿਤ ਹੈ:

**ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥**
**ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥** *(ਰਾਗ ਆਸਾ)*

ਇਸ ਤਰ੍ਹਾਂ ਆਪ ਮੁਸਲਿਮ ਭੇਖਧਾਰੀਆਂ ਨੂੰ ਵੀ ਆਪਣੀ ਆਲੋਚਨਾ ਦਾ ਨਿਸ਼ਾਨਾ ਬਣਾਉਂਦੇ ਹਨ। ਆਪ ਦਾ ਵਿਚਾਰ ਹੈ ਕਿ ਹਿੰਦੂ ਅਤੇ ਮੁਸਲਮਾਨਾਂ—ਦੋਹਾਂ ਵਿਚ ਉਸੇ ਇਕੋ ਇਕ ਸਰਬ ਸ਼ਕਤੀਮਾਨ ਪਰਮਾਤਮਾ ਦਾ ਨਿਵਾਸ ਹੈ। ਆਪ ਫ਼ੁਰਮਾਉਂਦੇ ਹਨ:

**ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ॥**
**ਆਪਾ ਦੇਖ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ॥**
**ਕਾਜੀ ਸਾਹਿਬੁ ਏਕੋ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨਾ ਦੇਖੈ॥**
**ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ॥... ...**
**ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ॥**
**ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥** *(ਰਾਗ ਆਸਾ)*

ਜੇ ਕਬੀਰ ਜੀ ਹਿੰਦੂ ਅਤੇ ਮੁਸਲਿਮ ਭੇਖਧਾਰੀਆਂ ਦੀ ਆਲੋਚਨਾ ਕਰਦੇ ਹਨ ਤਾਂ ਆਪ ਜੋਗੀਆਂ, ਜਤੀਆਂ, ਤਪੀਆਂ ਅਤੇ ਸੰਨਿਆਸੀਆਂ ਨੂੰ ਵੀ ਨਹੀਂ ਬਖ਼ਸ਼ਦੇ। ਡਾ. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਵਰਗੇ ਜਿਹੜੇ ਵਿਦਵਾਨਾਂ ਦਾ ਵਿਚਾਰ ਹੈ ਕਿ ਆਪ ਜੋਗੀਆਂ ਦੇ ਇਕ ਫ਼ਿਰਕੇ ਨਾਥ-ਪੰਥ ਨਾਲ ਸੰਬੰਧ ਰੱਖਦੇ ਸਨ ਅਤੇ ਇਸੇ ਲਈ ਆਪ ਹਿੰਦੂ ਅਤੇ ਮੁਸਲਿਮ ਦੋਹਾਂ ਫ਼ਿਰਕਿਆਂ ਦੀ ਆਲੋਚਨਾ ਕਰਦੇ ਹਨ; ਅਜਿਹੇ ਵਿਦਵਾਨਾਂ ਨੂੰ ਕਬੀਰ-ਬਾਣੀ ਦਾ ਪਾਠ ਵਧੇਰੇ ਇਕਾਗਰਤਾ ਨਾਲ ਕਰਨ ਦੀ ਜ਼ਰੂਰਤ ਹੈ। ਕਿਉਂਕਿ ਕਬੀਰ ਜੀ ਕਿਸੇ ਵੀ ਸੰਪਰਦਾਇਕ ਵਿਅਕਤੀ ਜਾਂ ਸੰਸਥਾ ਨੂੰ ਹੱਲਾਸ਼ੇਰੀ ਨਹੀਂ ਦਿੰਦੇ। ਬਲਕਿ ਹਰ ਸੰਪਰਦਾਇ ਨੂੰ ਸਹੀ ਜੀਵਨ ਜਾਚ ਸਮਝਾਉਣ ਦਾ ਪ੍ਰਯਤਨ ਕਰਦੇ ਹਨ। ਇਸ ਪ੍ਰਸੰਗ ਵਿਚ ਉਨ੍ਹਾਂ ਦੁਆਰਾ ਉਚਾਰਿਆ ਹੋਇਆ ਇਕ ਹੋਰ ਸ਼ਬਦ ਵੇਖੋ:

**ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥਿ ਭ੍ਰਮਨਾ॥**
**ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ॥੧॥**
**ਤਾ ਤੇ ਸੇਵੀਅਲੇ ਰਾਮਨਾ॥**
**ਰਸਨਾ ਰਾਮ ਨਾਮ ਹਿਤ ਜਾ ਕੈ ਕਹਾ ਕਰੇ ਜਮਨਾ॥ ਰਹਾਉ॥**
**ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ॥**
**ਤੰਤ੍ਰ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ॥੨॥**
**ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ॥**
**ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ॥੩॥**
**ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ ਕਹੂ ਨ ਊਬਰਨਾ॥**
**ਕਹੁ ਕਬੀਰ ਇਉ ਰਾਮਹਿ ਜੰਪਉ ਮੇਟਿ ਜਨਮ ਮਰਨਾ॥੪॥** *(ਰਾਗ ਆਸਾ)*



 

ਅਰਥਾਤ ਇਸ ਦੁਨੀਆਂ ਵਿਚ ਕਈ ਤਰ੍ਹਾਂ ਦੇ ਲੋਕ ਹਨ—ਜੋਗੀ ਹਨ, ਜਤੀ ਹਨ, ਤਪੀ ਹਨ ਅਤੇ ਤੀਰਥਾਂ ਉਪਰ ਜਾ ਕੇ ਇਸ਼ਨਾਨ ਕਰਨ ਵਾਲੇ ਸਾਧੂ ਹਨ। ਇਸੇ ਤਰ੍ਹਾਂ ਘੋਨ-ਮੋਨ ਸ੍ਵੇੜੇ ਹਨ, ਮੋਨਧਾਰੀ ਅਤੇ ਜਟਾਧਾਰੀ ਸਾਧੂ ਹਨ। ਪਰੰਤੂ ਇਹ ਸਾਰੇ ਸਾਧਨ ਕਰਦਿਆਂ ਵੀ ਵਿਅਕਤੀ ਜਨਮ-ਮਰਨ ਦੇ ਗੇੜ ਤੋਂ ਮੁਕਤ ਨਹੀਂ ਹੋ ਸਕਦਾ। ਸੋ ਸੁਭ ਤੋਂ ਚੰਗਾ ਉਪਾਉ ਇਹੀ ਹੈ ਕਿ ਪਰਮਾਤਮਾ ਦੇ ਨਾਮ ਦਾ ਸਿਮਰਨ ਕੀਤਾ ਜਾਵੇ। ਜਿਸ ਮਨੁੱਖ ਦੇ ਦਿਲ ਵਿਚ ਪਰਮਾਤਮਾ ਦਾ ਪਿਆਰ ਵੱਸਿਆ ਹੋਇਆ ਹੈ ਅਤੇ ਜੋ ਆਪਣੀ ਰਸਨਾ ਨਾਲ ਉਸਦਾ ਨਾਮ ਸਿਮਰਦਾ ਰਹਿੰਦਾ ਹੈ, ਜਮਦੂਤ ਉਸਦਾ ਕੁਝ ਵੀ ਨਹੀਂ ਵਿਗਾੜ ਸਕਦੇ। ਪਰੰਤੂ ਜਿਹੜੇ ਲੋਕ ਸ਼ਾਸਤਰ, ਵੇਦ, ਜੋਤਿਸ਼ ਅਤੇ ਵਿਆਕਰਨ ਦੇ ਗਿਆਤਾ ਮਾਤਰ ਹੋਣ ਦੀ ਸੂਰਤ ਵਿਚ ਮੁਕਤੀ ਦੀ ਆਕਾਂਖਿਆ ਰੱਖਦੇ ਹਨ, ਉਹ ਕਦੇ ਵੀ ਸਫਲ ਨਹੀਂ ਹੋ ਪਾਉਂਦੇ। ਇਸੇ ਤਰ੍ਹਾਂ ਰਾਜ-ਭਾਗ ਦੀਆਂ ਮੌਜਾਂ ਮਾਣਨ ਵਾਲੇ, ਤਖ਼ਤਾਂ ਉਪਰ ਬੈਠਣ ਵਾਲੇ ਅਤੇ ਸੁੰਦਰ ਨਾਰੀਆਂ ਨਾਲ ਭੋਗ-ਵਿਲਾਸ ਕਰਨ ਵਾਲੇ ਰਾਜੇ-ਰਜਵਾੜੇ ਵੀ ਆਵਾਗਵਣ ਦੇ ਚੱਕਰ ਵਿਚੋਂ ਮੁਕਤ ਨਹੀਂ ਹੋ ਸਕਦੇ। ਕਬੀਰ ਜੀ ਬੜੀ ਦ੍ਰਿੜ੍ਹਤਾ ਨਾਲ ਇਹ ਉਪਦੇਸ਼ ਦਿੰਦੇ ਹਨ ਕਿ ਵੇਦਾਂ-ਪੁਰਾਣਾਂ ਅਤੇ ਸਿਮ੍ਰਤੀਆਂ ਦੇ ਪਾਠ ਵੀ ਜਨਮ-ਮਰਨ ਦੇ ਗੇੜ ਤੋਂ ਸੁਰਖ਼ਰੂ ਨਹੀਂ ਕਰ ਸਕਦੇ ਬਲਕਿ ਕੇਵਲ ਪਰਮਾਤਮਾ ਦਾ ਸਿਮਰਨ ਹੀ ਇਸ ਗੇੜ ਤੋਂ ਮੁਕਤੀ ਦਿਵਾ ਸਕਦਾ ਹੈ।

ਕਬੀਰ ਜੀ ਹਿੰਦੂਆਂ, ਮੁਸਲਮਾਨਾਂ ਅਤੇ ਜੋਗੀਆਂ ਦੇ ਉਨ੍ਹਾਂ ਸਾਰੇ ਬਾਹਰੀ ਧਾਰਮਿਕ ਚਿਹਨਕਾਂ ਉਪਰ ਹੱਲਾ ਬੋਲਦੇ ਹਨ ਜਿਹੜੇ ਸੰਪਰਦਾਇਕ ਸੋਚ ਨੂੰ ਹੱਲਾਸ਼ੇਰੀ ਦਿੰਦੇ ਹਨ। ਆਪ ਨੇ ਇਨ੍ਹਾਂ ਸਾਰੇ ਧਰਮਾਂ ਦੀਆਂ ਰਵਾਇਤੀ ਪੂਜਾ-ਸ਼ੈਲੀਆਂ ਦਾ ਉਪਹਾਸ ਉਡਾ ਕੇ ਆਮ ਆਦਮੀ ਨੂੰ ਇਨਸਾਨੀਅਤ ਦਾ ਸੱਚਾ ਪਾਠ ਪੜ੍ਹਾਇਆ ਹੈ। ਇਸ ਤਰ੍ਹਾਂ ਕਬੀਰ ਜੀ ਆਮ ਆਦਮੀ ਨੂੰ ਧਾਰਮਿਕ ਸਦਭਾਵਨਾ ਦਾ ਪਾਠ ਪੜ੍ਹਾਉਂਦੇ ਹੋਏ ਉਸਨੂੰ ਇਕ ਆਜ਼ਾਦ ਇਨਸਾਨ ਬਣਨ ਦੀ ਪ੍ਰੇਰਨਾ ਦਿੰਦੇ ਹਨ। ਕਬੀਰ ਜੀ ਬਾਬਤ ਪ੍ਰਸਿੱਧ ਹੈ ਕਿ ਉਹ ਆਪਣੇ ਜੀਵਨ ਦੇ ਅੰਤਿਮ ਦਿਨਾਂ ਵਿਚ ਕਾਸ਼ੀ ਨੂੰ ਛੱਡ ਕੇ ਮਗਹਰ ਵਿਖੇ ਆਣ ਬਿਰਾਜੇ ਸਨ। ਉਨ੍ਹਾਂ ਦਿਨਾਂ ਵਿਚ ਪੰਡਤਾਂ ਨੇ ਇਹ ਗੱਲ ਫੈਲਾ ਰੱਖੀ ਸੀ ਕਿ ਕਾਸ਼ੀ ਵਿਚ ਪ੍ਰਾਣ ਤਿਆਗਣ ਵਾਲਾ ਸਿੱਧਾ ਸੁਰਗਾਂ ਨੂੰ ਜਾਂਦਾ ਹੈ ਜਦੋਂ ਕਿ ਮਗਹਰ ਵਿਚ ਕਾਲਵੱਸ ਹੋਣ ਵਾਲਾ ਖੋਤੇ ਦੀ ਜੂਨ ਵਿਚ ਪੈਂਦਾ ਹੈ। ਕਬੀਰ ਜੀ ਨੇ ਲੋਕਾਂ ਦੇ ਇਸ ਭਰਮ ਨੂੰ ਨਿਵਾਰਨ ਵਾਸਤੇ ਮਗਹਰ ਵਿਖੇ ਹੀ ਆਪਣੇ ਪ੍ਰਾਣ ਤਿਆਗੇ। ਇਸ ਪ੍ਰਸੰਗ ਵਿਚ ਕਬੀਰ ਜੀ ਦਾ ਇਕ ਪ੍ਰਸਿੱਧ ਕਾਵਿ-ਕਥਨ ਦੇਖੋ :

**ਸਗਲ ਜਨਮੁ ਸਿਵਪੁਰੀ ਗਵਾਇਆ॥**
**ਮਰਤੀ ਬਾਰ ਮਗਹਰਿ ਉਠਿ ਧਾਇਆ॥**
**ਬਹੁਤ ਬਰਸ ਤਪੁ ਕੀਆ ਕਾਸੀ॥**
**ਮਰਨ ਭਇਆ ਮਗਹਰ ਕੀ ਬਾਸੀ॥**
**ਕਾਸੀ ਮਗਹਰ ਸਮ ਬੀਚਾਰੀ॥**
**ਓਛੀ ਭਗਤਿ ਕੈਸੇ ਉਤਰਸਿ ਪਾਰੀ॥** *(ਗਉੜੀ ਕਬੀਰ ਜੀ, ਪੰਚਪਦੇ)*

ਕਬੀਰ ਜੀ ਆਪਣੇ ਯੁਗ ਵਿਚ ਕਿਸੇ ਸੂਫ਼ੀ, ਜੋਗੀ, ਹਿੰਦੂ ਜਾਂ ਮੁਸਲਮਾਨ ਨਾਲੋਂ 'ਇਕਈਸ਼ਵਰਵਾਦੀ' (monotheist) ਦੇ ਰੂਪ ਵਿਚ ਵਧੇਰੇ ਜਾਣੇ ਜਾਂਦੇ ਸਨ। ਅਬੁੱਲ ਫ਼ਜ਼ਲ

ਨੇ 1595 ਵਿਚ ਕਬੀਰ ਜੀ ਸੰਬੰਧੀ ਦੋ ਬੜੀਆਂ ਮਹੱਤਵਪੂਰਨ ਟਿਪਣੀਆਂ ਦਰਜ ਕੀਤੀਆਂ ਹਨ:

> "ਕਬੀਰ ਜੀ ਦੇ ਬਚਨਾਂ ਸੰਬੰਧੀ ਲੋਕਾਂ ਵਿਚ ਬੜੇ ਚਰਚੇ ਹਨ। ਉਸ ਦਾ ਮਾਰਗ ਬੜਾ ਵਿਸ਼ਾਲ ਅਤੇ ਵਿਚਾਰਧਾਰਾ ਬਹੁਤ ਉੱਚੀ-ਸੁੱਚੀ ਹੈ। ਉਹ ਹਿੰਦੂਆਂ ਅਤੇ ਮੁਸਲਮਾਨਾਂ, ਦੋਹਾਂ ਨੂੰ ਪਿਆਰ ਕਰਦਾ ਹੈ। ਜਦੋਂ ਉਸਨੇ ਆਪਣੀ ਦੇਹ ਤਿਆਗੀ ਤਾਂ ਮੁਸਲਮਾਨ ਉਸਨੂੰ ਦਫ਼ਨ ਕਰਨ ਵਾਸਤੇ ਅਤੇ ਹਿੰਦੂ ਉਸਦੇ ਸਸਕਾਰ ਵਾਸਤੇ ਅੱਗੇ ਆਏ।"

ਇਸੇ ਤਰ੍ਹਾਂ ਅਬੁੱਲ ਫ਼ਜ਼ਲ ਨੇ ਇਕ ਹੋਰ ਥਾਂ ਲਿਖਿਆ ਹੈ:

> "ਕਬੀਰ ਜੀ ਸਿਕੰਦਰ ਲੋਧੀ (1489-15157) ਦੇ ਰਾਜ ਕਾਲ ਸਮੇਂ ਬੜੇ ਪ੍ਰਸਿੱਧ ਸਨ। ਉਹ ਆਪਣੇ ਯੁਗ ਦੀਆਂ ਵੇਲਾ ਵਿਹਾ ਚੁੱਕੀਆਂ ਰਸਮਾਂ ਨੂੰ ਨਹੀਂ ਮੰਨਦੇ ਸਨ। ਉਨ੍ਹਾਂ ਦੇ ਬਹੁਤ ਸਾਰੇ ਸ਼ਬਦ ਲਿਖਤ ਰੂਪ ਵਿਚ ਮਿਲਦੇ ਹਨ।
>
> *(ਆਈਨੇ ਅਕਬਰੀ, ਸੰਪ. ਨਵਲ ਕਿਸ਼ੋਰ, ਪੰਨੇ 53, 78)*

ਨਾਭਾ ਜੀ ਦੀ 'ਭਗਤਮਾਲ' ਵਿਚ ਵੀ ਕਬੀਰ ਜੀ ਦੀਆਂ ਸਿਖਿਆਵਾਂ ਦੇ ਵੇਰਵੇ ਦਿੱਤੇ ਗਏ ਹਨ। ਇਸ ਗ੍ਰੰਥ ਵਿਚ ਅੰਕਿਤ ਹੈ ਕਿ ਕਬੀਰ ਜੀ ਵਰਣ-ਆਸ਼ਰਮ ਨੂੰ ਅਸਵੀਕਾਰ ਕਰਦੇ ਸਨ ਅਤੇ ਬ੍ਰਾਹਮਣਾਂ ਦੀਆਂ ਵੱਖ ਵੱਖ ਸੰਪਰਦਾਵਾਂ (ਛੇ ਸਕੂਲ) ਵਿਚ ਵੀ ਆਪ ਦਾ ਕੋਈ ਵਿਸ਼ਵਾਸ ਨਹੀਂ ਸੀ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਭਗਤੀ ਤੋਂ ਬਿਨਾਂ ਧਰਮ ਵੀ ਅਧਰਮ ਹੋ ਜਾਂਦਾ ਹੈ। ਭਜਨ ਤੋਂ ਬਿਨਾਂ ਜੋਗ, ਵਰਤ ਅਤੇ ਦਾਨ-ਪੁੰਨ ਵਰਗੀਆਂ ਕ੍ਰਿਆਵਾਂ ਮਿਥਿਆ ਅਤੇ ਅਰਥਹੀਣ ਹਨ। ਉਨ੍ਹਾਂ ਨੇ ਹਿੰਦੂਆਂ ਅਤੇ ਤੁਰਕਾਂ ਦੋਹਾਂ ਨੂੰ ਉਪਦੇਸ਼ ਦਿੱਤਾ। ਆਪ ਕਿਸੇ ਵੀ ਧਰਮ ਦੀ ਲਿਹਾਜ਼ ਨਹੀਂ ਸੀ ਕਰਦੇ, ਸਗੋਂ ਸਰਬੱਤ ਦੇ ਭਲੇ ਦੀ ਗੱਲ ਕਰਦੇ ਸਨ। ਉਹ ਬੜੀ ਦਲੇਰੀ ਅਤੇ ਦ੍ਰਿੜ੍ਹਤਾ ਨਾਲ ਆਪਣੇ ਵਿਚਾਰ ਵਿਅਕਤ ਕਰਦੇ ਸਨ ਅਤੇ ਕਦੇ ਵੀ ਦੁਨਿਆਵੀ ਲੋਕਾਂ ਦੀ ਪ੍ਰਸ਼ੰਸਾ ਹਾਸਲ ਕਰਨ ਵਾਸਤੇ ਕੋਈ ਗੱਲ ਨਹੀਂ ਸੀ ਕਰਦੇ। (*ਸ੍ਰੀ ਭਗਤਮਾਲ*, ਸੰਪਾਦਕ ਗਣੇਸ਼ ਦਾਸ, ਪੰਨਾ 171)

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਕਬੀਰ ਜੀ ਇਕ ਅਜਿਹੇ ਯੁਗ ਪੁਰਸ਼ ਸਨ, ਜਿਨ੍ਹਾਂ ਨੇ ਹਿੰਦੂ ਧਰਮ ਅਤੇ ਇਸਲਾਮ ਦੇ ਅੰਦਰੂਨੀ ਅੰਤਰ-ਵਿਰੋਧਾਂ ਦੀ ਆਲੋਚਨਾ ਕਰ ਕੇ ਹਿੰਦੁਸਤਾਨ ਵਿਚ ਇਕ ਸਭਿਆਚਾਰਕ ਰੂਪਾਂਤਰਣ ਦਾ ਰਾਹ ਖੋਲ੍ਹਿਆ। ਆਪ ਆਮ ਆਦਮੀ ਨੂੰ ਧਰਮ ਦੀਆਂ ਰਵਾਇਤੀ ਜ਼ੰਜੀਰਾਂ ਤੋਂ ਮੁਕਤ ਕਰ ਕੇ ਉਸਦੇ ਸਰਵਪੱਖੀ ਕਲਿਆਣ ਦਾ ਇਕ ਨਵਾਂ ਅਤੇ ਪ੍ਰਗੀਤਸ਼ੀਲ ਮਾਰਗ ਸੁਝਾਉਂਦੇ ਹਨ। ਕਬੀਰ-ਬਾਣੀ ਦੀ ਪ੍ਰਾਸੰਗਿਕਤਾ ਅਤੇ ਪ੍ਰਗਤੀਸ਼ੀਲਤਾ ਕਾਰਨ ਹੀ ਇਸਨੂੰ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਵਿਚ ਸੰਕਲਿਤ ਕੀਤਾ ਸੀ। ਕਬੀਰ ਜੀ ਦੀ ਵਿਚਾਰਧਾਰਾ ਅੱਜ ਵੀ ਯੁਗਾਨੁਕੂਲ ਅਤੇ ਪ੍ਰਾਸੰਗਿਕ ਹੈ।





 

# ਕਬੀਰ ਜੀ ਅਤੇ ਗੁਰੂ ਨਾਨਕ ਸਾਹਿਬ

ਗੁਰੂ ਨਾਨਕ ਦੇਵ ਜੀ ਦੀ ਹਿੰਦੂ ਤੀਰਥਾਂ ਵੱਲ ਪਹਿਲੀ ਉਦਾਸੀ 1507 ਈ: ਤੋਂ 1515 ਈ: ਤਕ ਅੱਠ ਸਾਲ ਰਹੀ ਸੀ। ਇਸੇ ਹੀ ਉਦਾਸੀ ਸਮੇਂ ਆਪਨੇ ਬਹੁਤ ਸਾਰੇ ਸੰਤਾਂ ਅਤੇ ਭਗਤਾਂ ਦੀ ਬਾਣੀ ਇਕੱਠੀ ਕੀਤੀ ਸੀ। ਮਿ. ਮੈਕਾਲਿਫ਼ ਦਾ ਵਿਚਾਰ ਹੈ ਕਿ ਇਸ ਉਦਾਸੀ ਸਮੇਂ ਆਪ ਭਗਤ ਕਬੀਰ ਜੀ ਨੂੰ ਮਿਲੇ ਵੀ ਸਨ। ਕਬੀਰ ਜੀ ਨੇ ਆਪਣੇ ਇਕ-ਦੋ ਸ਼ਬਦਾਂ ਵਿਚ ਭਗਤ ਨਾਮਦੇਵ, ਜੈਦੇਵ, ਰਵਿਦਾਸ ਅਤੇ ਤ੍ਰਿਲੋਚਨ ਦਾ ਜ਼ਿਕਰ ਤਾਂ ਕੀਤਾ ਹੈ ਪਰ ਗੁਰੂ ਨਾਨਕ ਦੇਵ ਜੀ ਦਾ ਜ਼ਿਕਰ ਕਿਧਰੇ ਵੀ ਨਹੀਂ ਕੀਤਾ। ਦੂਜੇ ਭਗਤਾਂ ਨਾਲ ਆਪਣੀ ਜਾਣ-ਪਹਿਚਾਣ ਦਾ ਵੇਰਵਾ ਆਪ ਇਸ ਪ੍ਰਕਾਰ ਕਰਦੇ ਹਨ :

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨ ਮੀਤ ॥**
**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥**
**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥**

1515 ਈ: ਤਕ ਗੁਰੂ ਨਾਨਕ ਦੇਵ ਜੀ ਸਾਰੇ ਹਿੰਦੁਸਤਾਨ ਵਿਚ ਉੱਘੇ ਹੋ ਚੁੱਕੇ ਸਨ। ਜੇ ਉਸ ਸਮੇਂ ਤਕ ਭਗਤ ਕਬੀਰ ਜੀ ਜੀਵਿਤ ਹੁੰਦੇ ਤਾਂ ਉਹ ਕਿਧਰੇ ਨਾ ਕਿਧਰੇ ਗੁਰੂ ਜੀ ਦਾ ਜ਼ਿਕਰ ਵੀ ਜ਼ਰੂਰ ਕਰਦੇ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਕਬੀਰ ਜੀ ਇਸ ਸਮੇਂ ਤਕ ਅਕਾਲ ਚਲਾਣਾ ਕਰ ਚੁੱਕੇ ਸਨ। ਕਿਉਂਕਿ ਗੁਰੂ ਨਾਨਕ ਦੇਵ ਜੀ ਬਾਣੀ ਦੇ ਮਹੱਤਵ ਨੂੰ ਜਾਣਦੇ ਸਨ, ਇਸ ਲਈ ਆਪ ਨੇ ਆਪਣੀਆਂ ਉਦਾਸੀਆਂ ਦੌਰਾਨ ਹਿੰਦੁਸਤਾਨ ਦੇ ਸਾਰੇ ਪ੍ਰਮੁੱਖ ਸੰਤਾਂ-ਭਗਤਾਂ ਦੀ ਬਾਣੀ ਆਪਣੇ ਪਾਸ ਇਕੱਤਰ ਕਰ ਲਈ ਸੀ। ਸ਼ੇਖ਼ ਫ਼ਰੀਦ, ਭਗਤ ਨਾਮਦੇਵ, ਭਗਤ ਤ੍ਰਿਲੋਚਨ ਅਤੇ ਭਗਤ ਰਵਿਦਾਸ ਆਦਿਕ ਸਮੂਹ ਭਗਤਾਂ ਦੀ ਬਾਣੀ ਦਾ ਭੰਡਾਰ ਗੁਰੂ ਨਾਨਕ ਦੇਵ ਜੀ ਪਾਸ ਸੁਰੱਖਿਅਤ ਸੀ, ਜੋ ਅੱਗੇ ਤੋਂ ਅੱਗੇ ਚੱਲਦਾ ਹੋਇਆ ਗੁਰੂ ਅਰਜਨ ਦੇਵ ਜੀ ਪਾਸ ਜਾ ਪਹੁੰਚਿਆ ਅਤੇ ਉਨ੍ਹਾਂ ਨੇ 1604 ਈ: ਵਿਚ ਆਦਿ ਗ੍ਰੰਥ ਦੀ ਸੰਪਾਦਨਾ ਕਰਨ ਸਮੇਂ ਇਸ ਭੰਡਾਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰ ਲਿਆ। ਇਸ ਤੱਥ ਤੋਂ ਪਤਾ ਚੱਲਦਾ ਹੈ ਕਿ ਗੁਰਮਤਿ ਵਿਚਾਰਧਾਰਾ ਦੇ ਪ੍ਰਚਾਰਕ ਬਾਣੀ ਦੇ ਮਰ੍ਮ ਅਤੇ ਮਹਾਤਮ ਤੋਂ ਭਲੀ ਭਾਂਤ ਪ੍ਰੀਚਿਤ ਸਨ ਅਤੇ ਉਹ ਜਾਣਦੇ ਸਨ ਕਿ ਆਉਣ ਵਾਲੇ ਯੁਗ ਵਿਚ ਬਾਣੀ ਦੀ ਉਪਯੋਗਤਾ ਅਤੇ ਮਹੱਤਵ ਬਹੁਤ ਵਧ ਜਾਵੇਗਾ।

ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਤੋਂ ਪਿਛਲੇ ਗੁਰੂ ਸਾਹਿਬਾਨ ਪਾਸ ਕਬੀਰ-ਬਾਣੀ ਮੌਜੂਦ ਹੋਣ ਦੇ ਬਹੁਤ ਸਾਰੇ ਨਿੱਗਰ ਪ੍ਰਮਾਣ ਹਨ। ਭਾਵੇਂ ਗੁਰੂ ਨਾਨਕ ਦੇਵ ਜੀ ਦੇ ਸਮੇਂ ਵਿਚ



 

ਆਦਿ ਗ੍ਰੰਥ ਦੀ ਬੀੜ ਦੇ ਸੰਕਲਨ ਦਾ ਸਵਾਲ ਪੈਦਾ ਨਹੀਂ ਸੀ ਹੋਇਆ ਤਾਂ ਵੀ ਗੁਰੂ ਜੀ ਨੇ ਆਪਣੇ ਬਹੁਤ ਸਾਰੇ ਸ਼ਬਦ ਕਬੀਰ-ਬਾਣੀ ਨਾਲ ਸੰਵਾਦ ਰਚਾਉਂਦਿਆਂ ਹੋਇਆਂ ਲਿਖੇ ਹਨ। ਨਿਮਨਲਿਖਤ ਸ਼ਬਦ ਵਿਚ ਕਬੀਰ ਜੀ ਆਤਮਾ ਅਤੇ ਪਰਮਾਤਮਾ ਦੇ ਵਿਆਹ (ਮਿਲਣ) ਦਾ ਪ੍ਰਸੰਗ ਇਸ ਤਰ੍ਹਾਂ ਬਿਆਨ ਕਰਦੇ ਹਨ:

**ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ ਪਾਚਉ ਤਤ ਬਰਾਤੀ॥**
**ਰਾਮ ਰਾਇ ਸਿਉ ਭਾਵਰਿ ਲੈ ਹਉ ਆਤਮ ਤਿਹ ਰੰਗ ਰਾਤੀ॥**
**ਗਾਉ ਗਾਉ ਰੀ ਦੁਲਹਨੀ ਮੰਗਲਚਾਰਾ॥**
**ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ॥** *(ਕਬੀਰ, ਰਾਗੁ ਆਸਾ)*

ਭਗਤ ਕਬੀਰ ਜੀ ਦੇ ਉਕਤ ਸਲੋਕ ਵਿਚ ਇਸ਼ਾਰੇ ਮਾਤਰ ਦੱਸੀਆਂ ਹੋਈਆਂ ਗੱਲਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੇ ਇਕ ਸ਼ਬਦ ਵਿਚ ਵਧੇਰੇ ਵਿਸਤਾਰ ਨਾਲ ਬਿਆਨ ਕੀਤਾ ਹੈ:

**ਕਰਿ ਕਿਰਪਾ ਅਪਨੈ ਘਰਿ ਆਇਆ॥**
**ਤਾ ਮਿਲਿ ਸਖੀਆ ਕਾਜੁ ਰਚਾਇਆ॥**
**ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ॥੧॥**
**ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ॥**
**ਹਮਰੈ ਘਰਿ ਆਇਆ ਜਗ ਜੀਵਨੁ ਭਤਾਰੁ॥ ਰਹਾਉ॥**
**ਗੁਰੂ ਦੁਆਰੈ ਹਮਾਰਾ ਵੀਆਹੁ ਜਿ ਹੋਆ ਜਾ ਸਹੁ ਮਿਲਿਆ ਤਾਂ ਜਾਨਿਆ॥**
**ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ॥੨॥**
**ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ॥**
**ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ॥੩॥**
**ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ॥**
**ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ॥੪॥**

ਇਸ ਪ੍ਰਸੰਗ ਵਿਚ ਪ੍ਰਿੰਸੀਪਲ ਸਾਹਿਬ ਸਿੰਘ ਦਾ ਮਤਿ ਕਾਫ਼ੀ ਠੀਕ ਪ੍ਰਤੀਤ ਹੁੰਦਾ ਹੈ। ਆਪ ਲਿਖਦੇ ਹਨ, "ਇਸ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਹੈ ਕਿ ਇਹ ਸਲੋਕ ਉਚਾਰਨ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਕਬੀਰ ਜੀ ਦਾ ਉਕਤ ਸ਼ਬਦ ਗਹੁ ਨਾਲ ਪੜ੍ਹ ਚੁੱਕੇ ਸਨ। ਇਹ ਇਕ ਕੁਦਰਤੀ ਨਿਯਮ ਹੈ ਕਿ ਜੇ ਤੁਸੀਂ ਕਿਸੇ ਕਵੀ ਜਾਂ ਲਿਖਾਰੀ ਦੀ ਕੋਈ ਕਵਿਤਾ ਜਾਂ ਲੇਖ ਪਿਆਰ ਨਾਲ ਮੁੜ ਮੁੜ ਪੜ੍ਹਦੇ ਰਹੋ ਤਾਂ ਉਸ ਦੇ ਬਹੁਤ ਸਾਰੇ ਸ਼ਬਦ ਤੁਹਾਡੀ 'ਬੋਲੀ' ਵਿਚ ਸ਼ਾਮਲ ਹੋ ਜਾਣਗੇ। ਜੇ ਤੁਸੀਂ ਆਪ ਭੀ ਕਵੀ ਜਾਂ ਲਿਖਾਰੀ ਹੋ ਤਾਂ ਉਨ੍ਹਾਂ ਲਫ਼ਜ਼ਾਂ ਤੋਂ ਇਲਾਵਾ ਉਸ ਕਵੀ ਜਾਂ ਲਿਖਾਰੀ ਦੇ ਲਿਖਣ ਦਾ ਢੰਗ ਵੀ ਕਈ ਥਾਈਂ ਸਹਿਜ-ਸੁਭਾ ਤੁਹਾਡੀ ਆਪਣੀ ਲਿਖਤ ਵਿਚ ਪ੍ਰਗਟ ਹੋ ਜਾਵੇਗਾ।" (*ਭਗਤ ਬਾਣੀ ਸਟੀਕ*, ਹਿੱਸਾ ਚੌਥਾ, ਪੰਨਾ 29)

ਇਸੇ ਤਰ੍ਹਾਂ ਆਸਾ ਰਾਗ ਦੇ ਇਕ ਹੋਰ ਸ਼ਬਦ ਵਿਚ ਕਬੀਰ ਜੀ ਲਿਖਦੇ ਹਨ:

**ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ॥**
**ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ॥**

**ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ॥**
**ਕਿਨ ਬਿਧਿ ਰਹਨਿ ਰਹਉ ਰੇ॥**
**ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ॥** *(ਰਾਗੁ ਆਸਾ)*

ਉਕਤ ਸ਼ਬਦ ਵਿਚ ਕਬੀਰ ਜੀ ਨੇ 'ਸੱਸ' ਦੇ ਸਾਰੇ ਪਰਿਵਾਰ ਦਾ ਹਾਲ ਦੱਸ ਕੇ ਜੀਵਾਤਮਾ ਦੇ ਦੁਖਾਂ ਦੀ ਬੜੀ ਲੰਬੀ ਕਹਾਣੀ ਬਿਆਨ ਕੀਤੀ ਹੈ ਪਰ ਗੁਰੂ ਨਾਨਕ ਦੇਵ ਜੀ ਨੇ 'ਬੁਰੀ ਸੱਸ' ਦਾ ਥੋੜਾ ਜਿਹਾ ਜ਼ਿਕਰ ਕਰ ਕੇ ਉਸਦੇ ਅਤੇ ਉਸਦੇ ਪਰਿਵਾਰ ਦੇ ਪੰਜੇ ਵਿਚੋਂ ਨਿਕਲਣ ਦਾ ਮਾਰਗ ਸਮਝਾਉਣ ਉੱਤੇ ਜ਼ੋਰ ਦਿੱਤਾ ਹੈ। ਇਹ ਦੋਵੇਂ ਸ਼ਬਦ ਆਹਮੋ-ਸਾਹਮਣੇ ਰੱਖਿਆਂ ਇਸ ਸਿੱਟੇ ਉੱਤੇ ਪਹੁੰਚਣਾ ਅਨੁਚਿਤ ਨਹੀਂ ਹੋਵੇਗਾ ਕਿ ਇਸ ਸ਼ਬਦ ਦੀ ਰਚਨਾ ਕਰਨ ਸਮੇਂ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਕਬੀਰ ਜੀ ਦਾ ਉਕਤ ਸ਼ਬਦ ਮੌਜੂਦ ਸੀ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸ਼ਬਦ ਵਿਚ 'ਸੱਸ' ਦੀ ਬੁਰਾਈ ਦਾ ਨਕਸ਼ਾ ਇਸ ਤਰ੍ਹਾਂ ਖਿੱਚਿਆ ਹੈ :

**ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਨ ਨ ਦੇਇ ਬੁਰੀ॥**
**ਸਖੀ ਸਾਜਨੀ ਕੇ ਹਉ ਚਰਨ ਸਰੇਵਉ ਹਰਿ ਗੁਰ ਕਿਰਪਾ ਤੇ ਨਦਰਿ ਧਰੀ॥**
**ਆਪੁ ਬੀਚਾਰਿ ਮਾਰਿ ਮਨੁ ਦੇਖਿਆ ਤੁਮ ਸਾ ਮੀਤੁ ਨ ਅਵਰ ਕੋਈ॥**
**ਜਿਉ ਤੂੰ ਰਾਖਹਿ ਤਿਵ ਹੀ ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ॥**
**ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ॥**
**ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ॥**
**ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ ਅਭੇਵਾ॥**
**ਨਾਨਕ ਰਾਮ ਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ॥** *(ਆਸਾ ਮਹਲਾ 1)*

ਆਪਣੇ ਮਤਿ ਦੀ ਪੁਸ਼ਟੀ ਵਿਚ ਪ੍ਰਿੰਸੀਪਲ ਸਾਹਿਬ ਸਿੰਘ ਇਕ ਹੋਰ ਦਲੀਲ ਵੀ ਦਿੰਦੇ ਹਨ। ਉਨ੍ਹਾਂ ਅਨੁਸਾਰ ਗੁਰੂ ਗ੍ਰੰਥ ਸਾਹਿਬ ਦੀ ਸਿਰੀ ਰਾਗੁ ਵਿਚ ਭਗਤਾਂ ਦੀ ਬਾਣੀ ਸ਼ੁਰੂ ਕਰਨ ਲੱਗਿਆਂ ਪਹਿਲੇ ਹੀ ਸ਼ਬਦ ਦਾ ਸਿਰਲੇਖ ਇਉਂ ਹੈ :

**ਸਿਰੀ ਰਾਗੁ॥ ਕਬੀਰ ਜੀਉ ਕਾ॥**
**ਏਕੁ ਸੁਆਨੁ ਕੈ ਘਰਿ ਗਾਵਣਾ॥**

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਸਿਰਲੇਖਾਂ ਨੂੰ ਗਹੁ ਨਾਲ ਪੜ੍ਹਨ ਉਪਰੰਤ ਇਹ ਪਤਾ ਚੱਲ ਜਾਂਦਾ ਹੈ ਕਿ ਸਿਰਲੇਖ ਦੇਣ ਸਮੇਂ ਗੁਰੂ ਅਰਜਨ ਦੇਵ ਜੀ ਨੇ ਬਹੁਤ ਸੰਕੋਚ ਤੋਂ ਕੰਮ ਲਿਆ ਹੈ। ਮਹਲਾ ੧, ੨, ੩, ੪ ਅਤੇ ੫ ਦੇ ਹਿੰਦਸੇ ਨੂੰ ਕਿਵੇਂ ਪੜ੍ਹਨਾ ਹੈ, ਇਹ ਮਸਾਂ ਤਿੰਨ-ਚਾਰ ਵਾਰ ਹੀ ਦੱਸਿਆ ਗਿਆ ਹੈ ਕਿ ਇਸਨੂੰ ਪਹਿਲਾ, ਦੂਜਾ, ਤੀਜਾ, ਚੌਥਾ ਅਤੇ ਪੰਜਵਾਂ ਕਰ ਕੇ ਪੜ੍ਹਨਾ ਹੈ। ਕਈ ਵਾਰ ਲਫ਼ਜ਼ 'ਘਰੁ' ਵੀ ਛੱਡ ਦਿੱਤਾ ਹੈ ਅਤੇ ਸਿਰਫ਼ ਅਗਲਾ ਹਿੰਦਸਾ ਹੀ ਲਿਖਿਆ ਹੈ। ਗੁਰੂ ਨਾਨਕ ਦੇਵ ਜੀ ਦੁਆਰਾ ਸਿਰੀ ਰਾਗ ਵਿਚ ਲਿਖੇ ਸ਼ਬਦ ਦਾ 'ਘਰੁ ਚੌਥਾ' ਹੈ। ਦੇਖੋ :

**ਸਿਰੀ ਰਾਗ ਮਹਲਾ ੧ ਘਰੁ ੪॥**
**ਏਕੁ ਸੁਆਨੁ ਦੁਇ ਸੁਆਨੀ ਨਾਲਿ॥**
**ਭਲਕੇ ਭਉਕਹਿ ਸਦਾ ਬਇਆਲਿ॥**

ਕੂੜੁ ਛੁਰਾ ਮੁਠਾ ਮੁਰਦਾਰੁ ॥
ਧਾਣਕ ਰੂਪਿ ਰਹਾ ਕਰਤਾਰ ॥੧॥
ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥
ਹਉ ਬਿਗੜੈ ਰੂਪਿ ਰਹਾ ਬਿਕਰਾਲ ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥
ਮੈ ਏਹਾ ਆਸ ਏਹੋ ਆਧਾਰੁ ॥੧॥ ਰਹਾਉ ॥

ਸ਼ਬਦ ਦਾ ਮੁਖ ਭਾਵ 'ਰਹਾਉ' ਦੀ ਤੁਕ ਵਿਚ ਹੈ ਕਿ ਜਗਤ ਮਾਇਆ ਦੇ ਮੋਹ ਵਿਚ ਫਸ ਕੇ ਕੁਰਾਹੇ ਪਿਆ ਹੋਇਆ ਹੈ। 'ਸਿਰੀ ਰਾਗ' ਵਿਚ ਦਰਜ ਭਗਤ ਕਬੀਰ ਜੀ ਦਾ ਸ਼ਬਦ ਵੀ ਇਹੀ ਭਾਵ ਵਿਅਕਤ ਕਰਦਾ ਹੈ। ਦੇਖੋ :

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ
ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤ ਹੈ ॥
ਮੋਰ ਮੋਰ ਕਰਿ ਅਧਿਕ ਲਾਡੁ ਧਰਿ
ਪੇਖਤ ਹੀ ਜਮਰਾਉ ਹਸੈ ॥੧॥
ਐਸਾ ਤੈ ਜਗੁ ਭਰਮਿ ਲਾਇਆ ॥
ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥੧॥ ਰਹਾਉ ॥

ਕਬੀਰ ਜੀ ਨੇ ਆਪਣੇ ਸ਼ਬਦ ਵਿਚ ਮਾਇਆ ਦੇ ਮੋਹ ਦੀਆਂ ਕਈ ਉਦਾਹਰਣਾਂ ਦਿੱਤੀਆਂ ਹਨ ਪਰੰਤੂ ਬਿਖਿਆ ਦੇ ਕਿਹੜੇ ਰਸ ਹਨ, ਮਾਇਆ ਦੇ ਕਿਹੜੇ ਚਸਕੇ ਹਨ—ਇਨ੍ਹਾਂ ਨੂੰ ਵਿਸਤਾਰ ਨਾਲ ਬਿਆਨ ਨਹੀਂ ਕੀਤਾ ਗਿਆ। ਹੁਣ ਇਸ ਸ਼ਬਦ ਦੇ ਸਮਵਿੱਥ ਰੱਖ ਕੇ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਆ ਗਿਆ ਸ਼ਬਦ ਪੜ੍ਹੋ ਤਾਂ ਸਾਫ਼ ਪਤਾ ਚੱਲ ਜਾਂਦਾ ਹੈ ਕਿ ਬਿਖਿਆ ਰਸ ਕਿਹੜੇ ਕਿਹੜੇ ਹਨ। ਇਨ੍ਹਾਂ ਸ਼ਬਦਾਂ ਵਿਚਲੀ ਸਾਂਝ ਦੱਸਣ ਲਈ ਹੀ ਕਬੀਰ ਜੀ ਦੇ ਸ਼ਬਦ ਉਪਰ ਇਹ ਸਿਰਲੇਖ ਦਿੱਤਾ ਗਿਆ ਹੈ—ਏਕ ਸੁਆਨੁ ਕੈ 'ਘਰਿ' ਗਾਵਣਾ॥ ਇਸੇ ਤਰ੍ਹਾਂ ਰਾਗ ਰਾਮਕਲੀ, ਰਾਗ ਮਾਰੂ, ਰਾਗ ਬਸੰਤ ਅਤੇ ਰਾਗ ਸਾਰੰਗ ਵਿਚ ਰਚੇ ਗਏ ਬਹੁਤ ਸਾਰੇ ਸ਼ਬਦਾਂ ਵਿਚ ਇਹੋ ਜਿਹੀ ਵਿਚਾਰਧਾਰਕ ਅਤੇ ਸੰਰਚਨਾਤਮਕ ਸਾਂਝ ਦੇਖੀ ਜਾ ਸਕਦੀ ਹੈ।

ਕਬੀਰ ਜੀ ਦੇ ਕੁੱਲ ਸ਼ਬਦ 224 ਹਨ। ਇਨ੍ਹਾਂ ਤੋਂ ਬਿਨਾਂ ਚਾਰ ਬਾਣੀਆਂ ਹੋਰ ਹਨ—ਬਾਵਨ ਅੱਖਰੀ, ਪੰਦ੍ਰਹ ਥਿਤੀ, ਸਤ ਵਾਰ ਅਤੇ ਸਲੋਕ। ਗੁਰੂ ਨਾਨਕ ਦੇਵ ਜੀ ਦੀ ਸਮੁੱਚੀ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ—209 ਸ਼ਬਦ, 123 ਅਸ਼ਟਪਦੀਆਂ, 25 ਛੰਤ, ਤਿੰਨ ਵਾਰਾਂ, ਵਾਰਾਂ ਵਿਚ 229 ਸਲੋਕ, ਅਤੇ 32 ਸਲੋਕ ਵਾਰਾਂ ਤੋਂ ਵਧੀਕ। ਇਨਸਾਨੀ ਜ਼ਿੰਦਗੀ ਬਾਰੇ ਭਗਤ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਦਾ ਨਜ਼ਰੀਆ ਬਹੁਤ ਹੱਦ ਤਕ ਮਿਲਦਾ ਹੈ। ਇਹੀ ਕਾਰਨ ਹੈ ਕਿ ਕਬੀਰ ਜੀ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਸਨਮਾਨ ਨਾਲ ਸੰਕਲਿਤ ਕੀਤਾ ਗਿਆ ਹੈ।

ਕਬੀਰ ਜੀ ਦੀ ਬਾਣੀ ਨਾਲ ਸੰਵਾਦ ਰਚਾਉਂਦਿਆਂ ਹੋਇਆਂ ਗੁਰੂ ਅਮਰਦਾਸ ਜੀ ਨੇ ਵੀ ਕੁਝ ਸ਼ਬਦ ਰਚੇ ਹਨ। ਇਥੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੇ ਹੱਥਾਂ ਤਕ



 

ਪਹੁੰਚਦੀ ਹੋਈ ਇਹ ਭਗਤ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪਹੁੰਚੀ, ਜਿਨ੍ਹਾਂ ਨੇ ਮਨੁੱਖ-ਮਾਤ੍ਰ ਦੇ ਕਲਿਆਣ ਵਾਸਤੇ ਇਸ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕਰ ਦਿੱਤਾ।

ਬਿਹਾਗੜੇ ਦੀ ਵਾਰ ਦੀ ਪਉੜੀ ਨੰ: 17 ਦੇ ਨਾਲ ਦੋ ਸਲੋਕ ਲੱਗੇ ਹੋਏ ਹਨ। ਪਹਿਲਾ ਸਲੋਕ ਕਬੀਰ ਜੀ ਦਾ ਹੈ:

**ਕਬੀਰ ਮਰਤਾ ਮਰਤਾ ਜਗ ਮੂਆ ਮਰਿ ਭਿ ਨ ਜਾਨੈ ਕੋਇ॥**
**ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥੧॥**

ਇਸੇ ਸਲੋਕ ਦੇ ਨਾਲ ਲੱਗਦਾ ਦੂਜਾ ਸਲੋਕ ਗੁਰੂ ਅਮਰਦਾਸ ਜੀ ਦਾ ਹੈ, ਜਿਸ ਵਿਚ ਇਸੇ ਵਿਸ਼ੇ ਦੀ ਵਿਆਖਿਆ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ:

**ਗੁਰਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥**
**ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ॥੨॥**

'ਬਹੁਰਿ ਨ ਮਰਨਾ ਹੋਇ' ਦੇ ਸਥਾਨ 'ਤੇ 'ਸਦ ਜੀਵਣ ਹੋਇ' ਲਿਖ ਕੇ ਗੁਰੂ ਅਮਰਦਾਸ ਜੀ ਨੇ ਮੌਤ ਦੇ ਪ੍ਰਸੰਗ ਨੂੰ 'ਨਿਰੰਤਰ ਜੀਵਨ ਦਾ ਪ੍ਰਸੰਗ' ਬਣਾ ਦਿੱਤਾ ਹੈ, ਜਿਹੜਾ ਕਿ ਵਧੇਰੇ ਆਸ਼ਾਵਾਦੀ ਅਤੇ ਹਾਂ-ਪੱਖੀ ਹੈ। ਇਸੇ ਤਰ੍ਹਾਂ ਇਕ ਹੋਰ ਸਲੋਕ ਵਿਚ ਕਬੀਰ ਜੀ 'ਮਹਿੰਦੀ' ਦੇ ਪ੍ਰਤੀਕ ਦੁਆਰਾ ਜੀਵਾਤਮਾ ਅਤੇ ਪਰਮਾਤਮਾ ਦੇ ਆਪਸੀ ਸੰਬੰਧਾਂ ਦਾ ਬਖਾਨ ਕਰਦੇ ਹੋਏ ਲਿਖਦੇ ਹਨ:

**ਕਬੀਰ ਮਹਿਦੀ ਕਰਿ ਕੈ ਘਲਿਆ ਆਪੁ ਪੀਸਾਇ ਪੀਸਾਇ॥**
**ਤੈ ਸਹ ਬਾਤ ਨ ਪੁਛੀਆ ਕਬਹੂ ਨ ਲਾਈ ਪਾਇ॥੧॥**

ਇਸੇ ਸਲੋਕ ਦਾ ਇਕ ਹੋਰ ਪਾਸਾਰ ਵੇਖੋ। ਗੁਰੂ ਅਮਰਦਾਸ ਜੀ ਇਸੇ ਭਾਵ-ਭੂਮੀ ਨੂੰ ਇਕ ਵੱਖਰਾ ਰੰਗ ਪ੍ਰਦਾਨ ਕਰਦੇ ਹੋਏ ਲਿਖਦੇ ਹਨ:

**ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇ॥**
**ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ॥**
**ਇਹ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥**

ਪ੍ਰੋ. ਸਾਹਿਬ ਸਿੰਘ ਨੇ ਕਬੀਰ-ਬਾਣੀ ਅਤੇ ਗੁਰਬਾਣੀ ਦਾ ਤੁਲਨਾਤਮਕ ਅਧਿਐਨ ਕਰਨ ਸਮੇਂ ਇਕ ਸੰਕਲਪਗਤ ਸ਼ਬਦ 'ਤ੍ਰਿਕੁਟੀ' ਵੱਲ ਧਿਆਨ ਦਿਵਾਇਆ ਹੈ। ਇਹ ਸ਼ਬਦ ਹਠਯੋਗ ਵਿਚ ਕਾਫ਼ੀ ਵਰਤਿਆ ਜਾਂਦਾ ਹੈ ਅਤੇ ਹਠਯੋਗ ਵਿਚ ਇਹ ਸੰਕਲਪ ਮਨੁੱਖ ਦੇ ਮਸਤਕ ਉਪਰ ਪਈਆਂ ਹੋਈਆਂ ਤਿੰਨ ਲਕੀਰਾਂ ਵੱਲ ਸੰਕੇਤ ਕਰਦਾ ਹੈ। ਹਠਯੋਗੀਆਂ ਅਨੁਸਾਰ ਇਸ ਸਥਾਨ ਉਪਰ ਇੜਾ, ਪਿੰਗਲਾ ਅਤੇ ਸੁਖਮਨਾ—ਇਨ੍ਹਾਂ ਤਿੰਨਾ ਨਾੜੀਆਂ ਦਾ ਸੁਮੇਲ ਹੁੰਦਾ ਹੈ। ਕਬੀਰ ਜੀ ਨੇ ਇਹ ਸ਼ਬਦ ਆਪਣੀ ਬਾਣੀ ਵਿਚ ਤਿੰਨ ਵਾਰ ਵਰਤਿਆ ਹੈ। ਪਰ ਉਸ ਭਾਵ ਵਿਚ ਨਹੀਂ, ਜਿਸ ਭਾਵ ਵਿਚ ਇਹ ਸ਼ਬਦ ਹਠਯੋਗੀਆਂ ਦੁਆਰਾ ਵਰਤਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ 'ਤ੍ਰਿਕੁਟੀ' ਸ਼ਬਦ ਦੋ ਵਾਰ, ਗੁਰੂ ਅਮਰਦਾਸ ਜੀ ਨੇ ਵੀ ਦੋ ਵਾਰ, ਗੁਰੂ ਰਾਮਦਾਸ ਜੀ ਨੇ ਇਕ ਵਾਰ ਅਤੇ ਗੁਰੂ ਅਰਜਨ ਦੇਵ ਜੀ ਨੇ ਇਸ ਸ਼ਬਦ ਨੂੰ ਤਿੰਨ ਵਾਰ ਵਰਤਿਆ ਹੈ। ਇਸ ਤਰ੍ਹਾਂ ਕਬੀਰ-ਬਾਣੀ ਦੇ ਸਮੇਤ ਇਹ ਸ਼ਬਦ ਆਦਿ ਗ੍ਰੰਥ ਵਿਚ ਗਿਆਰਾਂ ਵਾਰ ਆਇਆ





 

ਹੈ। ਪਰੰਤੂ ਹਰ ਵਾਰ ਹੀ ਇਸ ਸ਼ਬਦ ਦਾ ਪ੍ਰਯੋਗ ਹਠਯੋਗੀਆਂ ਤੋਂ ਵੱਖਰੇ ਰੂਪ ਵਿਚ ਹੋਇਆ ਹੈ। ਇਸੇ ਇਹ ਸ਼ਬਦ ਮਾਇਆ ਦਾ ਬੋਧ ਕਰਵਾਉਂਦਾ ਹੈ। ਜਿਵੇਂ :

**ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥**
**ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ॥** *(ਕੇਦਾਰਾ ਕਬੀਰ ਜੀ)*

**ਤ੍ਰਿਬਿਧਿ ਕਰਮ ਕਮਾਈਅਹਿ ਆਸਾ ਅੰਦੇਸਾ ਹੋਇ॥**
**ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ॥**
*(ਸਿਰੀ ਰਾਗੁ ਮਹਲਾ ੧)*

**ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ॥**
**ਸਤਿਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ॥**
*(ਸਿਰੀ ਰਾਗੁ ਮਹਲਾ ੩)*

**ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ॥**
**ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ ਲਜੁ ਭਾਨੀ ਮਟੁਕੀ ਮਾਟ॥**
*(ਮਾਲੀ ਗਉੜਾ, ਮਹਲਾ ੪)*

**ਕਾਚੀ ਮਟੁਕੀ ਬਿਨਸਿ ਬਿਨਾਸਾ॥**
**ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ॥** *(ਆਸਾ ਮਹਲਾ ੫)*

ਕਬੀਰ ਬਾਣੀ ਅਤੇ ਗੁਰਬਾਣੀ ਬਾਰੇ ਤੁਲਨਾਤਮਕ ਅਧਿਐਨ ਕਰਨ ਸਮੇਂ ਇਕ ਹੋਰ ਗੱਲ ਤੋਂ ਵੀ ਸੁਚੇਤ ਰਹਿਣਾ ਬਣਦਾ ਹੈ। ਗੁਰਬਾਣੀ ਜਾਂ ਗੁਰੂ ਨਾਨਕ ਦੇਵ ਜੀ ਉਪਰ ਕਬੀਰ ਬਾਣੀ ਦੇ ਪ੍ਰਭਾਵ ਨੂੰ ਇਕ ਸੰਵਾਦ ਦੇ ਰੂਪ ਵਿਚ ਹੀ ਵੇਖਣਾ ਚਾਹੀਦਾ ਹੈ ਅਤੇ ਇਥੋਂ ਇਹ ਅਨੁਮਾਨ ਨਹੀਂ ਲਗਾ ਲੈਣਾ ਚਾਹੀਦਾ ਕਿ ਕਬੀਰ ਜੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਸਨ। ਇਉਂ ਤਾਂ ਗੁਰੂ ਨਾਨਕ ਦੇਵ ਜੀ ਨੇ ਸ਼ੇਖ਼ ਫ਼ਰੀਦ ਦੇ ਇਕ ਸ਼ਬਦ 'ਬੇੜਾ ਬੰਧਿ ਨ ਸਕਿਓ' ਦੀ ਵਿਆਖਿਆ ਵਾਸਤੇ ਵੀ ਇਕ ਸ਼ਬਦ ਰਚਿਆ ਹੈ—'ਜਪੁ ਤਪੁ ਕਾ ਬੰਧਿ ਬੇੜੁਲਾ'। ਪਰੰਤੂ ਇਹੋ ਜਿਹੀਆਂ ਸਮਾਨਤਾਵਾਂ ਦੇ ਇਹ ਅਰਥ ਬਿਲਕੁਲ ਨਹੀਂ ਕਿ ਭਗਤ ਕਬੀਰ ਜੀ ਗੁਰੂ ਨਾਨਕ ਦੇਵ ਦੇ ਗੁਰੂ ਸਨ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਕਬੀਰ ਜੀ ਬਾਰੇ ਇਕ ਵੀ ਸੰਕੇਤ ਨਹੀਂ ਮਿਲਦਾ। ਜੇ ਆਪ ਦੀ ਕਬੀਰ ਸਾਹਿਬ ਨਾਲ ਕੋਈ ਮੁਲਾਕਾਤ ਹੋਈ ਹੁੰਦੀ ਤਾਂ ਹੋ ਸਕਦਾ ਸੀ ਕਿ ਗੁਰੂ ਜੀ ਉਨ੍ਹਾਂ ਬਾਰੇ ਕੋਈ ਸੰਕੇਤ ਕਰਦੇ।

ਜਨਮਸਾਖੀਆਂ ਵਿਚ ਵੀ ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਦੀ ਮਿਲਣੀ ਦਾ ਕੋਈ ਪ੍ਰਸੰਗ ਦ੍ਰਿਸ਼ਟੀਗੋਚਰ ਨਹੀਂ ਹੁੰਦਾ। ਜਦੋਂ ਗੁਰੂ ਜੀ ਆਪਣੀ ਪਹਿਲੀ ਉਦਾਸੀ ਸਮੇਂ ਬਨਾਰਸ ਗਏ ਤਾਂ ਉਥੇ ਆਪ ਦੀ ਮਿਲਣੀ ਪੰਡਿਤ ਚਤੁਰਦਾਸ ਨਾਲ ਹੋਈ ਜ਼ਰੂਰ ਦੱਸੀ ਗਈ ਹੈ ਪਰੰਤੂ ਕਬੀਰ ਜੀ ਨਾਲ ਮਿਲਣੀ ਬਾਰੇ ਕੋਈ ਜ਼ਿਕਰ ਨਹੀਂ ਹੈ।

ਗੁਰੂ ਨਾਨਕ ਦੇਵ ਜੀ ਨੇ ਆਪ ਆਪਣੀਆਂ ਕਈ ਬਾਣੀਆਂ ਵਿਚ 'ਗੁਰੂ' ਦਾ ਮਸਲਾ ਉਠਾਇਆ ਹੈ ਅਤੇ ਇਸ ਮਸਲੇ ਦੇ ਜਵਾਬ ਵਿਚ ਉਨ੍ਹਾਂ ਨੇ ਸਪਸ਼ਟ ਤੌਰ 'ਤੇ ਇਹ ਅੰਕਿਤ ਕਰ ਦਿੱਤਾ ਹੈ ਕਿ ਉਨ੍ਹਾਂ ਦਾ ਗੁਰੂ ਕੇਵਲ ਪਰਮਾਤਮਾ ਹੀ ਹੈ, ਹੋਰ ਕੋਈ ਨਹੀਂ। 'ਸਿਧ ਗੋਸਟਿ' ਵਿਚ ਇਸ ਮਸਲੇ ਬਾਰੇ ਵਿਚਾਰ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ :

ਪ੍ਰਸ਼ਨ : **ਕਵਣ ਮੂਲੁ ਕਵਣ ਮਤਿ ਵੇਲਾ॥**
**ਤੇਰਾ ਕਵਣੁ ਗੁਰੂ ਜਿਸ ਕਾ ਤੂੰ ਚੇਲਾ॥**
ਉੱਤਰ : **ਪਵਨ ਅਰੰਭੁ ਸਤਿਗੁਰ ਮਤਿ ਵੇਲਾ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥**

ਇਸ ਤਰ੍ਹਾਂ 'ਸਿਧ ਗੋਸਟਿ' ਵਿਚ ਗੁਰੂ ਨਾਨਕ ਦੇਵ ਜੀ ਸਪਸ਼ਟ ਤੌਰ 'ਤੇ ਇਹ ਵਿਦਿਤ ਕਰ ਦਿੰਦੇ ਹਨ ਕਿ ਉਨ੍ਹਾਂ ਦਾ ਗੁਰੂ 'ਸ਼ਬਦ ਰੂਪੀ ਪਰਮਾਤਮਾ' ਹੀ ਹੈ। ਕਈ ਹੋਰ ਪ੍ਰਸੰਗਾਂ ਵਿਚ ਵੀ ਆਪ ਕੁਝ ਇਸੇ ਪ੍ਰਕਾਰ ਦਾ ਉੱਤਰ ਦਿੰਦੇ ਹਨ। ਜਿਵੇਂ :

**ਅਪਰੰਪਾਰ ਪਾਰਬ੍ਰਹਮ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ॥**

*(ਸੋਰਠਿ ਮਹਲਾ ੧)*

**ਗੁਰੂ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ॥**

*(ਰਾਮਕਲੀ ਮਹਲਾ ੧)*

ਕਬੀਰ ਜੀ ਅਤੇ ਗੁਰੂ ਨਾਨਕ ਦੇਵ ਜੀ ਦੇ ਆਪਸੀ ਸੰਬੰਧ ਵੀ ਉਸੇ ਤਰ੍ਹਾਂ ਵਿਚਾਰਧਾਰਾਈ ਅਤੇ ਅਧਿਆਤਮਕ ਹੀ ਸਨ, ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਸ਼ੇਖ਼ ਫ਼ਰੀਦ, ਭਗਤ ਨਾਮਦੇਵ ਅਤੇ ਭਗਤ ਰਵਿਦਾਸ ਵਰਗੇ ਸੂਫ਼ੀਆਂ ਅਤੇ ਸੰਤਾਂ ਨਾਲ ਸਨ। ਗੁਰੂ ਸਾਹਿਬ ਪੰਜਾਬ ਵਿਚ ਇਕ ਅਜਿਹੀ ਲੋਕ-ਲਹਿਰ ਉਸਾਰਨਾ ਚਾਹੁੰਦੇ ਸਨ, ਜੋ ਮਨੁੱਖ ਨੂੰ ਰਾਜਿਆਂ-ਰਜਵਾੜਿਆਂ, ਬ੍ਰਾਹਮਣਾਂ-ਕਾਜ਼ੀਆਂ ਅਤੇ ਰਸਮਾਂ-ਰੀਤਾਂ ਦੇ ਚੁੰਗਲ ਵਿਚੋਂ ਕੱਢ ਕੇ ਇਕ ਆਜ਼ਾਦ, ਨਿਰਭੈ ਅਤੇ ਸਚਿਆਰੇ ਮਨੁੱਖ ਵਜੋਂ ਜੀਣਾ-ਥੀਣਾ ਸਿਖਾ ਦੇਵੇ। ਇਸ ਮੰਤਵ ਲਈ ਆਪਨੇ ਸ਼ਬਦ ਦਾ ਸਹਾਰਾ ਲਿਆ ਅਤੇ ਆਪਣੇ ਵਰਗੇ ਹੋਰ ਬਹੁਤ ਸਾਰੇ ਸ਼ਬਦ-ਸਾਧਕਾਂ ਦੀ ਬਾਣੀ ਨੂੰ ਇਕ ਥਾਂ 'ਤੇ ਸੰਗ੍ਰਹਿਤ ਕਰ ਕੇ ਮਨੁੱਖ-ਮਾਤਰ ਦੇ ਕਲਿਆਣ ਵਾਸਤੇ ਗਾਡੀ ਰਾਹ ਚਲਾ ਦਿੱਤਾ। ਕਬੀਰ ਜੀ ਨਾਲ ਆਪ ਦੇ ਸੰਬੰਧਾਂ ਨੂੰ ਵੀ ਗੁਰੂ ਜੀ ਦੇ ਇਸੇ ਪ੍ਰਾਜੈਕਟ ਦਾ ਹੀ ਇਕ ਅੰਗ ਮੰਨਣਾ ਚਾਹੀਦਾ ਹੈ।

# ਕਬੀਰ ਜੀ ਦੀ ਸਾਹਿਤਿਕ ਪ੍ਰਤਿਭਾ

ਭਾਰਤੀ ਕਾਵਿ ਅਤੇ ਕਾਵਿ-ਸ਼ਾਸਤਰ ਦੀ ਪਰੰਪਰਾ ਬੜੀ ਪ੍ਰਾਚੀਨ ਹੈ। ਕਬੀਰ ਜੀ ਤੋਂ ਪਹਿਲਾਂ ਭਾਰਤ ਵਿਚ ਰਾਮਾਇਣ ਅਤੇ ਮਹਾਂਭਾਰਤ ਵਰਗੇ ਪੌਰਾਣਿਕ ਗ੍ਰੰਥ ਆ ਚੁੱਕੇ ਸਨ। ਇਨ੍ਹਾਂ ਤੋਂ ਬਿਨਾਂ ਵੇਦਾਂ ਅਤੇ ਉਪਨਿਸ਼ਦਾਂ ਦੀ ਪਰੰਪਰਾ ਵੀ ਬੜੀ ਗੌਰਵਸ਼ੀਲ ਰਹੀ ਹੈ। ਕਬੀਰ ਸਾਹਿਬ ਦੇ ਆਪਣੇ ਯੁਗ ਵਿਚ ਵਿਦਿਆਪਤੀ ਆਪਣੀ ਪਦਾਵਲੀ ਨੂੰ ਸੰਪੂਰਣ ਕਰ ਚੁੱਕੇ ਸਨ। ਇਸੇ ਤਰ੍ਹਾਂ ਕਬੀਰ ਜੀ ਨੂੰ ਭਗਤ ਨਾਮਦੇਵ ਅਤੇ ਭਗਤ ਰਵਿਦਾਸ ਦੀ ਕਾਵਿ ਪ੍ਰਤਿਭਾ ਬਾਰੇ ਵੀ ਕਾਫ਼ੀ ਕੁਝ ਮਾਲੂਮ ਸੀ। ਇਹੀ ਕਾਰਨ ਹੈ ਕਿ ਕਬੀਰ ਜੀ ਨੂੰ ਆਪਣੇ ਭਾਵਾਂ ਦੇ ਪ੍ਰਗਟਾਵੇ ਲਈ ਕਦੇ ਵੀ ਕੋਈ ਸਮੱਸਿਆ ਨਹੀ ਹੋਈ। ਆਪ ਜੋ ਕੁਝ ਵੀ ਕਹਿਣਾ ਜਾਂ ਸੰਚਰਿਤ ਕਰਨਾ ਚਾਹੁੰਦੇ ਸਨ, ਉਸ ਵਾਸਤੇ ਆਪ ਦੇ ਪਾਸ ਮਾਡਲ ਰੂਪ ਵਿਚ ਪਹਿਲਾਂ ਹੀ ਬਹੁਤ ਸਾਰੀਆਂ ਬ੍ਰਿਤਾਂਤ ਵਿਧੀਆਂ ਮੌਜੂਦ ਸਨ।

ਭਾਵੇਂ ਕਬੀਰ ਜੀ ਦੀ ਬਾਣੀ ਦੇ ਬਹੁਤ ਸਾਰੇ ਸੋਮੇ ਅਤੇ ਭੰਡਾਰ ਮੌਜੂਦ ਹਨ, ਜਿਵੇਂ ਕਬੀਰ ਗ੍ਰੰਥਾਵਲੀ (ਅੰਗ 59, ਸਾਖੀਆਂ 809, ਪਦ 403, ਰਮੈਣੀਆਂ 7), ਕਬੀਰ ਬੀਜਕ (ਸਾਖੀਆਂ 353, ਸ਼ਬਦ 115, ਰਮੈਣੀਆਂ 84, ਗਿਆਨੀ ਚੌਂਤੀਸਾ, ਵਿਪ੍ਰਮਤੀਸਾ, ਕਹਿਰੇ 12, ਬਸੰਤ 12, ਚਾਂਚਰ, ਬੇਲ 2, ਬਿਰਹੁਲੀ 1 ਅਤੇ ਹਿੰਡੋਲ 3) ਅਤੇ ਸਰਵੰਗੀ (ਸਾਖੀਆਂ ਅਤੇ ਪਦੇ 332) ਪਰੰਤੂ ਇਨ੍ਹਾਂ ਭੰਡਾਰਾਂ ਦੀ ਪ੍ਰਮਾਣੀਕਤਾ ਸੰਦਿਗਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਇਕੋ ਇਕ ਅਜਿਹਾ ਭੰਡਾਰ ਹੈ, ਜਿਸ ਵਿਚ ਸੰਕਲਿਤ ਕਬੀਰ ਜੀ ਦੀ ਬਾਣੀ ਦੀ ਪ੍ਰਮਾਣੀਕਤਾ ਨਿਰਵਿਵਾਦ ਹੈ। ਜਦੋਂ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ (1507—1515) ਦੇ ਸਮੇਂ ਹਿੰਦੂ ਤੀਰਥਾਂ ਦੀ ਯਾਤਰਾ 'ਤੇ ਗਏ ਤਾਂ ਉਸ ਸਮੇਂ ਆਪ ਨੇ ਹੋਰ ਭਗਤਾਂ ਦੀ ਬਾਣੀ ਦੇ ਨਾਲ ਨਾਲ ਕਬੀਰ ਜੀ ਦੀ ਬਾਣੀ ਨੂੰ ਵੀ ਪ੍ਰਮਾਣੀਕ ਰੂਪ ਵਿਚ ਸੰਭਾਲ ਲਿਆ ਸੀ। ਇਸ ਸਮੇਂ ਤਕ ਕਬੀਰ ਜੀ ਅਕਾਲ ਚਲਾਣਾ ਕਰ ਗਏ ਹੋਣਗੇ, ਇਸੇ ਲਈ ਕਿਸੇ ਲਿਖਤ ਵਿਚ ਉਨ੍ਹਾਂ ਦੀ ਕਬੀਰ ਜੀ ਨਾਲ ਮੁਲਾਕਾਤ ਦਾ ਕੋਈ ਵੇਰਵਾ ਨਹੀ ਮਿਲਦਾ। ਪਰੰਤੂ 1515 ਈਸਵੀ ਤਕ ਕਬੀਰ ਜੀ ਦੇ ਅਕਾਲ ਚਲਾਣੇ ਨੂੰ ਏਨਾ ਸਮਾਂ ਵੀ ਨਹੀ ਹੋਇਆ ਹੋਵੇਗਾ ਕਿ ਉਨ੍ਹਾਂ ਦੀ ਬਾਣੀ ਵਿਚ ਕੋਈ ਮਿਲਾਵਟ ਜਾਂ ਵਿਗਾੜ ਪੈਦਾ ਹੋ ਜਾਂਦਾ। ਇਹੀ ਕਾਰਨ ਹੈ ਕਿ ਅਸੀਂ ਆਦਿ ਗ੍ਰੰਥ ਸੰਕਲਿਤ ਕਬੀਰ ਬਾਣੀ ਨੂੰ ਹੀ ਸ਼ੁੱਧ-ਸਰੂਪ ਮੰਨਦੇ ਹਾਂ।

ਕਬੀਰ ਜੀ ਦੁਆਰਾ ਕੀਤੀਆਂ ਗਈਆਂ ਰਚਨਾਵਾਂ ਨਾਲ ਸੰਬੰਧਿਤ ਗ੍ਰੰਥਾਂ ਵਿਚ ਕਾਫ਼ੀ ਭਿੰਨਤਾ ਹੈ। ਆਦਿ ਗ੍ਰੰਥ ਵਿਚ ਉਨ੍ਹਾਂ ਦੇ 224 ਸ਼ਬਦ ਸੰਕਲਿਤ ਹਨ। ਇਨ੍ਹਾਂ ਤੋਂ ਬਿਨਾਂ 'ਬਾਵਨ ਅੱਖਰੀ', 'ਪੰਦ੍ਰਹ ਥਿਤੀ', 'ਸੱਤ ਵਾਰ' ਅਤੇ 243 ਸਲੋਕ ਵੀ ਸੰਗ੍ਰਹਿਤ ਹਨ। 'ਕਬੀਰ ਗ੍ਰੰਥਾਵਲੀ' ਵਿਚ ਜਿਨ੍ਹਾਂ ਨੂੰ ਸਾਖੀਆਂ ਕਿਹਾ ਗਿਆ ਹੈ, 'ਆਦਿ ਗ੍ਰੰਥ' ਵਿਚ ਉਨ੍ਹਾਂ ਨੂੰ ਸਲੋਕ ਆਖਿਆ ਗਿਆ ਹੈ।





 

ਆਚਾਰੀਆ ਪਰਸ਼ੁ ਰਾਮ ਚਤੁਰਵੇਦੀ ਕਬੀਰ-ਬਾਣੀ ਦਾ ਵਰਗੀਕਰਣ ਕਰਦੇ ਹੋਏ ਲਿਖਦੇ ਹਨ ਕਿ ਕਬੀਰ-ਬਾਣੀ ਵਿਚ ਪ੍ਰਬੰਧ ਕਾਵਿ ਦਾ ਅਭਾਵ ਹੈ। ਉਨ੍ਹਾਂ ਦੁਆਰਾ ਲਿਖੀਆਂ ਗਈਆਂ ਰਚਨਾਵਾਂ ਨੂੰ ਅਸੀਂ 'ਮੁਕਤਕ' ਜਾਂ 'ਗੀਤ' (ਸ਼ਬਦ) ਦਾ ਹੀ ਨਾਮ ਦੇ ਸਕਦੇ ਹਾਂ। 'ਮੁਕਤਕ' ਅਜਿਹੀਆਂ ਰਚਨਾਵਾਂ ਨੂੰ ਕਿਹਾ ਜਾਂਦਾ ਹੈ ਜਿਥੇ ਕਾਵਿ-ਰਸ ਦਾ ਆਸਵਾਦਨ ਬਿਨਾਂ ਉਸ ਰਚਨਾ ਦੇ ਅਗਲੇ-ਪਿਛਲੇ ਪਦਾਂ ਨਾਲ ਜੋੜਿਆਂ, ਸੁਤੰਤਰ ਰੂਪ ਵਿਚ ਕੀਤਾ ਜਾ ਸਕੇ। ਇਸੇ ਤਰ੍ਹਾਂ 'ਗੀਤ' ਉਨ੍ਹਾਂ ਸ਼ਬਦਾਂ ਨੂੰ ਕਿਹਾ ਜਾਂਦਾ ਹੈ, ਜਿਨ੍ਹਾਂ ਦੀ ਰਚਨਾ ਸੁਰ, ਲੈਅ ਅਤੇ ਤਾਲ ਨੂੰ ਧਿਆਨ ਵਿਚ ਰੱਖ ਕੇ ਕੀਤੀ ਜਾਂਦੀ ਹੈ। ਇਸੇ ਕਾਰਨ ਇਨ੍ਹਾਂ ਨੂੰ ਗਾਇਆ ਜਾ ਸਕਦਾ ਹੈ। (*ਕਬੀਰ ਸਾਹਿੱਤ ਕੀ ਪਰਖ*, ਪੰਨੇ 182-183)

ਕਬੀਰ-ਬਾਣੀ ਦਾ ਸਾਹਿਤਿਕ ਵਿਸ਼ੇਲਸ਼ਣ ਕਰਨ ਸਮੇਂ ਇਸ ਤੱਥ ਨੂੰ ਵੀ ਧਿਆਨ ਵਿਚ ਰੱਖਣ ਦੀ ਜ਼ਰੂਰਤ ਹੈ ਕਿ ਉਨ੍ਹਾਂ ਦੀਆਂ ਕਾਵਿ-ਰਚਨਾਵਾਂ ਦਾ ਪ੍ਰਮੁੱਖ ਉਦੇਸ਼ ਸਮਾਜ ਨੂੰ ਸਹੀ ਸੇਧ ਦੇਣਾ ਸੀ ਅਤੇ ਇਨ੍ਹਾਂ ਦਾ ਕਾਰਜ-ਖੇਤਰ ਵੀ ਸਰਬ-ਸਾਧਾਰਣ ਦਾ ਸਮਾਜ ਹੀ ਸੀ। ਇਸੇ ਕਾਰਨ ਉਨ੍ਹਾਂ ਨੇ ਕੇਵਲ ਅਜਿਹੇ ਕਾਵਿ-ਰੂਪਾਕਾਰਾਂ ਨੂੰ ਅਪਣਾਇਆ ਜੋ ਕਾਫ਼ੀ ਪ੍ਰਚਲਿਤ ਅਤੇ ਲੋਕਪ੍ਰਿਅ ਸਨ। ਸਲੋਕ, ਸਤਵਾਰਾ, ਪੰਦ੍ਰਹ ਥਿਤੀ ਅਤੇ ਸ਼ਬਦ (ਪਦੇ) ਵਰਗੇ ਕਾਵਿ-ਰੂਪ ਉਸ ਸਮੇਂ ਦੇ ਸਮਾਜ ਵਿਚ ਬਹੁਤ ਲੋਕਪ੍ਰਿਅ ਸਨ। ਕਬੀਰ ਜੀ ਦੁਆਰਾ ਅਪਣਾਏ ਗਏ ਕੁਝ ਇਕ ਪ੍ਰਸਿੱਧ ਕਾਵਿ-ਰੂਪ ਇਸ ਪ੍ਰਕਾਰ ਹਨ:

## 1. ਸ਼ਬਦ

'ਸ਼ਬਦ' ਦੀ ਪਰੰਪਰਾ ਬੜੀ ਪ੍ਰਾਚੀਨ ਹੈ ਅਤੇ ਇਸ ਦੇ ਮੁਢਲੇ ਰੂਪ ਸਾਨੂੰ ਬੌਧ-ਗ੍ਰੰਥਾਂ ਵਿਚ ਪ੍ਰਾਪਤ ਹੁੰਦੇ ਹਨ। ਬੌਧ-ਗ੍ਰੰਥਾਂ ਵਿਚ ਇਨ੍ਹਾਂ ਨੂੰ 'ਚਰਯਾਗੀਤਿ' ਜਾਂ 'ਵਜਰਗੀਤਿ' ਕਿਹਾ ਗਿਆ ਹੈ। ਇਨ੍ਹਾਂ 'ਗੀਤਿਆਂ' ਦੀ ਰਚਨਾ ਅਪਭ੍ਰੰਸ਼ ਦੇ ਪ੍ਰਚਲਿਤ ਛੰਦਾਂ ਵਿਚ ਕੀਤੀ ਜਾਂਦੀ ਸੀ। 'ਵਜਰਗੀਤਿਆਂ' ਵਿਚ ਮਾਤਰਾਵਾਂ ਦਾ ਕ੍ਰਮ 13+12 ਰਿਹਾ ਹੈ ਜਦੋਂ ਕਿ 'ਚਰਯਾਗੀਤਿਆਂ' ਵਿਚ ਇਹ ਕ੍ਰਮ 8+7 ਜਾਂ 8+8+12 ਅਨੁਸਾਰ ਮਿਲਦਾ ਹੈ। ਪਹਿਲੇ ਕਾਵਿ-ਰੂਪ ਵਿਚ ਦੁਪਦੇ ਹੀ ਰਚੇ ਜਾਂਦੇ ਸਨ ਜਦੋਂ ਕਿ ਪਿਛਲੇ ਵਿਚ ਤਿਪਦੇ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਇਸ ਤੋਂ ਬਿਨਾਂ 'ਵਜਰਗੀਤਿਆਂ' ਵਿਚ 'ਧਰੁਪਦ' ਦਾ ਸਪਸ਼ਟ ਪਤਾ ਨਹੀਂ ਚੱਲਦਾ ਪਰੰਤੂ ਚਰਯਾਪਦਾ ਵਿਚ ਇਹ ਦੂਸਰੇ ਦੁਪਦੇ ਵਿਚ ਹੀ ਦਿਖਾਈ ਦੇ ਜਾਂਦਾ ਹੈ। 'ਚਰਯਾਪਦ' ਕਿਸੇ ਨਾ ਕਿਸੇ ਰਾਗ ਵਿਸ਼ੇਸ਼ ਨਾਲ ਵੀ ਸੰਬੰਧਿਤ ਰਹੇ ਹਨ ਜਿਥੋਂ ਉਨ੍ਹਾਂ ਦੇ ਗਾਉਣਯੋਗ ਹੋਣ ਬਾਰੇ ਪਤਾ ਚੱਲਦਾ ਹੈ।

ਚਰਯਾਪਦਾਂ ਨੂੰ 'ਪ੍ਰਬੰਧ' ਦਾ ਨਾਮ ਦਿੱਤਾ ਜਾਂਦਾ ਸੀ। ਹਰ ਇਕ ਪ੍ਰਬੰਧ ਦੇ ਪੰਜ-ਪੰਜ ਅੰਗ ਹੁੰਦੇ ਸਨ ਜਿਨ੍ਹਾਂ ਨੂੰ ਕ੍ਰਮਵਾਰ ਉਦਗ੍ਰਹਿ, ਮੇਲਾਪਕ, ਧਰੁਵ, ਅੰਤਰਾ ਅਤੇ ਆਭੋਗ ਕਿਹਾ ਜਾਂਦਾ ਸੀ। 'ਧਰੁਵ' ਪੂਰੇ ਪ੍ਰਬੰਧ ਜਾਂ ਗੀਤ ਦੇ ਬਾਰ ਬਾਰ ਦੁਹਰਾਏ ਜਾਣ ਵਾਲੇ ਅੰਸ਼ ਦਾ ਕੰਮ ਕਰਦਾ ਸੀ। 'ਅੰਤਰਾ' ਇਸ ਧਰੁਵ ਅਤੇ ਅੰਤ ਦੇ ਆਭੋਗ ਦਾ ਸੰਧੀ-ਸਥਲ ਬਣ ਜਾਂਦਾ ਸੀ, ਇਸੇ ਕਾਰਨ ਉਸ ਨੂੰ ਇਹ ਨਾਮ ਦਿੱਤਾ ਗਿਆ ਸੀ। ਆਭੋਗ ਵਿਚ ਰਚਨਾਕਾਰ ਦਾ ਨਾਮ ਵੀ ਆ ਜਾਂਦਾ ਸੀ। ਸੰਗੀਤਕਾਰਾਂ ਦੇ ਇਸ ਪ੍ਰਬੰਧ ਦਾ ਰੂਪ ਸਾਨੂੰ ਦੱਖਣ ਭਾਰਤ ਦੀਆਂ ਪ੍ਰਸਿੱਧ ਰਚਨਾਵਾਂ 'ਨਾਡੀਆਰ ਪ੍ਰਬੰਧਮ' ਆਦਿਕ ਦੀ ਯਾਦ ਦਿਵਾਉਂਦਾ ਹੈ, ਜਿਨ੍ਹਾਂ ਦਾ ਪਾਠ ਅੱਜ





 

ਵੀ ਉਥੇ ਕੀਤਾ ਜਾਂਦਾ ਹੈ। 'ਨਾਡੀਆਰ ਪ੍ਰਬੰਧਮ' ਦੀ ਸੰਪਾਦਨਾ ਰਾਮਾਨੁਜ ਦੇ ਦਾਦਾ ਗੁਰੂ ਨਾਥ-ਮੁਨੀ (ਮ੍ਰਿਤੂ 920 ਈਸਵੀ) ਨੇ ਕੀਤੀ ਸੀ। ਇਸ ਗ੍ਰੰਥ ਵਿਚ ਚਾਰ ਹਜ਼ਾਰ ਭਜਨ ਸੰਗ੍ਰਹਿਤ ਹਨ। ਇਹ ਭਜਨ ਪ੍ਰਸਿੱਧ ਆਲਵਾਰ ਭਗਤਾਂ ਦੀਆਂ ਰਚਨਾਵਾਂ ਹਨ ਅਤੇ ਦੱਖਣ ਭਾਰਤ ਵਿਚ ਇਨ੍ਹਾਂ ਨੂੰ 'ਤਾਮਿਲ ਵੇਦ' ਵੀ ਕਿਹਾ ਜਾਂਦਾ ਹੈ। ਪ੍ਰਸਿੱਧ ਕਵੀਆਂ ਜੈ ਦੇਵ, ਵਿਦਿਆਪਤੀ ਅਤੇ ਚੰਡੀਦਾਸ ਦੇ ਪਦ ਉਕਤ ਭਜਨਾਂ ਦੀ ਰਚਨਾ-ਵਿਧੀ ਅਨੁਸਾਰ ਹੀ ਨਿਰਮਿਤ ਕੀਤੇ ਗਏ ਹਨ।

ਕਬੀਰ ਜੀ ਦੁਆਰਾ ਲਿਖੇ ਗਏ ਸ਼ਬਦ ਵੀ ਉਪਰੋਕਤ ਭਜਨ-ਗੀਤਾਂ ਦੀ ਵਿਧੀ ਅਨੁਸਾਰ ਹੀ ਹਨ। ਇਹ ਅਜਿਹੀਆਂ ਰਚਨਾਵਾਂ ਹਨ, ਜਿਨ੍ਹਾਂ ਨੂੰ ਸ੍ਵਾਨੁਭੂਤੀ ਦੇ ਪ੍ਰਭਾਵ ਅਧੀਨ ਸਹਿਜ-ਉਕਤੀਆਂ ਦੇ ਰੂਪ ਵਿਚ ਸਿਰਜਿਆ ਗਿਆ ਹੈ। ਭਗਤੀ-ਭਾਵਨਾ ਦੀ ਉਮੰਗ ਇਨ੍ਹਾਂ ਸ਼ਬਦਾਂ ਦੀ ਮੂਲ ਪ੍ਰੇਰਨਾ-ਸ਼ਕਤੀ ਰਹੀ ਹੋਵੇਗੀ। ਇਨ੍ਹਾਂ ਵਿਚ ਧ੍ਰੁਵ ਅਤੇ ਆਭੋਗ ਦੇ ਅੰਗ ਮੌਜੂਦ ਰਹੇ ਹਨ। ਆਦਿ ਗ੍ਰੰਥ ਵਿਚ ਧਰੁਵ ਨੂੰ 'ਰਹਾਉ' ਦਾ ਨਾਮ ਦਿੱਤਾ ਗਿਆ ਹੈ, ਜੋ ਠਹਿਰਾਉ ਦਾ ਸੂਚਕ ਹੈ। ਧਰੁਵ ਵਾਂਗ ਹੀ ਇਹ ਉਦਗ੍ਰਹਿ ਤੋਂ ਪਿੱਛੋਂ ਆਉਂਦਾ ਹੈ। ਪਰੰਤੂ ਉਦਗ੍ਰਹਿ ਅਤੇ ਧਰੁਵ ਦੇ ਦਰਮਿਆਨ ਇਥੇ ਕੋਈ ਮੇਲਾਪਕ ਮੌਜੂਦ ਨਹੀ ਹੈ। ਨਾ ਹੀ ਇਸ ਦੇ ਪਦਾਂ ਦੀ ਕੁਲ ਸੰਖਿਆ ਪੰਜ ਤਕ ਸੀਮਿਤ ਰਹੀ ਹੈ। 'ਕਬੀਰ ਗ੍ਰੰਥਾਵਲੀ' ਵਿਚ ਧਰੁਵ ਲਈ 'ਟੇਕ' ਸ਼ਬਦ ਦਾ ਪ੍ਰਯੋਗ ਹੋਇਆ ਹੈ ਜੋ 'ਰਹਾਉ' ਵਾਂਗ ਹੀ 'ਠਹਿਰਾਉ' ਦੀ ਸੂਚਨਾ ਦਿੰਦਾ ਹੈ। ਪਰੰਤੂ 'ਕਬੀਰ ਬੀਜਕ' ਵਿਚ ਇਹ ਟੇਕ ਵੀ ਉਪਲਬਧ ਨਹੀ ਹੈ।

ਕਬੀਰ ਜੀ ਦੇ ਯੁਗ ਵਿਚ ਇਹ ਪਦ ਗਾਏ ਵੀ ਜਾਂਦੇ ਹੋਣਗੇ ਅਤੇ ਇਨ੍ਹਾਂ ਨੂੰ ਗੀਤ ਵੀ ਕਿਹਾ ਜਾਂਦਾ ਰਿਹਾ ਹੋਵੇਗਾ, ਇਸ ਤੱਥ ਦੀ ਸੂਚਨਾ ਸਾਨੂੰ ਕਬੀਰ-ਬਾਣੀ ਵਿਚੋਂ ਹੀ ਮਿਲ ਜਾਂਦੀ ਹੈ :

**ਲੋਗੁ ਜਾਨੈ ਇਹੁ ਗੀਤ ਹੈ ਇਹੁ ਤਉ ਬ੍ਰਹਮ ਬੀਚਾਰੁ ॥**
**ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥**
**ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥**
**ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥** *(ਆਦਿ ਗ੍ਰੰਥ, ਪੰਨਾ ੩੩੫)*

**ਤੂਮ ਜਿਨਿ ਜਾਨੌ ਗੀਤ ਹੈ ਇਹੁ ਨਿਜ ਬ੍ਰਹਮ ਬਿਚਾਰ ॥**
**ਕੇਵਲ ਕਹਿ ਸਮਝਾਇਆ ਆਤਮ ਸਾਧਨ ਸਾਰ ॥** *(ਕਬੀਰ ਗ੍ਰੰਥਾਵਲੀ, ਪੰਨਾ ੮੯)*

**ਸਾਖੀ ਸਬਦਹਿ ਗਾਇਤ ਭੂਲੇ ਆਤਮ ਖਬਰਿ ਨ ਜਾਨਾ ॥**
*(ਕਬੀਰ ਬੀਜਕ, ਪੰਨਾ 29)*

## 2. ਸਾਖੀ (ਸਲੋਕ)

ਕਬੀਰ ਜੀ ਦੀਆਂ ਰਚਨਾਵਾਂ ਵਿਚ ਸਾਖੀਆਂ ਦੀ ਗਿਣਤੀ ਸਭ ਤੋਂ ਜ਼ਿਆਦਾ ਹੈ। 'ਸਾਖੀ' ਸ਼ਬਦ ਸੰਸਕ੍ਰਿਤ 'ਸਾਕਸ਼ੀ' ਤੋਂ ਬਣਿਆ ਹੈ ਜਿਸ ਦੇ ਅਰਥ ਕਿਸੇ ਉਸ ਵਿਅਕਤੀ ਵੱਲ ਸੰਕੇਤ ਕਰਦੇ ਹਨ, ਜਿਸ ਨੇ ਕਿਸੇ ਵਸਤੂ ਜਾਂ ਘਟਨਾ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ ਹੋਵੇ ਅਤੇ ਉਸ ਵਸਤੂ ਜਾਂ ਘਟਨਾ ਬਾਰੇ ਕੋਈ ਵਾਦ-ਵਿਵਾਦ ਉਠ ਖੜਾ ਹੋਣ 'ਤੇ ਜੋ ਆਪਣਾ



 

ਨਿਰਣੈ ਦੇ ਸਕੇ। ਬਹੁਤ ਵਾਰੀ ਜਦੋਂ ਸਾਡੇ ਨਿੱਜੀ ਜੀਵਨ ਵਿਚ ਨੈਤਿਕ, ਅਧਿਆਤਮਕ ਜਾਂ ਵਿਹਾਰਕ ਵਿਸ਼ੇ ਨਾਲ ਸੰਬੰਧਿਤ ਕੋਈ ਦੁਬਿਧਾ ਆ ਜਾਂਦੀ ਹੈ ਤਾਂ ਅਸੀਂ ਮਹਾਂਪੁਰਸ਼ਾਂ ਦੇ ਸਾਖੀ-ਵਚਨਾਂ ਨੂੰ ਆਪਣਾ ਆਧਾਰ ਬਣਾ ਕੇ ਉਸ ਦੁਬਿਧਾ ਦਾ ਨਿਵਾਰਨ ਕਰ ਲੈਂਦੇ ਹਾਂ। ਭਰਮ ਜਾਂ ਸੰਦੇਹ ਦੇ ਅਨ੍ਹੇਰੇ ਨੂੰ ਦੂਰ ਕਰਨ ਵਾਸਤੇ ਸਾਨੂੰ ਗਿਆਨ ਦੇ ਪ੍ਰਕਾਸ਼ ਦੀ ਜ਼ਰੂਰਤ ਪੈਂਦੀ ਹੈ। ਅਜਿਹੇ ਅਵਸਰ 'ਤੇ ਇਹ ਸਾਖੀਆਂ ਸਾਨੂੰ ਸੱਚਾ ਮਾਰਗ ਸੁਝਾਉਂਦੀਆਂ ਹਨ। ਇਸ ਪ੍ਰਸੰਗ ਵਿਚ 'ਕਬੀਰ ਬੀਜਕ' ਵਿਚ ਕਿਹਾ ਗਿਆ ਹੈ:

**ਸਾਖੀ ਆਂਖੀ ਗਿਆਨ ਕੀ ਸਮਝਿ ਦੇਖੁ ਮਨ ਮਾਂਹਿ ॥**
**ਬਿਨ ਸਾਖੀ ਸੰਸਾਰ ਕਾ ਝਗਰਾ ਛੁਟਤ ਨਾਂਹਿ ॥੩੫੩੩॥** *(ਕਬੀਰ ਬੀਜਕ)*

ਕਬੀਰ ਜੀ ਦੇ ਜੀਵਨ-ਕਾਲ ਵਿਚ ਸਾਖੀ-ਰਚਨਾ ਦੀ ਪਰੰਪਰਾ ਕਾਫ਼ੀ ਲੋਕ-ਪ੍ਰਿਅ ਰਹੀ ਹੋਵੇਗੀ। ਹੋ ਸਕਦਾ ਹੈ ਕਿ ਇਸ ਪ੍ਰਕਾਰ ਦੀਆਂ ਰਚਨਾਵਾਂ ਦੀ ਪਰੰਪਰਾ ਗੁਰੂ ਗੋਰਖ ਨਾਥ ਅਤੇ ਨਾਥ-ਪਰੰਪਰਾ ਨਾਲ ਸੰਬੰਧਿਤ ਦੂਸਰੇ ਜੋਗੀਆਂ ਨਾਲ ਹੀ ਸ਼ੁਰੂ ਹੋਈ ਹੋਵੇ ਕਿਉਂਕਿ 'ਜੋਗੀਸ਼ਵਰ ਸਾਖੀ' ਵਰਗੇ ਸੰਗ੍ਰਹਿ ਵੀ ਉਪਲਬਧ ਹਨ। ਇਸੇ ਤਰ੍ਹਾਂ 'ਨਾਮਦੇਵ ਜੀ ਕੀ ਸਾਖੀ' ਨਾਮ ਦਾ ਇਕ ਗ੍ਰੰਥ ਵੀ ਉਪਲਬਧ ਹੋਇਆ ਹੈ। ਕਬੀਰ ਜੀ ਨੇ ਨਾਮਦੇਵ ਦਾ ਨਾਮ ਵੀ ਬੜੇ ਸਤਿਕਾਰ ਨਾਲ ਲਿਆ ਹੈ:

**ਢੂੰਢਤ ਡੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ ॥**
**ਕਹਿ ਨਾਮਾ ਕਿਉ ਪਾਈਐ ਬਿਨੁ ਭਗਤੁ ਭਗਵੰਤ ॥੨੪੧॥**

ਇਸੇ ਤਰ੍ਹਾਂ ਰਵਿਦਾਸ ਜੀ ਦੇ ਕਥਨਾਂ ਦਾ ਹਵਾਲਾ ਦਿੰਦੇ ਹੋਏ ਆਪ ਇਕ ਹੋਰ ਸਲੋਕ ਵਿਚ ਫ਼ੁਰਮਾਉਂਦੇ ਹਨ:

**ਹਰਿ ਸੋ ਹੀਰ ਛਾਡਿ ਕੈ ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥੨੪੨॥**

ਸਾਖੀਆਂ ਦੀ ਰਚਨਾ 'ਦੋਹਾ' (ਦੋਹਿਰਾ) ਛੰਦ ਵਿਚ ਕੀਤੀ ਜਾਂਦੀ ਹੈ। ਆਦਿ ਗ੍ਰੰਥ ਵਿਚ ਇਨ੍ਹਾਂ ਸਾਖੀਆਂ ਨੂੰ 'ਸਲੋਕ' ਸਿਰਲੇਖ ਅਧੀਨ ਸੰਕਲਿਤ ਕੀਤਾ ਗਿਆ ਹੈ। ਗੁਰੂ-ਵਿਅਕਤੀਆਂ ਦੁਆਰਾ ਲਿਖੇ ਸਲੋਕਾਂ ਤੋਂ ਬਿਨਾਂ ਇਸ ਵਿਚ ਫ਼ਰੀਦ ਜੀ ਦੇ 112 ਅਤੇ ਕਬੀਰ ਜੀ ਦੇ 237 (ਕੁਲ 243, ਜਿਨ੍ਹਾਂ ਵਿਚੋਂ ਛੇ ਸਲੋਕ ਗੁਰੂ ਸਾਹਿਬਾਨ ਦੇ ਹਨ) ਸਲੋਕ ਸੰਗ੍ਰਹਿਤ ਹਨ। ਦੋਹਾ ਛੰਦ ਅਪਭ੍ਰੰਸ਼ ਦੇ ਕਵੀਆਂ ਦਰਮਿਆਨ ਬਹੁਤ ਲੋਕ-ਪ੍ਰਿਅ ਛੰਦ ਰਿਹਾ ਹੈ। ਦੋਹਾ ਇਕ ਮਾਤ੍ਰਿਕ ਛੰਦ ਹੈ ਜੋ 24 ਮਾਤ੍ਰਾਵਾਂ ਦਾ ਹੁੰਦਾ ਹੈ। ਇਸ ਦੇ ਵਿਸ਼ਮ ਚਰਣਾਂ ਵਿਚ 13 ਅਤੇ ਸਮ ਚਰਣਾਂ ਵਿਚ 11 ਮਾਤ੍ਰਾਵਾਂ ਹੁੰਦੀਆਂ ਹਨ। ਇਸ ਦੇ ਪਹਿਲੇ ਅਤੇ ਤੀਜੇ (ਵਿਸ਼ਮ) ਚਰਣਾਂ ਵਿਚ 'ਜਗਣ' ਦੁਆਰਾ ਆਰੰਭ ਨਹੀ ਹੋਣਾ ਚਾਹੀਦਾ। ਇਸ ਦੇ ਦੂਜੇ ਅਤੇ ਚੌਥੇ ਚਰਣ ਵਿਚ ਲਘੂ ਦਾ ਆਉਣਾ ਵੀ ਜ਼ਰੂਰੀ ਮੰਨਿਆ ਗਿਆ ਹੈ। ਜੇ ਇਸ ਦੇ ਪਹਿਲੇ ਅਤੇ ਤੀਜੇ ਚਰਣ ਦਾ ਆਰੰਭ 'ਜਗਣ' ਤੋਂ ਹੁੰਦਾ ਹੈ ਤਾਂ ਇਸ ਨੂੰ 'ਚੰਡਾਲਿਨੀ ਦੋਹਾ' ਮੰਨਿਆ ਜਾਂਦਾ ਹੈ। ਸੋਰਠੇ ਅਤੇ ਦੋਹੇ ਵਿਚ ਏਨਾ ਹੀ ਫ਼ਰਕ ਹੁੰਦਾ ਹੈ ਕਿ ਇਸ ਦੇ ਪਹਿਲੇ ਚਰਣ ਵਿਚ 11 ਅਤੇ ਦੂਜੇ ਚਰਣ ਵਿਚ 13 ਮਾਤ੍ਰਾਵਾਂ ਹੁੰਦੀਆਂ ਹਨ। ਇਹ ਛੰਦ ਵੀ 24 ਮਾਤ੍ਰਾਵਾਂ ਦਾ ਹੀ ਹੁੰਦਾ ਹੈ ਅਤੇ ਦੋਹਿਰੇ ਨੂੰ ਉਲਟ ਦੇਣ ਨਾਲ ਹੀ ਇਹ ਛੰਦ ਬਣ ਜਾਂਦਾ ਹੈ।





 

ਆਮ ਤੌਰ 'ਤੇ ਵਿਦਵਾਨ ਸੱਜਣ ਇਸ ਮਤਿ ਦੇ ਧਾਰਣੀ ਹਨ ਕਿ ਇਹ ਸਲੋਕ ਵਿਕੋਲਿਤਰੇ ਖ਼ਿਆਲਾਂ ਨੂੰ ਪੇਸ਼ ਕਰਦੇ ਹਨ ਅਤੇ ਇਨ੍ਹਾਂ ਵਿਚ ਵਿਸ਼ੇ ਦੀ ਕੋਈ ਏਕਤਾ ਨਹੀ ਹੁੰਦੀ। ਪਰੰਤੂ ਪ੍ਰੋ. ਸਾਹਿਬ ਸਿੰਘ ਇਸ ਮਤਿ ਨਾਲ ਸਹਿਮਤ ਨਹੀ। ਉਨ੍ਹਾਂ ਦਾ ਵਿਚਾਰ ਹੈ ਕਿ ਇਹ ਸਾਰੇ ਸਲੋਕ ਇਕੋ ਹੀ ਵਿਚਾਰ-ਲੜੀ ਵਿਚ ਪ੍ਰੋਤੇ ਹੋਏ ਹਨ। ਇਨ੍ਹਾਂ ਸਲੋਕਾਂ ਵਿਚ 'ਹਰਿ-ਨਾਮ ਦੇ ਸਿਮਰਨ' ਨਾਲ ਸੰਬੰਧਿਤ ਵੱਖ ਵੱਖ ਪਹਿਲੂਆਂ ਬਾਰੇ ਵਿਚਾਰ ਚਰਚਾ ਕੀਤੀ ਗਈ ਹੈ। ਮੁਢਲੇ ਅਤੇ ਅਖ਼ੀਰਲੇ ਸਲੋਕ ਦਾ ਕੇਂਦਰੀ ਭਾਵ ਇਕੋ ਹੀ ਹੈ। ਵੇਖੋ :

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥**
**ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮ ॥੧॥**

**ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥੨੪੨॥**

## 3. ਰਮੈਣੀ

ਕਬੀਰ ਜੀ ਦੀਆਂ ਰਚਨਾਵਾਂ ਵਿਚ 'ਰਮੈਣੀ' ਦਾ ਸਮਾਵੇਸ਼ ਵੀ ਕੀਤਾ ਗਿਆ ਹੈ। ਭਾਵੇਂ ਆਦਿ ਗ੍ਰੰਥ ਵਿਚ ਸੰਗ੍ਰਹਿਤ ਰਚਨਾਵਾਂ ਵਿਚ 'ਰਮੈਣੀ' ਦਾ ਉੱਲੇਖ ਨਹੀ ਹੈ ਪਰੰਤੂ 'ਕਬੀਰ ਬੀਜਕ' ਅਤੇ 'ਕਬੀਰ ਗ੍ਰੰਥਾਵਲੀ' ਵਿਚ ਇਸ ਦੇ ਕਾਫ਼ੀ ਉਦਾਹਰਨ ਮਿਲਦੇ ਹਨ। 'ਰਮੈਣੀ' ਸ਼ਬਦ ਦੀ ਵਿਉੱਤਪਤੀ 'ਰਾਮਣੀ' ਵਿਚੋਂ ਹੋਈ ਦੱਸੀ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਇਹ ਕਾਵਿ-ਰੂਪ ਕਬੀਰ ਜੀ ਦੇ ਸਮੇਂ ਤੋਂ ਬਹੁਤ ਚਿਰ ਪਹਿਲਾਂ ਤੋਂ ਪ੍ਰਚਲਿਤ ਸੀ। ਇਨ੍ਹਾਂ ਦੀ ਰਚਨਾ ਲੋਕ-ਉਪਕਾਰ ਦੇ ਆਸ਼ੇ ਨਾਲ ਕੀਤੀ ਜਾਂਦੀ ਸੀ।

'ਕਬੀਰ ਬੀਜਕ' ਵਿਚ ਕੁਲ 84 ਰਮੈਣੀਆਂ ਮਿਲਦੀਆਂ ਹਨ। ਇਸ ਗ੍ਰੰਥ ਵਿਚ ਇਨ੍ਹਾਂ ਨੂੰ ਸ਼ਬਦਾਂ ਅਤੇ ਸਾਖੀਆਂ ਤੋਂ ਪਹਿਲਾਂ ਸਥਾਨ ਮਿਲਿਆ ਹੈ। ਪਰੰਤੂ 'ਕਬੀਰ ਗ੍ਰੰਥਾਵਲੀ' ਵਿਚ ਇਨ੍ਹਾਂ ਨੂੰ ਪਿਛਲਾ ਸਥਾਨ ਮਿਲਿਆ ਹੈ। ਗ੍ਰੰਥਾਵਲੀ ਦੀਆਂ 6 ਰਮੈਣੀਆਂ ਦੇ ਆਰੰਭ ਵਿਚ 'ਰਾਗ ਸੂਹੀ' ਦਾ ਸਿਰਲੇਖ ਦਿੱਤਾ ਗਿਆ ਹੈ। ਇਸ ਸਿਰਲੇਖ ਦੇ ਅਧੀਨ ਚਾਰ ਪੰਕਤੀਆਂ ਦਿੱਤੀਆਂ ਗਈਆਂ ਹਨ ਅਤੇ ਉਨ੍ਹਾਂ ਦੇ ਅੰਤ ਵਿਚ 'ਟੇਕ' ਵੀ ਲਿਖ ਦਿੱਤਾ ਗਿਆ ਹੈ, ਜਿਸ ਦੇ ਬਾਅਦ 20 ਹੋਰ ਪੰਕਤੀਆਂ ਆਈਆਂ ਹਨ। ਇਨ੍ਹਾਂ ਪੰਕਤੀਆਂ ਦੇ ਸਮਾਪਤ ਹੋ ਜਾਣ ਪਿੱਛੋਂ ਸੰਖਿਆ ਸੂਚਕ ਅੰਕ 1 ਆਉਂਦਾ ਹੈ ਜੋ ਪਹਿਲੀ ਰਮੈਣੀ ਦਾ ਸੂਚਕ ਹੋ ਸਕਦਾ ਹੈ। ਪਰੰਤੂ ਅਸਲ ਵਿਚ ਰਮੈਣੀਆਂ ਇਸ ਪਹਿਲੇ ਅੰਕ ਵਾਲੀ ਰਮੈਣੀ ਤੋਂ ਪਿੱਛੋਂ ਆਉਂਦੀਆਂ ਹਨ ਅਤੇ ਉਨ੍ਹਾਂ ਦੇ ਸਿਰਲੇਖ ਕ੍ਰਮਵਾਰ 'ਸਤਪਦੀ ਰਮੈਣੀ', 'ਬੜੀ ਅਸ਼ਟਪਦੀ ਰਮੈਣੀ', 'ਦੁਪਦੀ ਰਮੈਣੀ', 'ਅਸ਼ਟਪਦੀ ਰਮੈਣੀ', 'ਬਾਰਾਂ ਪਦੀ ਰਮੈਣੀ' ਅਤੇ 'ਚੌਪਦੀ ਰਮੈਣੀ' ਅਨੁਸਾਰ ਦਿੱਤੇ ਗਏ ਹਨ।

ਰਮੈਣੀਆਂ ਦੀ ਰਚਨਾ ਦੋਹਰਿਆਂ ਅਤੇ ਚੌਪਈਆਂ ਦੇ ਰੂਪ ਵਿਚ ਕੀਤੀ ਗਈ ਹੈ। ਇਨ੍ਹਾਂ ਦਾ ਵਿਸ਼ਾ ਮੁਖ ਤੌਰ 'ਤੇ ਵਰਣਨਾਤਮਕ ਹੈ। ਦੋਹਰਿਆਂ ਅਤੇ ਚੌਪਈਆਂ ਦਾ ਪ੍ਰਯੋਗ, ਅਪਭ੍ਰੰਸ਼ ਭਾਸ਼ਾ ਦੀ ਦੇਣ ਪ੍ਰਤੀਤ ਹੁੰਦਾ ਹੈ। ਅਪਭ੍ਰੰਸ਼ ਕਾਵਿ ਰਚਨਾ ਵਿਚ ਇਕ ਪੱਧਤੀ 'ਕੜਵਕਬੱਧ' ਦੀ ਸੀ ਜਿਸ ਵਿਚ ਸਾਧਾਰਣ ਤੌਰ 'ਤੇ ਪਹਿਲਾਂ 'ਪੰਝਟਿਕਾ' ਜਾਂ 'ਅੜਿੱਲ' ਛੰਦ ਦੀ ਵਰਤੋਂ ਹੁੰਦੀ ਸੀ ਅਤੇ ਪਿੱਛੇ ਇਕ 'ਧੱਤਾ' ਵੀ ਦਿੱਤਾ ਗਿਆ ਹੁੰਦਾ ਸੀ। ਇਹ 'ਧੱਤਾ' ਧਰੁਵਕ ਦਾ ਕੰਮ ਕਰਦਾ ਸੀ। ਹਰ 'ਕੜਵਕਬੱਧ' ਅੱਠ ਯਮਕਾਂ ਦਾ ਹੁੰਦਾ ਸੀ ਅਤੇ ਹਰ ਯਮਕ



 

ਵਿਚ ਦੋ ਪਦ ਹੁੰਦੇ ਹਨ। ਚੌਪਈਆਂ ਦੇ ਪ੍ਰਚਲਿਤ ਹੋਣ ਤੋਂ ਪਹਿਲਾਂ ਇਨ੍ਹਾਂ ਦਾ ਹੀ ਪ੍ਰਚਾਰ ਸੀ। ਅੜਿੱਲ ਛੰਦ, ਚੌਪਈ ਦਾ ਹੀ ਇਕ ਪੂਰਵ ਰੂਪ ਹੈ ਅਤੇ ਵਰਣਨਾਤਮਕ ਗ੍ਰੰਥਾਂ ਵਿਚ ਵਧੇਰੇ ਕਰਕੇ ਇਸੇ ਦਾ ਪ੍ਰਯੋਗ ਹੋਇਆ ਹੈ। (ਆਚਾਰਯ ਪਰਸ਼ੂ ਰਾਮ ਚਤੁਰਵੇਦੀ, *ਕਬੀਰ ਸਾਹਿੱਤ ਕੀ ਪਰਖ,* ਪੰਨਾ 193)

ਰਮੈਣੀ ਵਿਚ ਦੋ ਛੰਦ ਵਰਤੇ ਜਾਂਦੇ ਹਨ—ਦੋਹਿਰਾ ਅਤੇ ਚੌਪਈ। ਦੋਹਿਰਾ 24 ਮਾਤ੍ਰਿਕ ਛੰਦ ਹੈ, ਜਿਸ ਵਿਚ 13, 11 ਉੱਤੇ ਬਿਸਰਾਮ ਆਉਂਦਾ ਹੈ। ਚੌਪਈ ਵੀ ਇਕ ਮਾਤ੍ਰਿਕ ਛੰਦ ਹੀ ਹੈ। ਇਸ ਦੇ ਚਾਰ ਚਰਣ ਹੁੰਦੇ ਹਨ ਅਤੇ ਹਰ ਚਰਣ ਵਿਚ 16 ਮਾਤ੍ਰਾਵਾਂ ਹੁੰਦੀਆਂ ਹਨ। ਇਸ ਦੇ ਅੰਤ ਵਿਚ ਗੁਰੁ-ਲਘੂ (ऽ।) ਨਹੀ ਆਉਣਾ ਚਾਹੀਦਾ। ਅੜਿੱਲ ਛੰਦ ਵਿਚ ਵੀ 16 ਮਾਤ੍ਰਾਵਾਂ ਹੁੰਦੀਆਂ ਹਨ ਪਰੰਤੂ ਉਸ ਦੇ ਚਰਣਾਂ ਦੇ ਅੰਤ ਵਿਚ ਦੋ ਲਘੂ ਆਉਂਦੇ ਹਨ। 'ਕਬੀਰ ਬੀਜਕ' ਵਿਚ ਸੰਗ੍ਰਹਿਤ 84 ਰਮੈਣੀਆਂ ਦੀਆਂ ਕੁਲ ਪੰਕਤੀਆਂ ਦੀ ਗਿਣਤੀ 460 ਬਣਦੀ ਹੈ ਅਤੇ ਇਨ੍ਹਾਂ ਨਾਲ ਜੋੜੀਆਂ ਸਾਖੀਆਂ ਦੀ ਗਿਣਤੀ 612 ਹੈ।

## 4. ਬਾਵਨੀ (ਬਾਵਨ ਅੱਖਰੀ)

'ਕਬੀਰ ਗ੍ਰੰਥਾਵਲੀ' ਦੀ ਬਾਵਨੀ ਵਿਚ ਕੁਲ ਛੇ 'ਕੜਵਕ' ਆਉਂਦੇ ਹਨ ਅਤੇ ਇਸ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਦਾ ਆਰੰਭ ਦੋਹਿਰੇ ਨਾਲ ਅਤੇ ਅੰਤ ਚੌਪਈ ਦੁਆਰਾ ਹੁੰਦਾ ਹੈ। ਇਸ ਬਾਵਨੀ ਵਿਚ ਦੋਹਰਿਆਂ ਦੀ ਕੁਲ ਗਿਣਤੀ 16 ਹੈ ਅਤੇ ਚੌਪਈਆਂ ਦੀਆਂ 'ਅਰਧਾਲੀਆਂ' ਦੀ ਗਿਣਤੀ 68 ਤਕ ਜਾ ਪਹੁੰਚੀ ਹੈ। 'ਬਾਵਨੀ' ਕਾਵਿ-ਰੂਪ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਸ ਦੀ ਰਚਨਾ ਹਿੰਦੀ ਵਰਣਮਾਲਾ ਦੇ ਅੱਖਰਾਂ ਨੂੰ ਧਿਆਨ ਵਿਚ ਰੱਖ ਕੇ ਕੀਤੀ ਗਈ ਹੈ। ਪਰੰਤੂ ਆਦਿ ਗ੍ਰੰਥ ਦੀ 'ਬਾਵਨ ਅੱਖਰੀ' ਨਾਲੋਂ ਗ੍ਰੰਥਾਵਲੀ ਦੀ ਬਾਵਨੀ ਵਿਚ ਕਾਫ਼ੀ ਅੰਤਰ ਹੈ। ਕਬੀਰ ਜੀ ਨੇ ਰਾਗ ਗਉੜੀ ਵਿਚ ਜੋ ਬਾਵਨ ਅੱਖਰੀ ਲਿਖੀ ਹੈ ਉਸ ਵਿਚ ਹਰ ਇਕ ਅੱਖਰ ਦਾ ਰੂਪ ਅਤੇ ਉਚਾਰਣ ਗੁਰਮੁਖੀ ਵਰਣਮਾਲਾ ਦੇ ਵਿਅੰਜਨ ਦੇ ਅਨੁਸਾਰ ਹੀ ਰੱਖਿਆ ਗਿਆ ਹੈ। ਉਦਾਹਰਣ ਲਈ ਸਾਨੂੰ ਕੱਕਾ (क), ਖੱਖਾ (ख), ਗੱਗਾ (ग), ਘੱਘਾ (घ) ਦੇ ਰੂਪ ਹੀ ਮਿਲਦੇ ਹਨ। ਕਬੀਰ ਜੀ ਨੇ ਆਪਣੀ ਬਾਵਨ ਅੱਖਰੀ ਵਿਚ ਸ (श), ਖ (ष) ਅਤੇ ਸ (स) ਤਿੰਨੇ ਪ੍ਰਕਾਰ ਦੇ ਊਸ਼ਮ ਵਰਣਾਂ ਦਾ ਸਮਾਵੇਸ਼ ਕੀਤਾ ਹੈ, ਜੋ ਦੇਵਨਾਗਰੀ ਵਰਣਮਾਲਾ ਦੇ ਅਨੁਸਾਰ ਹੈ। ਇਸ ਤੋਂ ਬਿਨਾਂ क्ष ਅਤੇ ऌ ਆਦਿਕ ਅੱਖਰਾਂ ਦਾ ਵੀ ਪ੍ਰਯੋਗ ਹੋਇਆ ਹੈ। ਇਸ ਪ੍ਰਕਾਰ ਇਸ ਬਾਵਨ ਅੱਖਰੀ ਵਿਚ 'ਕ' ਤੋਂ ਲੈ ਕੇ 'ਵ' ਤਕ 29 ਵਿਅੰਜਨ ਹਨ, ਅ, ੳ, ਹ, ਲ੍ਰੀ, ਸ, ਸ਼, ਖ, ਲ੍ਰੀ, ਅਤੇ ਕਸ਼ੈ ਆਦਿਕ ਕੁਲ 37 ਸ੍ਵਰਾਂ ਜਾਂ ਵਿਅੰਜਨਾਂ ਸੰਬੰਧੀ ਸੂਚਨਾ ਮਿਲਦੀ ਹੈ।

## 5. ਥਿੰਤੀ

ਆਦਿ ਗ੍ਰੰਥ ਵਿਚ 'ਰਾਗੁ ਗਉੜੀ ਥਿੰਤੀ ਕਬੀਰ ਜੀ ਕੀ' ਦੇ ਸਿਰਲੇਖ ਅਧੀਨ ਇਕ ਹੋਰ ਕਾਵਿ-ਰੂਪ 'ਥਿੰਤੀ' ਵੀ ਸੰਕਲਿਤ ਹੈ। ਸਾਡੇ ਦੇਸ਼ ਵਿਚ ਸੂਰਜ ਅਤੇ ਚੰਦ ਦੋਹਾਂ ਦੇ ਅਨੁਸਾਰ ਸਾਲ ਦੇ ਮਹੀਨਿਆਂ ਅਤੇ ਦਿਨਾਂ ਦੀ ਗਿਣਤੀ ਕੀਤੀ ਜਾਂਦੀ ਹੈ। ਸੂਰਜ 12 ਰਾਸਾਂ ਵਿਚੋਂ ਦੀ ਲੰਘਦਾ ਹੈ। ਇਹ ਜਦੋਂ ਨਵੀਂ 'ਰਾਸ' ਵਿਚ ਪਹੁੰਚਦਾ ਹੈ ਤਾਂ ਨਵਾਂ ਮਹੀਨਾ ਚੜ੍ਹ ਜਾਂਦਾ ਹੈ। ਚੰਦ





 

ਦੇ ਵਧਣ-ਘਟਣ ਦੇ ਹਿਸਾਬ ਅਨੁਸਾਰ ਦਿਨਾਂ ਨੂੰ 'ਥਿਤ' ਕਿਹਾ ਜਾਂਦਾ ਹੈ ਜੋ ਸੰਸਕ੍ਰਿਤ ਦੇ 'ਤਿਥਿ' ਸ਼ਬਦ ਦਾ ਪਰਿਵਰਤਿਤ ਰੂਪ ਹੈ। ਚੰਦ ਦੇ ਹਿਸਾਬ ਹਰ ਮਹੀਨੇ ਦੇ ਦੋ ਪੱਖ ਹੁੰਦੇ ਹਨ—ਚਾਨਣਾ ਅਤੇ ਹਨੇਰਾ ਪੱਖ। ਮੱਸਿਆ (ਅਮਾਵਸ) ਤੋਂ ਬਾਅਦ ਚਾਨਣਾ ਪੱਖ ਸ਼ੁਰੂ ਹੁੰਦਾ ਹੈ ਅਤੇ ਪੁੰਨਿਆਂ (ਪੂਰਨਮਾਸ਼ੀ) ਤੋਂ ਬਾਅਦ ਹਨੇਰਾ ਪੱਖ ਸ਼ੁਰੂ ਹੋ ਜਾਂਦਾ ਹੈ। ਹਰ ਪੱਖ ਵਿਚ ਕ੍ਰਮਵਾਰ ਹੇਠ ਲਿਖੀਆਂ ਥਿਤਾਂ ਆਉਂਦੀਆਂ ਹਨ—ਏਕਮ, ਦੂਜ, ਤੀਜ, ਚੌਥ, ਪੰਚਮੀ, ਛਟ, ਸਤਮੀ, ਅਸ਼ਟਮੀ, ਨੌਮੀ, ਦਸਮੀ, ਇਕਾਦਸ਼ੀ, ਦੁਆਦਸ਼ੀ, ਤ੍ਰਿਔਦਸ਼ੀ, ਚੌਦਸ਼, ਪੂਰਨਮਾਸ਼ੀ ਜਾਂ ਮੱਸਿਆ। ਹਨੇਰੇ ਪੱਖ ਦੀਆਂ ਥਿਤਾਂ ਨੂੰ ਵਦੀ ਅਤੇ ਚਾਨਣੇ ਪੱਖ ਦੀਆਂ ਥਿਤਾਂ ਨੂੰ ਸੁਦੀ ਕਿਹਾ ਜਾਦਾ ਹੈ।

ਇਸ ਕਾਵਿ-ਰੂਪ ਦੀ ਰਚਨਾ ਵੀ ਕਾਫ਼ੀ ਪੁਰਾਣੇ ਸਮੇਂ ਤੋਂ ਹੁੰਦੀ ਆਈ ਹੈ। ਗੋਰਖ-ਬਾਣੀ ਵਿਚ ਇਕ ਰਚਨਾ 'ਪੰਦਰਾਂ ਥਿਤੀ' ਮਿਲਦੀ ਹੈ। ਇਸ ਵਿਚ ਮੱਸਿਆ ਤੋਂ ਸ਼ੁਰੂ ਕਰ ਕੇ ਪੁੰਨਿਆਂ ਤਕ ਦੀਆਂ ਥਿਤਾਂ ਦਾ ਵਰਣਨ ਹੈ। ਕਬੀਰ ਜੀ ਦੀ 'ਥਿੰਤੀ' ਵਿਚ ਥਿਤਾਂ ਦੀ ਸੰਖਿਆ ਅਤੇ ਇਨ੍ਹਾਂ ਦਾ ਕ੍ਰਮ ਗੋਰਖ-ਬਾਣੀ ਦੇ ਸਮਾਨ ਹੀ ਹੈ। ਇਸ ਥਿੰਤੀ ਦੇ ਆਰੰਭ ਵਿਚ ਇਕ ਸਲੋਕ ਦਿੱਤਾ ਗਿਆ ਹੈ :

**ਪੰਦ੍ਰਹ ਥਿੰਤੀ ਸਾਤ ਵਾਰ॥**
**ਕਹਿ ਕਬੀਰ ਉਰਵਾਰ ਨ ਪਾਰ॥**
**ਸਾਧਿਕ ਸਿਧ ਲਖੈ ਜਉ ਭੇਉ॥**
**ਆਪੇ ਕਰਤਾ ਆਪੇ ਦੇਉ॥**

ਇਸ ਸਲੋਕ ਦੇ ਹਰ ਚਰਣ ਵਿਚ 14 ਮਾਤ੍ਰਾਵਾਂ ਹਨ। ਇਸ ਤੋਂ ਬਾਅਦ 'ਅਮਾਵਸ' ਦੀ ਚਰਚਾ ਨਾਲ ਥਿਤਾਂ ਸ਼ੁਰੂ ਹੋ ਜਾਦੀਆਂ ਹਨ। ਏਕਮ (ਪਰਵਾ) ਤੋਂ ਲੈ ਕੇ 'ਪੁੰਨਿਆ' ਤਕ ਥਿਤਾਂ ਦੇ ਵਰਣਨ ਉਪਰੰਤ ਇਹ ਬਾਣੀ ਸਮਾਪਤ ਹੋ ਜਾਂਦੀ ਹੈ।

## 6. ਵਾਰ

ਆਦਿ ਗ੍ਰੰਥ ਵਿਚ ਸੰਕਲਿਤ ਕਬੀਰ ਜੀ ਦੀਆਂ ਬਾਣੀਆਂ ਵਿਚ ਇਕ ਹੋਰ ਰਚਨਾ, 'ਵਾਰ ਕਬੀਰ ਜੀਉ ਕੇ' (ਗਉੜੀ) ਹੈ। ਇਹ ਬਾਣੀ ਦਿਨਾਂ ਦੇ ਨਾਵਾਂ ਉਪਰ ਹੈ। ਇਹ ਰਚਨਾ 'ਕਬੀਰ-ਗ੍ਰੰਥਾਵਲੀ' ਵਿਚ ਵੀ ਮਿਲਦੀ ਹੈ ਪਰ ਉਥੇ ਇਹ 'ਰਾਗ ਬਿਲਾਵਲ' ਵਿਚ ਦਿੱਤੀ ਗਈ ਹੈ। ਇਸ ਰਚਨਾ ਵਿਚ 'ਰਹਾਉ' ਮੁੱਢ ਵਿਚ ਹੀ ਆ ਗਿਆ ਹੈ :

**ਬਾਰ ਬਾਰ ਹਰਿ ਕੇ ਗੁਨ ਗਾਵਉ॥**
**ਗੁਰਿ ਗਮਿ ਭੇਦੁ ਸੁ ਹਰਿ ਕਾ ਪਾਵਉ॥ ਰਹਾਉ॥**

ਇਹ ਬਾਣੀ ਆਦਿਤ (ਰਵੀਵਾਰ ਜਾਂ ਐਤਵਾਰ) ਦੇ ਜ਼ਿਕਰ ਦੁਆਰਾ ਸ਼ੁਰੂ ਹੁੰਦੀ ਹੈ। ਉਸ ਤੋਂ ਬਾਅਦ ਕ੍ਰਮਵਾਰ ਸੋਮਵਾਰ, ਮੰਗਲਵਾਰ, ਬੁਧਵਾਰ, ਬ੍ਰਿਹਸਪਤਿ (ਵੀਰਵਾਰ), ਸੁਕ੍ਰਿਤ (ਸ਼ੁੱਕਰਵਾਰ) ਅਤੇ ਥਾਵਰ (ਸ਼ਨੀਵਾਰ) ਦੇ ਜ਼ਿਕਰ ਤੋਂ ਉਪਰੰਤ ਇਕ ਸ਼ਲੋਕ, ਨਿਸ਼ਕਰਸ਼ ਵਜੋਂ ਦੇਣ ਉਪਰੰਤ ਇਹ ਬਾਣੀ ਸਮਾਪਤ ਹੋ ਜਾਂਦੀ ਹੈ। ਨਿਸ਼ਕਰਸ਼ ਵਜੋਂ ਕਬੀਰ ਜੀ ਫ਼ੁਰਮਾਉਂਦੇ ਹਨ :

**ਜਬ ਲਗੁ ਘਟ ਮਹਿ ਦੂਜੀ ਆਨ॥**
**ਤਉ ਲਉ ਮਹਲਿ ਨ ਲਾਭੈ ਜਾਨ॥**





 

**ਰਮਤ ਰਾਮ ਸਿਉ ਲਾਗੋ ਰੰਗੁ ॥**
**ਕਹਿ ਕਬੀਰ ਤਬ ਨਿਰਮਲ ਅੰਗੁ ॥**

ਆਦਿ ਗ੍ਰੰਥ ਤੋਂ ਬਾਹਰਲੀਆਂ ਬਾਣੀਆਂ ਵਿਚ ਕਬੀਰ ਜੀ ਨੇ ਕੁਝ ਇਕ ਹੋਰ ਕਾਵਿ-ਰੂਪਾਂ ਦਾ ਪ੍ਰਯੋਗ ਵੀ ਕੀਤਾ ਹੈ, ਜਿਨ੍ਹਾਂ ਵਿਚ ਪ੍ਰਮੁੱਖ ਕਾਵਿ-ਰੂਪ ਇਸ ਪ੍ਰਕਾਰ ਹਨ :

## 7. ਚੌਂਤੀਸਾ

'ਕਬੀਰ ਬੀਜਕ' ਦੀ ਬਾਣੀ ਵਿਚ ਇਕ 'ਚੌਂਤੀਸਾ' ਵੀ ਸੰਕਲਿਤ ਹੈ, ਜਿਹੜਾ ਵਰਣ-ਕ੍ਰਮ ਦੇ ਪ੍ਰਯੋਗ ਕਰਕੇ 'ਬਾਵਨੀ' ਵਰਗਾ ਹੀ ਪ੍ਰਤੀਤ ਹੁੰਦਾ ਹੈ। ਇਸ ਵਿਚ ਕੁਲ 69 ਪੰਕਤੀਆਂ ਹਨ। ਇਸ ਬਾਣੀ ਵਿਚ ਸ੍ਵਰਾਂ ਨੂੰ ਛੱਡ ਦਿੱਤਾ ਗਿਆ ਹੈ। ਕੇਵਲ ਓ ਨੂੰ ਲੈ ਕੇ ਬਾਕੀ ਵਿਅੰਜਨਾਂ ਦਾ ਪ੍ਰਯੋਗ ਕੀਤਾ ਗਿਆ ਹੈ। 'ਗਿਆਨ ਚੌਂਤੀਸਾ' ਵਿਚ ਚੌਪਈ ਛੰਦ ਦੀ ਵਰਤੋਂ ਹੋਈ ਹੈ। ਇਕ ਰਵਾਇਤ ਹੈ ਕਿ ਆਸਾਮ ਪ੍ਰਦੇਸ਼ ਦੇ ਪ੍ਰਸਿੱਧ ਭਗਤ ਕਵੀ ਸ਼ੰਕਰਦੇਵ (ਸੰਮਤ 1506—1626) ਜਦੋਂ ਆਪਣੀ ਯਾਤਰਾ ਸਮੇਂ ਕਾਸ਼ੀ ਆਏ ਸਨ ਤਾਂ ਉਹ ਕਬੀਰ ਸਾਹਿਬ ਦੇ 'ਚੌਂਤੀਸਾ' ਤੋਂ ਬਹੁਤ ਪ੍ਰਭਾਵਿਤ ਹੋਏ ਸਨ। ਇਸ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਨੇ ਆਪ ਇਕ 'ਚਾਤਿਹਾ' ਦੀ ਰਚਨਾ ਕੀਤੀ, ਜਿਸ ਦੀਆਂ ਪੰਕਤੀਆਂ ਕ, ਖ, ਗ ਆਦਿ ਤੋਂ ਆਰੰਭ ਹੁੰਦੀਆਂ ਸਨ। ਕੁਝ ਹੋਰ ਭਾਸ਼ਾਵਾਂ ਵਿਚ ਵੀ ਵਰਣਮਾਲਾ ਦੇ ਅਨੁਸਾਰ ਕਾਵਿ-ਰਚਨਾ ਦੀ ਪਰੰਪਰਾ ਮੌਜੂਦ ਹੈ ਜਿਵੇਂ ਫ਼ਾਰਸੀ ਵਿਚ ਸੀਹਰਫ਼ੀ ਇਤਿਆਦਿ।

## 8. ਚਾਂਚਰ

'ਕਬੀਰ ਬੀਜਕ' ਵਿਚ 'ਚਾਂਚਰ' ਦੇ ਨਾਮ ਹੇਠ ਵੀ ਕੁਝ ਕਾਵਿ-ਰੂਪ ਦ੍ਰਿਸ਼ਟੀਗੋਚਰ ਹੁੰਦੇ ਹਨ। ਭਾਵੇਂ ਪੰਕਤੀਆਂ ਦੀ ਸੰਖਿਆ ਅਤੇ ਛੰਦ-ਪ੍ਰਯੋਗ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਵਿਚ ਕਾਫ਼ੀ ਭਿੰਨਤਾ ਹੈ। ਪਹਿਲੇ ਚਾਂਚਰ ਵਿਚ 25 ਪੰਕਤੀਆਂ ਹਨ। ਇਸ ਵਿਚ ਦੋਹਿਰਾ ਛੰਦ ਦਾ ਪ੍ਰਯੋਗ ਹੋਇਆ ਹੈ। ਦੂਜੇ ਚਾਂਚਰ ਵਿਚ 28 ਪੰਕਤੀਆਂ ਹਨ। ਇਸ ਵਿਚ 13+18 ਅਤੇ 15+8 ਮਾਤ੍ਰਾਵਾਂ ਵਾਲੇ ਦੋ ਪੰਕਤੀਆਂ ਦੇ ਛੰਦ ਦਾ ਪ੍ਰਯੋਗ ਹੋਇਆ ਹੈ। ਹਰ ਇਕ ਪੰਕਤੀ ਦੇ ਅੰਤ ਵਿਚ 'ਮਨ ਬਉਰਾ ਰੇ' ਆਇਆ ਹੈ ਜੋ ਇਕ ਪ੍ਰਕਾਰ ਦੀ ਟੇਕ ਦਾ ਕੰਮ ਕਰਦਾ ਹੈ। ਇਸ ਦੂਸਰੇ ਚਾਂਚਰ ਨੂੰ ਦੇਖ ਕੇ ਆਦਿ ਗ੍ਰੰਥ ਦੇ ਰਾਗ ਗਉੜੀ ਵਾਲੇ ਸਤਵੰਜਵੇਂ ਸ਼ਬਦ ਦੀ ਯਾਦ ਤਾਜ਼ਾ ਹੋ ਜਾਂਦੀ ਹੈ ਜਿਸ ਵਿਚ ਇਸ ਰਚਨਾ ਦੀਆਂ ਲਗਪਗ 8 ਪੰਕਤੀਆਂ ਥੋੜੇ-ਬਹੁਤੇ ਫ਼ਰਕ ਨਾਲ ਦਰਜ ਹਨ। ਦੇਖੋ :

**ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤ ਰਚਿਓ ਜਗਦੀਸ ॥**
**ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥੧॥**
**ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ**
**ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨਾ ਰਾਮ ਜਹਾਜੁ ॥੧॥ ਰਹਾਉ ॥**
**ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ ॥**
**ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ ॥੨॥**

ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ ॥
ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ ॥੩॥
ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ ॥
ਕਹੁ ਕਬੀਰ ਛੂਟਨ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥੪॥

ਇਸ ਪਦ ਦੇ ਪ੍ਰਥਮ ਚਰਣ ਤੋਂ ਲੈ ਕੇ ਦਸਵੇਂ ਚਰਣ ਤਕ ਹਰ ਚਰਣ ਵਿਚ 'ਮਨ ਬਉਰਾ ਰੇ' ਦਾ ਪ੍ਰਯੋਗ ਕੀਤਾ ਗਿਆ ਹੈ। ਚਾਂਚਰ ਸ਼ਬਦ ਦਾ ਇਕ ਹੋਰ ਰੂਪ 'ਚਰਚਰੀ' ਜਾਂ 'ਚਾਂਚਰੀ' ਵੀ ਹੈ। ਇਹ ਕਾਵਿ-ਰੂਪ ਬਸੰਤ ਉਤਸਵ ਦੇ ਸਮੇਂ ਗਾਇਆ ਜਾਂਦਾ ਹੈ।

## 9. ਹਿੰਡੋਲਾ

'ਕਬੀਰ ਬੀਜਕ' ਵਿਚ ਤਿੰਨ ਰਚਨਾਵਾਂ 'ਹਿੰਡੋਲਾ' ਨਾਮ ਦੀਆਂ ਮਿਲਦੀਆਂ ਹਨ। ਇਨ੍ਹਾਂ ਵਿਚ ਸਾਵਣ ਦੇ ਝੂਲੇ ਵਾਲੇ ਗੀਤਾਂ ਦਾ ਪ੍ਰਭਾਵ ਪ੍ਰਤੱਖ ਹੈ। ਇਨ੍ਹਾਂ ਤਿੰਨਾਂ ਰਚਨਾਵਾਂ ਵਿਚੋਂ ਪਹਿਲੀ ਵਿਚ ਪੰਕਤੀਆਂ ਦੀ ਸੰਖਿਆ 19 ਤਕ ਪਹੁੰਚ ਜਾਂਦੀ ਹੈ ਜਦੋਂ ਕਿ ਬਾਕੀ ਦੀਆਂ ਦੋ ਰਚਨਾਵਾਂ ਵਿਚ ਇਹ ਸੰਖਿਆ ਅੱਠ ਅੱਠ ਤਕ ਹੀ ਸੀਮਿਤ ਰਹੀ ਹੈ। 'ਕਬੀਰ ਗ੍ਰੰਥਾਵਲੀ' ਵਾਲੇ ਪਦ ਵਿਚ ਯੋਗ-ਸਾਧਨਾ ਦੇ ਵਿਭਿੰਨ ਅੰਗਾਂ ਦਾ ਵਰਣਨ ਕੀਤਾ ਗਿਆ ਹੈ ਅਤੇ ਇਥੇ ਰਾਮ-ਨਾਮ ਦੀ ਗੂੰਜ ਵੀ ਸੁਣਾਈ ਦਿੰਦੀ ਹੈ, ਉਥੇ 'ਕਬੀਰ ਬੀਜਕ' ਵਿਚ ਅਜਿਹਾ ਕੁਝ ਨਹੀ ਹੈ। 'ਬੀਜਕ' ਵਿਚ 'ਹਿੰਡੋਲਾ', ਰੂਪਮਾਲਾ ਛੰਦ ਵਿਚ ਲਿਖਿਆ ਗਿਆ ਹੈ ਜਿਸ ਵਿਚ 24 ਮਾਤ੍ਰਾਵਾਂ ਹੁੰਦੀਆਂ ਹਨ ਅਤੇ ਕ੍ਰਮਵਾਰ 14 ਅਤੇ 10 ਉਪਰ ਬਿਸਰਾਮ ਹੁੰਦਾ ਹੈ। ਸੰਗੀਤ-ਸ਼ਾਸਤਰ ਅਨੁਸਾਰ 'ਹਿੰਡੋਲ' ਇਕ ਪ੍ਰਕਾਰ ਦਾ ਰਾਗ ਹੈ ਜੋ ਬਸੰਤ ਰੁੱਤ ਵਿਚ ਗਾਇਆ ਜਾਂਦਾ ਹੈ। ਇਹ ਹਿੰਡੋਲੇ ਉਸ ਝੂਲੇ ਦਾ ਵਰਣਨ ਕਰਦੇ ਹਨ ਜਿਸ ਵਿਚ ਸਾਰੀ ਸ੍ਰਿਸ਼ਟੀ ਝੂਲਦੀ ਹੋਈ ਵਿਖਾਈ ਗਈ ਹੈ ਅਤੇ ਜੋ ਕਵੀ ਦੇ ਅਨੁਸਾਰ ਆਵਾਗਵਣ ਦਾ ਮੂਲ ਕਾਰਨ ਹੈ।

## 10. ਕਹਿਰਾ

'ਕਬੀਰ ਬੀਜਕ' ਵਿਚ 'ਕਹਿਰਾ' ਨਾਮ ਦੇ 12 ਉਦਾਹਰਣ ਦਿਖਾਹੀ ਦਿੰਦੇ ਹਨ। ਇਨ੍ਹਾਂ ਵਿਚੋਂ ਅੱਠਵਾਂ ਅਤੇ ਬਾਰ੍ਹਵਾਂ 'ਕਬੀਰ ਗ੍ਰੰਥਾਵਲੀ' ਵਿਚ ਵੀ ਥੋੜੇ-ਬਹੁਤੇ ਫ਼ਰਕ ਨਾਲ ਵੇਖਿਆ ਜਾ ਸਕਦਾ ਹੈ। ਆਦਿ ਗ੍ਰੰਥ ਦੇ ਰਾਗ ਬਿਲਾਵਲੁ ਦੇ ਪਹਿਲੇ ਪਦ ਨੂੰ ਵੀ ਅਸੀਂ ਕਹਿਰਾ ਕਹਿ ਸਕਦੇ ਹਾਂ। ਭਾਵੇਂ ਕਹਿਰਾ ਸ਼ਬਦ ਦਾ ਵਿਉੱਤਪਤੀ-ਮੂਲਕ ਅਰਥ ਦੱਸਣਾ ਕਾਫ਼ੀ ਕਠਿਨ ਹੈ ਤਾਂ ਵੀ ਇਹ ਕਿਹਾ ਜਾ ਸਕਦਾ ਹੈ ਕਿ 'ਕਹਿਰਵਾ' ਦੇ ਢੰਗ ਅਨੁਸਾਰ ਗਾਏ ਜਾਣ ਕਾਰਨ ਇਸ ਕਾਵਿ-ਰੂਪ ਨੂੰ ਕਹਿਰਾ ਕਿਹਾ ਜਾਣ ਲੱਗਾ ਹੋਵੇਗਾ। ਕਹਿਰੇ ਵਿਚ 20 ਮਾਤ੍ਰਾਵਾਂ ਹੁੰਦੀਆਂ ਹਨ ਅਤੇ 16, 14 ਉੱਤੇ ਬਿਸਰਾਮ ਹੁੰਦਾ ਹੈ। ਹਰ ਪੰਕਤੀ ਦੇ ਅੰਤ ਵਿਚ 'ਹੋ', 'ਗੇ' ਜਾਂ 'ਰੇ' ਦਾ ਕਿਸੇ ਵੀ ਗੁਰੂ ਮਾਤ੍ਰਾ ਨਾਲ ਆਉਣਾ ਜ਼ਰੂਰੀ ਹੈ। ਦੇਖੋ :

**ਐਸੋ ਇਹੁ ਸੰਸਾਰ ਪੇਖਨਾ ਰਹਨੁ ਨ ਕੋਊ ਪਈ ਹੈ ਰੇ ॥**
**ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈ ਹੈ ਰੇ ॥੧॥ ਰਹਾਉ ॥**
**ਬਾਰੇ ਬੂਢੇ ਤਰੁਨੇ ਭਈਆ ਸਭ ਹੂ ਜਮੁ ਲੇ ਜਈ ਹੈ ਰੇ ॥**
**ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈ ਹੈ ਰੇ ॥** *(ਰਾਗੁ ਬਿਲਾਵਲ)*

## 11. ਬੇਲਿ

'ਕਬੀਰ ਗ੍ਰੰਥਾਵਲੀ' ਵਿਚ ਦੋ ਰਚਨਾਵਾਂ 'ਬੇਲਿ' ਦੇ ਸਿਰਲੇਖ ਹੇਠ ਸੰਗ੍ਰਹਿਤ ਹਨ। ਇਨ੍ਹਾਂ ਵਿਚ ਇਕ 30 ਪੰਕਤੀਆਂ ਦੀ ਹੈ ਅਤੇ ਦੂਸਰੀ ਵਿਚ ਕੇਵਲ 16 ਪੰਕਤੀਆਂ ਹਨ। ਇਨ੍ਹਾਂ ਦੋਹਾਂ ਦੀ ਭਾਸ਼ਾ-ਸ਼ੈਲੀ ਬਸੰਤ ਅਤੇ ਕਹਿਰੇ ਵਾਂਗ ਹੀ ਸਾਧਾਰਨ-ਜਨ-ਸੁਲਭ ਹੈ। ਇਨ੍ਹਾਂ ਦੀ ਹਰ ਪੰਕਤੀ ਦੇ ਅੰਤ ਵਿਚ 'ਹੋ ਰਾਮਈਆ ਰਾਮ' ਨਾਮਕ 10 ਮਾਤ੍ਰਾਵਾਂ ਦੀ ਇਕ ਟੇਕ ਵੀ ਆਉਂਦੀ ਹੈ। ਇਸ ਵਿਚ ਪ੍ਰਯੁਕਤ ਛੰਦ ਦਾ ਰੂਪ ਦੇਖਣ ਵਿਚ 'ਉਪਮਾਨ' ਵਰਗਾ ਲੱਗਦਾ ਹੈ, ਜਿਸ ਵਿਚ ਕ੍ਰਮਵਾਰ 13 ਅਤੇ 10 ਮਾਤ੍ਰਾਵਾਂ ਉੱਤੇ ਬਿਸਰਾਮ ਹੁੰਦਾ ਹੈ। 'ਬੇਲਿ' ਨਾਮ ਦੇ ਕੁਝ ਕਾਵਿ-ਰੂਪ ਰਾਜਸਥਾਨੀ ਵਿਚ ਵੀ ਮਿਲਦੇ ਹਨ ਜਿਨ੍ਹਾਂ ਵਿਚੋਂ 'ਬੇਲਿ ਕ੍ਰਿਸ਼ਨ ਰੁਕਮਣੀ ਰੀ' ਬਹੁਤ ਪ੍ਰਸਿੱਧ ਹੈ। ਉਸ ਰਚਨਾ ਦੇ ਅੰਤ ਵਿਚ ਕਿਹਾ ਗਿਆ ਹੈ ਕਿ ਇਹ 'ਬੇਲਿ' (ਵੇਲ/ ਲਤਾ) ਅਜਿਹੀ ਹੈ ਜਿਸ ਦਾ ਮੂਲ ਸ੍ਰੋਤ 'ਭਾਗਵਤ ਗ੍ਰੰਥ' ਹੈ। ਪਰੰਤੂ 'ਕਬੀਰ ਬੀਜਕ' ਦੀਆਂ ਇਨ੍ਹਾਂ ਰਚਨਾਵਾਂ ਦੇ ਆਧਾਰ 'ਤੇ 'ਬੇਲਿ' ਸ਼ਬਦ ਦਾ ਇਹ ਅਰਥ ਉਚਿਤ ਪ੍ਰਤੀਤ ਨਹੀ ਹੁੰਦਾ। ਇਹ ਕਿਹਾ ਜਾ ਸਕਦਾ ਹੈ ਕਿ ਕਬੀਰ ਜੀ ਨੇ 'ਬੇਲਿ' ਨਾਮ ਦੇ ਕਿਸੇ ਪ੍ਰਚਲਿਤ ਕਾਵਿ-ਰੂਪ ਦੀ ਵਰਤੋਂ ਕੀਤੀ ਹੈ।

## 12. ਬਿਰਹੁਲ

'ਕਬੀਰ-ਬੀਜਕ' ਵਿਚ 'ਬਿਰਹੁਲ' ਨਾਮ ਦੇ ਇਕ ਕਾਵਿ-ਰੂਪ ਦੀ ਵਰਤੋਂ ਵੀ ਹੋਈ ਹੈ। ਕੁਝ ਵਿਦਵਾਨਾਂ ਨੇ ਇਸ ਨੂੰ 'ਪੂਰਬ ਵਿਚ ਗਾਇਆ ਜਾਣ ਵਾਲਾ ਇਕ ਰਾਗ' ਮੰਨਿਆ ਹੈ। (*ਬੀਜਕ ਦੀ ਵਿਆਖਿਆ*, ਸ਼ਿਵਬ੍ਰਤ ਲਾਲ, ਭਾਗ 3, ਪੰਨਾ 151) ਪਰੰਤੂ ਇਹ ਅਰਥ ਉਚਿਤ ਪ੍ਰਤੀਤ ਨਹੀਂ ਹੁੰਦਾ। 'ਬਿਰਹੁਲ' ਸ਼ਬਦ ਦਾ ਅਰਥ 'ਬਿਰਹਣੀ' ਪ੍ਰਤੀਤ ਹੁੰਦਾ ਹੈ। ਇਹ ਪੂਰੀ ਰਚਨਾ 13 ਪੰਕਤੀਆਂ ਦੀ ਹੈ ਅਤੇ ਹਰ ਪੰਕਤੀ ਵਿਚ ਦੋ ਚਰਣ 'ਬਿਰਹੁਲੀ' ਨਾਲ ਸਮਾਪਤ ਹੁੰਦੇ ਹਨ। ਹਰ ਚਰਣ ਵਿਚ ਕੁਲ 17 ਮਾਤ੍ਰਾਵਾਂ ਹਨ। ਇਸ ਰਚਨਾ ਦੀਆਂ ਦੋ-ਤਿੰਨ ਪੰਕਤੀਆਂ ਵਿਚ 'ਬੈਤਲ ਸੱਪ' ਦੇ ਡੰਗ ਮਾਰਨ ਅਤੇ ਉਸ ਦਾ ਜ਼ਹਿਰ ਸਾਧਾਰਣ ਮੰਤਰਾਂ ਨਾਲ ਨਾ ਉਤਰ ਸਕਣ ਬਾਰੇ ਜ਼ਿਕਰ ਆਇਆ ਹੈ। ਇਸ ਕਾਰਨ ਕੁਝ ਲੋਕ ਇਹ ਵੀ ਮੰਨਦੇ ਹਨ ਕਿ 'ਬਿਰਹੁਲੀ' ਨਾਮ ਦੀ ਕੋਈ ਮੰਤਰ-ਵਿਦਿਆ ਹੋਵੇਗੀ। ਕਬੀਰ ਜੀ ਦੀ 'ਬਿਰਹੁਲੀ' ਨਾਮੀ ਰਚਨਾ ਆਕਾਰ-ਪ੍ਰਕਾਰ ਅਤੇ ਲੈਅ ਆਦਿ ਤੋਂ ਕਿਸੇ ਅਜਿਹੇ ਲੋਕ-ਗੀਤ ਵੱਲ ਸੰਕੇਤ ਕਰਦੀ ਹੈ, ਜਿਸ ਦੀ ਪਰੰਪਰਾ ਅਜ ਜੀਵਿਤ ਨਹੀਂ ਹੈ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਕਬੀਰ-ਬਾਣੀ ਵਿਚ ਉਸ ਸਮੇਂ ਦੇ ਕਾਵਿ-ਰੂਪਾਕਾਰਾਂ ਅਤੇ ਲੋਕ-ਕਾਵਿ ਦਾ ਬੜਾ ਸੁਚੱਜਾ ਪ੍ਰਯੋਗ ਹੋਇਆ ਹੈ। ਸ਼ਬਦ, ਸਾਖੀਆਂ ਅਤੇ ਰਮੈਣੀਆਂ ਕੁਝ ਅਜਿਹੇ ਕਾਵਿ-ਰੂਪ ਸਨ, ਜਿਨ੍ਹਾਂ ਦਾ ਨਾਮਕਰਣ ਧਾਰਮਿਕ ਭਾਵਨਾਵਾਂ ਦੇ ਅਨੁਸਾਰ ਹੋਇਆ ਹੈ। ਇਹ ਕਾਵਿ-ਰੂਪ ਅਜਿਹੀ ਪਰੰਪਰਾ ਵੱਲ ਸੰਕੇਤ ਕਰਦੇ ਹਨ ਜਿਨ੍ਹਾਂ ਦਾ ਆਰੰਭ ਭਾਵੇਂ ਕਬੀਰ ਜੀ ਤੋਂ ਬਹੁਤ ਸਮਾਂ ਪਹਿਲਾਂ ਹੋ ਚੁੱਕਾ ਸੀ, ਪਰੰਤੂ ਇਹ ਕਬੀਰ ਜੀ ਦੇ ਯੁਗ ਵਿਚ ਵੀ ਭਗਤੀ-ਭਾਵਾਂ ਦੇ ਅਭਿਵਿਅੰਜਨ ਲਈ ਬਹੁਤ ਸਟੀਕ ਅਤੇ ਸਾਰਥਕ ਮੰਨੇ ਜਾਂਦੇ ਸਨ। ਬਸੰਤ, ਚਾਚਰ, ਹਿੰਡੋਲ ਅਤੇ ਕਹਿਰਾ ਵਰਗੇ ਕਾਵਿ-ਰੂਪ ਉਸ ਯੁਗ ਦੀ ਲੋਕ-ਕਾਵਿ ਪਰੰਪਰਾ ਦੇ ਅੰਗ ਮੰਨੇ ਜਾ ਸਕਦੇ ਹਨ। ਇਸ ਤਰ੍ਹਾਂ ਕਬੀਰ ਜੀ ਨੇ ਆਪਣੇ ਯੁਗ ਦੀ ਸਾਹਿਤਿਕ



 

ਅਤੇ ਲੋਕ ਕਾਵਿ-ਪਰੰਪਰਾ ਦੇ ਸਮਾਵੇਸ਼ ਦੁਆਰਾ ਇਕ ਅਜਿਹੀ ਜ਼ੋਰਦਾਰ ਕਾਵਿ-ਅਭਿਵਿਅਕਤੀ ਨੂੰ ਜਨਮ ਦਿੱਤਾ ਜੋ ਅੱਜ ਵੀ ਪੂਰੀ ਤਰ੍ਹਾਂ ਪ੍ਰਭਾਵਸ਼ਾਲੀ ਅਤੇ ਪ੍ਰਮਾਣੀਕ ਹੈ।

## ਕਬੀਰ ਜੀ ਦੀ ਭਾਸ਼ਾ ਅਤੇ ਰਚਨਾ ਸ਼ੈਲੀ

ਕਬੀਰ ਜੀ ਦੀ ਭਾਸ਼ਾ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਨੇ ਲਿਖਿਆ ਹੈ ਕਿ ਭਾਸ਼ਾ ਉਪਰ ਕਬੀਰ ਜੀ ਦਾ ਜ਼ਬਰਦਸਤ ਅਧਿਕਾਰ ਸੀ। ਉਹ ਬਾਣੀ ਦੇ 'ਡਿਕਟੇਟਰ' ਸਨ। ਜਿਸ ਗੱਲ ਨੂੰ ਉਨ੍ਹਾਂ ਨੇ ਜਿਸ ਰੂਪ ਵਿਚ ਪ੍ਰਗਟ ਕਰਨਾ ਚਾਹਿਆ, ਉਸ ਨੂੰ ਉਸੇ ਰੂਪ ਵਿਚ ਭਾਸ਼ਾ ਦੁਆਰਾ ਵਿਅਕਤ ਕਰਵਾ ਦਿੱਤਾ। ਭਾਸ਼ਾ ਕਬੀਰ ਜੀ ਦੇ ਸਾਹਮਣੇ ਲਾਚਾਰ ਜਿਹੀ ਨਜ਼ਰ ਆਉਂਦੀ ਹੈ। ਉਸ ਵਿਚ ਮਾਨੋ ਏਨੀ ਹਿੰਮਤ ਹੀ ਨਹੀਂ ਹੈ ਕਿ ਇਸ ਲਾਪਰਵਾਹ ਫੱਕੜ ਦੀ ਕਿਸੇ ਫ਼ਰਮਾਇਸ਼ ਨੂੰ ਇਨਕਾਰ ਕਰ ਸਕੇ। ਅਕੱਥ ਕਹਾਣੀ ਨੂੰ ਰੂਪ ਦੇ ਕੇ ਕਥਨਯੋਗ ਬਣਾਉਣ ਦੀ ਜੋ ਤਾਕਤ ਕਬੀਰ ਜੀ ਦੀ ਭਾਸ਼ਾ ਵਿਚ ਹੈ, ਉਹੋ ਜਿਹੀ ਤਾਕਤ ਬਹੁਤ ਘੱਟ ਲੇਖਕਾਂ ਵਿਚ ਪਾਈ ਜਾਂਦੀ ਹੈ। (*ਕਬੀਰ*, ਪੰਨਾ 221)

ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਨੇ ਆਪਣੇ ਮਖ਼ਸੂਸ ਅੰਦਾਜ਼ ਵਿਚ ਕਬੀਰ ਜੀ ਦੀ ਭਾਸ਼ਾ-ਸਮਰੱਥਾ ਬਾਰੇ ਆਪਣੇ ਵਿਚਾਰ ਵਿਅਕਤੀ ਕਰ ਦਿੱਤੇ ਹਨ। ਕਬੀਰ ਜੀ ਦੀ ਭਾਸ਼ਾ ਬਾਰੇ ਹੋਰ ਵਿਦਵਾਨਾਂ ਨੇ ਵੀ ਆਪਣੇ ਆਪਣੇ ਵਿਚਾਰ ਵਿਅਕਤ ਕੀਤੇ ਹਨ। ਰੈਵਰੈਂਡ ਅਹਿਮਦ ਸ਼ਾਹ 'ਕਬੀਰ ਬੀਜਕ' ਦੀ ਭਾਸ਼ਾ ਸੰਬੰਧੀ ਵਿਚਾਰ ਕਰਦਾ ਹੋਇਆ ਲਿਖਦਾ ਹੈ ਕਿ, "ਇਹ ਬਨਾਰਸ, ਮਿਰਜ਼ਾਪੁਰ ਅਤੇ ਗੋਰਖਪੁਰ ਦੇ ਆਸ ਪਾਸ ਦੀ ਬੋਲੀ ਹੈ ਅਤੇ ਇਸ ਦੀ ਪ੍ਰਕ੍ਰਿਤੀ ਠੇਠ ਪ੍ਰਾਚੀਨ ਪੂਰਬੀ ਹੈ (*ਦ ਬੀਜਕ ਆਫ਼ ਕਬੀਰ*, ਪੰਨਾ 29)। ਡਾ. ਰਾਮ ਕੁਮਾਰ ਅਨੁਸਾਰ ਕਬੀਰ ਜੀ ਦਾ ਵਿਆਕਰਣ ਪੂਰਬੀ ਹਿੰਦੀ ਦੇ ਰੂਪ ਨੂੰ ਪ੍ਰਗਟ ਕਰਦਾ ਹੈ ਅਤੇ ਕਬੀਰ ਜੀ ਅਵਧੀ ਦੇ ਪ੍ਰਥਮ ਸੰਤ ਕਵੀ ਹੋਏ ਹਨ (ਡਾ. ਰਾਮ ਕੁਮਾਰ ਵਰਮਾ, *ਸੰਤ ਕਬੀਰ*, ਪ੍ਰਸਤਾਵਨਾ, ਪੰਨਾ 17)। ਇਨ੍ਹਾਂ ਤੋਂ ਬਿਨਾਂ ਕੁਝ ਹੋਰ ਵਿਦਵਾਨਾਂ ਨੇ 'ਕਬੀਰ ਗ੍ਰੰਥਾਵਲੀ' ਦੀ ਭਾਸ਼ਾ ਦਾ ਵਿਸ਼ਲੇਸ਼ਣ ਕਰਦਿਆਂ ਹੋਇਆਂ ਲਿਖਿਆ ਹੈ ਕਿ ਕਬੀਰ ਜੀ ਦੀ ਭਾਸ਼ਾ ਰਾਜਸਥਾਨੀ ਹੈ ਅਤੇ ਉਨ੍ਹਾਂ ਨੂੰ ਉਸੇ ਤਰ੍ਹਾਂ ਹੀ ਰਾਜਸਥਾਨੀ ਕਵੀ ਕਿਹਾ ਜਾ ਸਕਦਾ ਹੈ ਜਿਵੇਂ ਅਸੀਂ ਢੋਲਾ ਮਾਰੂ-ਕਾਵਿ ਦੇ ਕਰਤਾ ਨੂੰ ਕਹਿੰਦੇ ਹਾਂ। (ਸੂਰਯਕਰਣ ਪਾਰੀਕ, *ਢੋਲਾ ਮਾਰੂਰਾ ਦੂਹਾ*, ਪ੍ਰਸਤਾਵਨਾ, ਪੰਨਾ 67) ਡਾ. ਰਾਮ ਕੁਮਾਰ ਵਰਮਾ ਨੂੰ ਕਬੀਰ ਜੀ ਦੀ ਭਾਸ਼ਾ ਵਿਚ ਪੰਜਾਬੀਪਣ ਵੀ ਨਜ਼ਰ ਆਇਆ ਹੈ। (*ਹਿੰਦੀ ਸਾਹਿੱਤਯ ਕਾ ਆਲੋਚਨਾਤਮਕ ਇਤਿਹਾਸ*, ਪੰਨਾ 37)

'ਕਬੀਰ ਬੀਜਕ' ਵਿਚ ਇਕ ਸਾਖੀ ਸੰਗ੍ਰਹਿਤ ਹੈ ਜਿਸ ਵਿਚ ਕਿਹਾ ਗਿਆ ਹੈ ਕਿ ਸਾਡੀ ਬੋਲੀ ਪੂਰਬ ਦੀ ਹੈ, ਸਾਨੂੰ ਕੋਈ ਬੁੱਝ ਨਹੀਂ ਸਕਦਾ। ਜੋ ਕੋਈ ਬੁੱਝਦਾ ਹੈ ਉਹ ਧੁਰ ਪੂਰਬ ਦਾ ਰਹਿਣ ਵਾਲਾ ਹੈ। ਇਸ ਲਈ ਕੁਝ ਲੋਕ ਕਬੀਰ ਜੀ ਦੀ ਭਾਸ਼ਾ ਨੂੰ ਪੂਰਬੀ ਘੋਸ਼ਿਤ ਕਰ ਦਿੰਦੇ ਹਨ। ਪਰ ਇਸ ਸਾਖੀ ਵਿਚ ਸ਼ਬਦ 'ਧੁਰ ਪੂਰਬ' ਵੱਲ ਧਿਆਨ ਦੇਣ ਦੀ ਜ਼ਰੂਰਤ ਹੈ। ਸਾਡੇ ਵਿਚਾਰ ਅਨੁਸਾਰ ਕਬੀਰ ਜੀ ਨੇ ਜਿਸ ਸਥਾਨ ਨੂੰ 'ਧੁਰ ਪੂਰਬ' ਕਿਹਾ ਹੈ, ਉਹ ਬਿਲਕੁਲ ਪੂਰਬੀ ਕਿਨਾਰੇ ਉੱਤੇ ਸਥਿਤ ਰਿਹਾ ਹੋਵੇਗਾ ਅਤੇ ਉਥੋਂ ਦੀ ਭਾਸ਼ਾ ਕੁਝ ਵਚਿੱਤਰ ਹੋਵੇਗੀ ਜਿਸ ਕਾਰਨ ਉਸ ਨੂੰ ਸਮਝ ਸਕਣਾ ਕੁਝ ਕਠਿਨ ਹੋਵੇਗਾ। ਕਬੀਰ ਜੀ ਦੇ ਸ਼ਬਦਾਂ ਵਿਚ :



 

ਬੋਲੀ ਹਮਰੀ ਪੂਰਬ ਕੀ ਹਮੈ ਲਖੈ ਨਹਿੰ ਕੋਇ॥
ਹਮਕੋ ਤੋ ਸੋਈ ਲਖੈ ਧੁਰ ਪੂਰਬ ਕਾ ਹੋਇ॥ *(ਕਬੀਰ ਬੀਜਕ, ਪੰਨਾ 109)*

ਕਬੀਰ ਜੀ ਦੇ ਕੁਝ ਸ਼ਬਦ ਅਜਿਹੇ ਵੀ ਹਨ ਜੋ ਆਦਿ ਗ੍ਰੰਥ, ਕਬੀਰ ਬੀਜਕ ਅਤੇ ਕਬੀਰ ਗ੍ਰੰਥਾਵਲੀ—ਇਨ੍ਹਾਂ ਤਿੰਨਾਂ ਹੀ ਸੋਮਿਆਂ ਵਿਚ ਉਪਲਬਧ ਹਨ ਪਰੰਤੂ ਇਨ੍ਹਾਂ ਵਿਚ ਬਹੁਤ ਸਾਰੇ ਭਾਸ਼ਾਈ ਅੰਤਰ ਆ ਗਏ ਹਨ। ਦੇਖੋ :

***ਆਦਿ ਗ੍ਰੰਥ***

ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ॥
ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ॥
ਕਾਹੇ ਭਈਆ ਫਿਰਤੌ ਫੂਲਿਆ ਫੂਲਿਆ॥
ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ॥੧॥ ਰਹਾਉ॥
ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ॥
ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ॥੨॥
ਦੇਹੁਰੀ ਲਉ ਬਰੀ ਨਾਰਿ ਸੰਗ ਭਈ ਆਗੈ ਸਜਨ ਸੁਹੇਲਾ॥
ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ॥੩॥
ਕਹਤੁ ਕਬੀਰ ਸੁਨਹੁ ਰੇ ਪ੍ਰਾਨੀ ਕਾਲ ਗ੍ਰਸ ਕੂਆ॥
ਝੂਠੀ ਮਾਇਆ ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੂਆ॥੪॥ *(ਰਾਗ ਸੋਰਠਿ)*

***ਕਬੀਰ ਗ੍ਰੰਥਾਵਲੀ***

ਫਿਰਤ ਕਤ ਫੂਲਯੌ ਫੂਲਯੌ॥
ਜਬ ਦਾਸ ਮਾਸ ਉਰਧ ਮੁਖਿ ਹੋਤੇ ਸੋ ਦਿਨ ਕਾਹੇ ਭੂਲਯੌ॥ ਟੇਕ॥
ਜੌ ਜਾਰੈ ਤੌ ਹੋਇ ਭਸਮ ਤਨ ਰਹਤ ਕ੍ਰਿਮ ਹਵੈ ਜਾਈ॥
ਕਾਚੈ ਕੁੰਭ ਉਦਿਅਕ ਭਰਿ ਰਾਖਯੌ ਤਿਨ ਕੀ ਕੌਨ ਬੜਾਈ॥
ਜਿਉਂ ਮਾਸ਼ੀ ਮਧੁ ਸੰਚਿ ਕਰਿ ਜੋਰਿ ਜੋਰਿ ਧਨ ਕੀਨੋ॥
ਮੁਏਂ ਪੀਛੇਂ ਲੇਹੁ ਲੇਹੁ ਕਰਿ ਪ੍ਰੇਤ ਰਹਿਨ ਕਿਉਂ ਦੀਨੋ॥
ਜਿਉਂ ਘਰ ਨਾਰੀ ਸੰਗ ਦੇਖਿ ਕਰਿ ਤਬ ਲਗਿ ਸੰਗੁ ਸੁਹੇਲੌ॥
ਮਰਘਟ ਘਾਟ ਖੈਂਚਿ ਕਰਿ ਰਾਖੇ ਵਹ ਦੇਖਹੁ ਹੰਸ ਅਕੇਲੌ॥
ਰਾਮ ਨਾ ਰਮਹੁ ਮਦਨ ਕਹਾ ਭੂਲੇ ਪਰਤ ਅੰਧੇਰੈ ਕੂਵਾ॥
ਕਹੈ ਕਬੀਰ ਸੋਈ ਆਪ ਬੰਧਾਯੌ ਜਿਉਂ ਨਲਨੀ ਕਾ ਸੂਬਾ॥

*(ਪਦ 241, ਪੰਨੇ 169-70)*

***ਕਬੀਰ ਬੀਜਕ***

ਫਿਰਹੁ ਕਾ ਫੂਲੇ ਫੂਲੇ ਫੂਲੇ॥
ਜਬ ਦਾ ਮਾਸ ਅਉਂਧ ਮੁਖ ਹੋਤੇ ਸੋ ਦਿਨ ਕਾਹੇ ਭੂਲੇ॥
ਜਿਉਂ ਮਾਖੀ ਸਹਿਤੈ ਨਹਿ ਬਿਹੁਰੈ ਸੋਂਚਿ ਸੋਂਚਿ ਧਨ ਕੀਨਹਾ॥
ਮੂਏ ਪੀਛੇ ਲੇਹੁ ਲੇਹੁ ਕਰੈਂ ਸਭ ਭੂਤ ਰਹਿਨ ਕਸ ਦੀਨਹਾ॥

**ਜਾਰੇ ਦੇਹ ਭਸਮ ਹੋਈ ਜਾਈ ਗਾੜੇ ਮਾਟੀ ਖਾਈ॥**
**ਕਾਚੇ ਕੁੰਭ ਉਦਕ ਜਿਉਂ ਭਰਿਆ ਤਨ ਕੀ ਇਹੈ ਬੜਾਈ॥**
**ਦੇਹਰਿ ਲੈ ਵਰ ਨਾਰਿ ਸੰਗਿ ਹੈ ਆਗੇ ਸੰਗ ਸੁਹੇਲਾ॥**
**ਮ੍ਰਿਤਕ ਥਾਨ-ਲੌਂ ਸੰਗ ਖਟੋਲਾ ਫਿਰਿ ਪੁਨਿ ਹੰਸ ਅਕੇਲਾ॥**
**ਰਾਮ ਨਾ ਰਮਸਿ ਮੋਹ ਕੇ ਮਾਤੇ ਪਰੇਹੁ ਕਾਲਵਸਿ ਕੂਵਾ॥**
**ਕਹਹਿਂ ਕਬੀਰ ਨਲ ਆਪੁ ਬੰਧਾਂਇਓ ਜਿਉਂ ਲਲਨੀ ਫਰਮ ਸੂਵਾ॥**

*(ਪਦ 73, ਪੰਨਾ 54)*

ਇਕ ਹੀ ਪਦ ਦੇ ਇਨ੍ਹਾਂ ਤਿੰਨਾਂ ਪਾਠਾਂ ਵਿਚ ਸਭ ਤੋਂ ਉਲੇਖਯੋਗ ਅੰਤਰ ਕ੍ਰਿਆ-ਪਦਾਂ ਦੀ ਵਿਭਿੰਨਤਾ ਵਿਚ ਵਿਖਾਈ ਦਿੰਦਾ ਹੈ:

| **ਆਦਿ ਗ੍ਰੰਥ** | **ਕਬੀਰ ਗ੍ਰੰਥਾਵਲੀ** | **ਕਬੀਰ ਬੀਜਕ** |
|---|---|---|
| ਫਿਰਤੌ | ਫਿਰਤ | ਫਿਰਹੁ |
| ਫੂਲਿਆ, ਭੂਲਿਆ | ਫੂਲਯੌ, ਭੂਲਯੌ | ਫੂਲੇ, ਭੂਲੇ |
| ਕੀਆ, ਦੀਆ | ਕੀਨੋ, ਦੀਨੋ | ਕੀਨਹਾ, ਦੀਨਹਾ |
| ਕਰੀਐ | ਕਰਿ | ਕਰੈਂ |
| ਕਹਤੁ | ਕਹੈ | ਕਹਹਿ |

ਇਨ੍ਹਾਂ ਦੇ ਰੂਪਾਂ ਵਿਚ ਸਪਸ਼ਟ ਭੇਦ ਹੈ ਜੋ ਇਨ੍ਹਾਂ ਦੇ ਕ੍ਰਮਵਾਰ ਪੁਰਾਣੀ ਖੜੀ ਬੋਲੀ, ਬ੍ਰਜ ਭਾਸ਼ਾ ਅਤੇ ਅਵਧੀ ਦੀਆਂ ਵਿਸ਼ੇਸ਼ਤਾਵਾਂ ਨੂੰ ਸੂਚਿਤ ਕਰਦਾ ਹੈ। ਇਹ ਗੱਲ ਇਨ੍ਹਾਂ ਤਿੰਨਾਂ ਪਾਠਾਂ ਦੇ ਸੰਗਿਆ-ਸ਼ਬਦਾਂ ਅਤੇ ਸੰਯੋਜਕਾਂ ਦੁਆਰਾ ਵੀ ਦਰਸਾਈ ਜਾ ਸਕਦੀ ਹੈ। ਜਿਵੇਂ 'ਕਬੀਰ ਬੀਜਕ' ਵਾਲੇ 'ਸੁਹੇਲਾ' ਅਤੇ 'ਅਕੇਲਾ' ਸ਼ਬਦ ਆਦਿ ਗ੍ਰੰਥ ਵਿਚ ਜਿਉਂ ਦੇ ਤਿਉਂ ਮੌਜੂਦ ਹਨ ਪਰੰਤੂ ਕਬੀਰ ਗ੍ਰੰਥਾਵਲੀ ਵਿਚ ਇਨ੍ਹਾਂ ਦਾ ਰੂਪ 'ਸੁਹੇਲੌ' ਅਤੇ 'ਅਕੇਲੌ' ਹੋ ਗਿਆ ਹੈ ਅਤੇ ਬੀਜਕ ਦਾ 'ਕਸ' ਆਦਿ ਗ੍ਰੰਥ ਵਿਚ 'ਕਿਉਂ' ਅਤੇ ਗ੍ਰੰਥਾਵਲੀ ਵਿਚ 'ਕਯੂੰ' ਬਣ ਗਿਆ ਹੈ। ਕਬੀਰ ਜੀ ਦੇ ਪ੍ਰਮਾਣੀਕ ਸਮਝੇ ਜਾਣ ਵਾਲੇ ਇਨ੍ਹਾਂ ਗ੍ਰੰਥਾਂ ਵਿਚ ਨਾ ਕੇਵਲ ਵਿਭਿੰਨ ਭਾਸ਼ਾਵਾਂ ਦੀਆਂ ਰਚਨਾਵਾਂ ਹੀ ਮਿਲਦੀਆਂ ਹਨ ਬਲਕਿ ਇਕ ਹੀ ਰਚਨਾ ਦੇ ਬਹੁਤ ਸਾਰੇ ਰੂਪਾਂਤਰ ਵੀ ਪ੍ਰਾਪਤ ਹੁੰਦੇ ਹਨ। ਭਾਵੇਂ ਏਨਾ ਤਾਂ ਨਿਰਵਿਵਾਦ ਹੀ ਹੈ ਕਿ 'ਆਦਿ ਗ੍ਰੰਥ' ਇਨ੍ਹਾਂ ਸਾਰੇ ਸੋਮਿਆਂ ਵਿਚੋਂ ਸਭ ਤੋਂ ਪ੍ਰਮਾਣੀਕ ਹੈ ਕਿਉਂ ਕਿ ਗੁਰਮਤਿ ਵਿਚ ਪਾਠ ਦੀ ਸ਼ੁੱਧਤਾ ਅਤੇ ਪ੍ਰਮਾਣੀਕਤਾ ਉਪਰ ਬਹੁਤ ਜ਼ਿਆਦਾ ਬਲ ਦਿੱਤਾ ਜਾਂਦਾ ਹੈ ਪਰੰਤੂ ਕਬੀਰ ਜੀ ਦੀ ਭਾਸ਼ਾ ਦਾ ਵਿਸ਼ਲੇਸ਼ਣ ਕਰਨ ਸਮੇਂ ਦੂਸਰੇ ਸੋਮਿਆਂ ਨੂੰ ਨਜ਼ਰ-ਅੰਦਾਜ਼ ਕਰਨਾ ਵੀ ਵਾਜਬ ਪ੍ਰਤੀਤ ਨਹੀ ਹੁੰਦਾ।

ਕਬੀਰ ਜੀ ਦੀ ਭਾਸ਼ਾ ਸਧੁਕੜੀ ਅਰਥਾਤ ਰਾਜਸਥਾਨੀ-ਪੰਜਾਬੀ ਮਿਲੀ ਖੜੀ ਬੋਲੀ ਹੈ। ਇਸ ਤੋਂ ਰਾਮ ਚੰਦ੍ਰ ਸ਼ੁਕਲ ਇਹ ਅਨੁਮਾਨ ਲਗਾਉਂਦੇ ਹਨ ਕਿ ਕਬੀਰ ਜੀ ਨੂੰ ਇਹ ਭਾਸ਼ਾ ਨਾਥ-ਪੰਥੀਆਂ ਤੋਂ ਮਿਲੀ ਹੋਵੇਗੀ ਜਿਨ੍ਹਾਂ ਦੇ ਪੰਥ ਦਾ ਪ੍ਰਚਾਰ ਰਾਜਸਥਾਨ ਅਤੇ ਪੰਜਾਬ ਵਿਚ ਹੀ ਸਭ ਤੋਂ ਵੱਧ ਰਿਹਾ। ਡਾ. ਬੜਥਵਾਲ ਦੁਆਰਾ ਸੰਪਾਦਿਤ 'ਗੋਰਖ-ਬਾਣੀ' ਨੂੰ ਵਾਚਣ 'ਤੇ ਪਤਾ ਚੱਲਦਾ ਹੈ ਕਿ ਕਬੀਰ ਜੀ ਨੇ ਨਾਥ-ਪੰਥੀਆਂ ਦੀ ਕੇਵਲ ਸ਼ਬਦਾਵਲੀ ਨੂੰ ਹੀ ਨਹੀਂ ਅਪਣਾਇਆ ਬਲਕਿ ਉਨ੍ਹਾਂ ਦੀ ਪੂਰੀ ਸੰਰਚਨਾ ਤਕ ਨੂੰ ਆਤਮਸਾਤ ਕਰ ਲਿਆ ਹੈ।

ਆਦਿ ਗ੍ਰੰਥ ਵਿਚ ਸੰਕਲਿਤ ਕਬੀਰ ਜੀ ਦੀ ਬਾਣੀ ਦਾ ਭਾਸ਼ਾਈ ਅਧਿਐਨ ਕਰਦੇ





 

ਹੋਏ ਭਾਈ ਜੋਧ ਸਿੰਘ ਲਿਖਦੇ ਹਨ ਕਿ ਇਸ ਵਿਚ ਸਾਨੂੰ ਪੰਜਾਬੀ ਪ੍ਰਭਾਵ ਅਵੱਸ਼ ਨਜ਼ਰ ਆਉਂਦਾ ਹੈ ਲੇਕਿਨ ਪ੍ਰਧਾਨ ਰੂਪ ਵਿਚ ਸਾਨੂੰ ਪੂਰਬੀ ਹਿੰਦੀ (ਅਵਧੀ) ਦੇ ਰੂਪ ਹੀ ਮਿਲਦੇ ਹਨ। ਸੰਸਕ੍ਰਿਤ ਵਿਚੋਂ ਆਏ ਸੰਗਿਆ-ਪ੍ਰਤਿਪਾਦਕਾਂ ਦੇ ਸ੍ਵਰਾਂਤ ਭਾਵੇਂ ਅਵਧੀ ਅਤੇ ਪੰਜਾਬੀ ਵਿਚ ਵਿਅੰਜਨਾਂਤ ਹੋ ਗਏ ਹਨ ਤਾਂ ਵੀ ਪੰਜਾਬੀ ਵਿਚ ਜੋ ਸੰਯੁਕਤ ਵਿਅੰਜਨ ਦੁਗਣੇ ਹੋ ਜਾਂਦੇ ਹਨ, ਉਹ ਅਵਧੀ ਵਿਚ ਨਹੀਂ ਹੁੰਦੇ। ਉਦਾਹਰਣ ਲਈ ਸੰਸਕ੍ਰਿਤ ਦਾ 'ਅਗਨਿ' ਪੰਜਾਬੀ ਵਿਚ 'ਅੱਗ' ਜਾਂ 'ਅੱਗਨੀ' ਹੋ ਗਿਆ ਹੈ ਲੇਕਿਨ ਅਵਧੀ ਵਿਚ ਆਗੀ, ਅਗਨ ਜਾਂ ਅਗਨਿ ਹੈ। ਕਬੀਰ ਨੇ 'ਅਗਨਿ' ਦਾ ਹੀ ਪ੍ਰਯੋਗ ਕੀਤਾ ਹੈ:

**ਅਗਨਿ ਭੀ ਜੂਠੀ ਪਾਣੀ ਜੂਠਾ** *(ਬਸੰਤ)*

ਇਸੇ ਤਰ੍ਹਾਂ ਸੰਗਿਆ-ਸ਼ਬਦਾਂ ਦੇ ਅਨੇਕ ਰੂਪ ਲਏ ਜਾ ਸਕਦੇ ਹਨ। ਪੰਜਾਬੀ ਵਿਚ 'ਹਮ' ਲਈ ਅਸਾਂ/ਅਸੀਂ, 'ਤੁਮ' ਲਈ ਤੁਸੀਂ ਜਾਂ ਤੁਹਾਨੂੰ ਅਤੇ 'ਵਹ' ਲਈ ਉਨ੍ਹਾਂ ਹੈ। ਕਬੀਰ ਨੇ ਅਵਧੀ ਦੇ 'ਹਮ', 'ਤੁਮ' ਅਤੇ 'ਤਿਨ' ਦੀ ਵਰਤੋਂ ਹੀ ਕੀਤੀ ਹੈ:

**੧. ਕਾਜੀ ਤੈ ਕਵਨ ਕਤੇਬ ਬਖਾਨੀ** *(ਆਸਾ)*

**੨. ਐਸੇ ਘਰ ਹਮ ਬਹੁਤੁ ਬਸਾਏ** *(ਗਉੜੀ)*

**੩. ਤੁਮ ਧਨ ਧਨੀ ਉਦਾਰ ਤਿਆਗੀ** *(ਬਿਲਾਵਲੁ)*

'ਮੈਂ' ਦੀ ਵਰਤੋਂ ਪੰਜਾਬੀ, ਬ੍ਰਜੀ ਅਤੇ ਅਵਧੀ ਵਿਚ ਸਮਾਨ ਰੂਪ ਵਿਚ ਹੈ। ਪਰੰਤੂ ਇਹ 'ਮੈਂ' ਉਥੇ ਹੀ ਵਰਤਿਆ ਜਾਂਦਾ ਹੈ, ਜਿਥੇ ਉਸ ਦੀ ਜ਼ਰੂਰਤ ਸਕਰਮਕ ਕ੍ਰਿਆਵਾਂ ਦੇ ਭੂਤਕਾਲੀਨ ਕ੍ਰਿਦੰਤ ਤੋਂ ਪਹਿਲਾਂ ਹੁੰਦੀ ਹੈ। ਇਹ 'ਮੈਂ' ਜੋ ਵਿਚਾਰ ਵਿਸ਼ੇ ਹੈ, ਸੰਸਕ੍ਰਿਤ 'ਮਯ' ਦੇ ਕਰਣ ਕਾਰਕ ਦੇ ਇਕ ਵਚਨ ਦਾ ਰੂਪ ਹੈ। ਸਕਰਮਕ ਕ੍ਰਿਆਵਾਂ ਦੇ ਭੂਤਕਾਲੀਨ ਕ੍ਰਿਦੰਤ ਦੇ ਬਿਨਾਂ ਬ੍ਰਜ ਭਾਸ਼ਾ ਵਿਚ ਹੋਰ ਥਾਵਾਂ 'ਤੇ 'ਹੌਂ' ਵਰਤਿਆ ਜਾਂਦਾ ਹੈ। ਪੰਜਾਬੀ ਵਿਚ 'ਹੌਂ' ਹਉਂ ਦੇ ਰੂਪ ਵਿਚ ਮਿਲਦਾ ਹੈ। ਕਬੀਰ ਜੀ ਨੇ ਇਕ-ਦੋ ਥਾਵਾਂ 'ਤੇ 'ਹਉਂ' ਦੀ ਵਰਤੋਂ ਕੀਤੀ ਹੈ:

**੧. ਹਉਂ ਪੂਤੁ ਤੇਰਾ ਤੂ ਬਾਪੁ ਮੇਰਾ** *(ਆਸਾ)*

**੨. ਜਹਾ ਬੈਸਿ ਹਉ ਭੋਜਨ ਖਾਉ ॥** *(ਬਸੰਤ)*

ਕਬੀਰ ਜੀ ਨੇ ਆਪਣੇ ਕਾਵਿ ਵਿਚ ਅਵਧੀ ਦੇ ਹੀ ਕਾਰਕ ਵਰਤੇ ਹਨ, ਜਿਵੇਂ:

1. ਕਰਮ ਕਾਰਕ ਦੀ ਵਿਭਕਤੀ 'ਕਉ'।
2. ਕਰਣ ਕਾਰਕ ਦੀ ਵਿਭਕਤੀ 'ਸਿਉ' ਜਾਂ 'ਸੌ'।
3. ਸੰਪ੍ਰਦਾਨ ਕਾਰਕ ਦੀ ਵਿਭਕਤੀ 'ਕਉ'।
4. ਅਪਾਦਾਨ ਕਾਰਕ ਦੀ ਵਿਭਕਤੀ 'ਤੇ'।
5. ਸੰਬੰਧ ਕਾਰਕ ਦੀ ਵਿਭਕਤੀ 'ਕੈ' ਜਾਂ 'ਕਰ'।
6. ਅਧਿਕਰਣ ਕਾਰਕ ਦੀ ਵਿਭਕਤੀ 'ਮੈ' ਜਾਂ 'ਮਹਿ'।

ਕ੍ਰਿਆਵਾਂ ਦੇ ਸਬੰਧ ਵਿਚ ਕਬੀਰ ਜੀ ਨੇ ਬਹੁਤ ਖੁਲ੍ਹ ਲਈ ਹੈ। ਕਿਤੇ ਖੜੀ ਬੋਲੀ, ਕਿਤੇ ਬ੍ਰਜ ਭਾਸ਼ਾ ਅਤੇ ਕਿਤੇ ਅਵਧੀ ਦੇ ਕ੍ਰਿਆ ਰੂਪ ਕਬੀਰ-ਬਾਣੀ ਵਿਚ ਉਜਾਗਰ ਹੁੰਦੇ ਹਨ।

ਕਬੀਰ ਜੀ ਨੇ ਰਾਗ ਗਉੜੀ ਵਿਚ ਜੋ 'ਬਾਵਨ ਅਖਰੀ' ਲਿਖੀ ਹੈ, ਉਸ ਵਿਚ ਹਰ





 

ਇਕ ਅੱਖਰ ਦਾ ਰੂਪ ਗੁਰਮੁਖੀ ਵਰਣਮਾਲਾ ਦੇ ਵਿਅੰਜਨ ਅਨੁਸਾਰ ਹੀ ਰੱਖਿਆ ਗਿਆ ਹੈ। ਉਦਾਹਰਣ ਲਈ ਸਾਨੂੰ ਤ (ਤੱਤਾ), ਥ (ਥੱਥਾ), ਦ (ਦੱਦਾ), ਧ (ਧੱਧਾ), ਨ (ਨੰਨਾ) ਉਚਾਰਣ ਰੂਪ ਪ੍ਰਾਪਤ ਹੁੰਦੇ ਹਨ। ਪਰੰਤੂ ਗੁਰਮੁਖੀ ਵਿਚ ਉਸ਼ਮ ਨਿਰਾ ਇਕ 'ਸ' ਹੀ ਹੁੰਦਾ ਹੈ ਪਰ ਕਬੀਰ ਜੀ ਦੀ ਬਾਵਨ ਅਖਰੀ ਵਿਚ ਇਸ ਵਰਣ ਦੇ ਤਿੰਨ ਰੂਪ (स, श, ष) ਪ੍ਰਾਪਤ ਹੁੰਦੇ ਹਨ।

ਕਬੀਰ ਜੀ ਦੀ ਭਾਸ਼ਾ ਦਾ ਵਿਸ਼ਲੇਸ਼ਣ ਕਰਨ ਸਮੇਂ ਸਾਨੂੰ ਇਸ ਤੱਥ ਨੂੰ ਵੀ ਆਪਣੇ ਧਿਆਨ ਵਿਚ ਰੱਖਣਾ ਚਾਹੀਦਾ ਹੈ ਕਿ ਉਨ੍ਹਾਂ ਦੇ ਯੁਗ ਵਿਚ ਮੁਸਲਮਾਨ ਸੂਫ਼ੀ ਕਵੀਆਂ ਨੇ ਵੀ ਹਿੰਦੀ ਵਿਚ ਪਦ-ਰਚਨਾ ਕਰਨੀ ਆਰੰਭ ਦਿੱਤੀ ਸੀ। ਇਨ੍ਹਾਂ ਦਾ ਪ੍ਰਚਾਰ ਪੰਜਾਬ, ਦਿੱਲੀ ਅਤੇ ਉਤਰ ਪ੍ਰਦੇਸ਼ ਵਿਚ ਖ਼ੂਬ ਜ਼ੋਰ-ਸ਼ੋਰ ਨਾਲ ਜਾਰੀ ਹੋ ਚੁੱਕਾ ਸੀ। ਇਸੇ ਤਰ੍ਹਾਂ ਦੱਖਣੀ ਭਾਰਤ ਵਿਚ ਦੌਲਤਾਬਾਦ ਅਤੇ ਗੁਰਬਰਗਾ ਵਿਚ ਸੂਫ਼ੀ ਕਵੀਆਂ ਦੇ ਟਿਕਾਣੇ ਸਥਾਪਿਤ ਹੋ ਚੁੱਕੇ ਸਨ। ਇਨ੍ਹਾਂ ਸੂਫ਼ੀ ਕਵੀਆਂ ਦੀਆਂ ਰਚਨਾਵਾਂ ਉਪਰ ਪੰਜਾਬੀ ਦਾ ਵਿਆਪਕ ਪ੍ਰਭਾਵ ਸੀ। ਇਸੇ ਤਰ੍ਹਾਂ ਇਨ੍ਹਾਂ ਕਵੀਆਂ ਦੁਆਰਾ ਰਚੀ ਗਈ ਬਾਣੀ ਨੂੰ ਵਾਚਣ 'ਤੇ ਪਤਾ ਚੱਲ ਜਾਂਦਾ ਹੈ ਕਿ ਇਨ੍ਹਾਂ ਉਪਰ ਫ਼ਾਰਸੀ ਅਤੇ ਅਰਬੀ ਵਰਗੀਆਂ ਭਾਸ਼ਾਵਾਂ ਦਾ ਵੀ ਕਾਫ਼ੀ ਪ੍ਰਭਾਵ ਸੀ। ਇਹੀ ਕਾਰਨ ਹੈ ਕਿ ਕਬੀਰ ਜੀ ਵੀ ਫ਼ਾਰਸੀ ਵਰਗੀਆਂ ਭਾਸ਼ਾਵਾਂ ਤੋਂ ਅਪਰਿਚਿਤ ਨਹੀਂ ਸਨ ਰਹੇ। ਇਸ ਪ੍ਰਸੰਗ ਵਿਚ ਉਨ੍ਹਾਂ ਦਾ ਇਕ 'ਸ਼ਬਦ' ਵੇਖੋ :

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰ ਖੁਦਾਇ॥੧॥**
**ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥**
**ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ॥੧॥ ਰਹਾਉ॥** ..... .....
**ਅਸਮਾਨ ਮਿਆਨੇ ਲਹੰਗ ਦਰੀਆ ਗੁਸਲ ਕਰਦਨ ਬੂਦ॥**
**ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦ॥** *(ਰਾਗ ਤਿਲੰਗ)*

ਇਸ ਸ਼ਬਦ ਵਿਚ ਫ਼ਾਰਸੀ ਸ਼ਬਦਾਵਲੀ ਦੀ ਭਰਮਾਰ ਹੈ। 'ਅਸਮਾਨ ਮਿਆਨੇ' ਵਾਲੀ ਤਾਂ ਪੂਰੀ ਦੀ ਪੂਰੀ ਪੰਕਤੀ ਫ਼ਾਰਸੀ ਵਿਚ ਲਿਖੀ ਹੋਈ ਹੈ। ਇਹ ਪਦ 'ਕਬੀਰ ਗ੍ਰੰਥਾਵਲੀ' ਵਿਚ ਵੀ ਮਿਲਦਾ ਹੈ। ਕੁਝ ਵਿਦਵਾਨਾਂ ਜਿਵੇਂ ਕਿ ਆਚਾਰੀਆ ਪਰਸ਼ੁ ਰਾਮ ਚਤੁਰਵੇਦੀ, ਆਦਿ ਦਾ ਵਿਚਾਰ ਹੈ ਕਿ ਹੋ ਸਕਦਾ ਹੈ ਕਿ ਅਜਿਹੇ ਪਦ ਬਾਅਦ ਵਿਚ ਕਿਸੇ ਨੇ ਕਬੀਰ-ਬਾਣੀ ਵਿਚ ਸ਼ਾਮਿਲ ਕਰ ਦਿੱਤੇ ਹੋਣ। ਪਰ ਅਜਿਹਾ ਅਨੁਮਾਨ ਲਗਾਉਣ ਸਮੇਂ ਅਜਿਹੇ ਵਿਦਵਾਨ ਇਸ ਤੱਥ ਦੀ ਉਪੇਖਿਆ ਕਰ ਜਾਂਦੇ ਹਨ ਕਿ ਕਬੀਰ-ਬਾਣੀ ਲਗਪਗ 1515 ਈਸਵੀ ਤੋਂ ਸਿਖ ਗੁਰੂਆਂ ਦੇ ਹੱਥ ਵਿਚ ਬਿਲਕੁਲ ਸੁਰੱਖਿਅਤ ਰਹੀ ਹੈ ਅਤੇ ਇਸ ਵਿਚ ਕਿਸੇ ਪਦ ਜਾਂ ਪਦਾਂਸ਼ ਦਾ ਵਾਧਾ-ਘਾਟਾ ਤਾਂ ਕੀ ਹੋਣਾ ਸੀ, ਸਗੋਂ ਸਿਖ ਹਲਕਿਆਂ ਵਿਚ ਕਿਸੇ ਅੱਖਰ ਜਾਂ ਲਗ-ਮਾਤਰ ਦੇ ਵਾਧੇ-ਘਾਟੇ ਨੂੰ ਵੀ ਪ੍ਰਵਾਨ ਨਹੀਂ ਕੀਤਾ ਜਾਂਦਾ ਹੈ। ਸੋ ਆਦਿ ਗ੍ਰੰਥ ਵਿਚ ਕਬੀਰ-ਬਾਣੀ ਪ੍ਰਮਾਣੀਕ ਰੂਪ ਵਿਚ ਮੌਜੂਦ ਹੈ ਅਤੇ ਇਸ ਗ੍ਰੰਥ ਵਿਚ ਮੌਜੂਦ ਬਾਣੀ ਦੇ ਆਧਾਰ 'ਤੇ ਕੀਤੀ ਗਈ ਵਿਚਾਰ-ਚਰਚਾ ਕਿਸੇ ਵੀ ਸ਼ੱਕ-ਸ਼ੁਬਹੇ ਦੀ ਮੋਹਤਾਜ ਨਹੀਂ।



 

## ਪ੍ਰਤੀਕ ਯੋਜਨਾਵਾਂ

ਬ੍ਰਹਮ-ਗਿਆਨ (Theology) ਇਕ ਅਨਿਰਵਚਨੀਯ ਵਿਸ਼ਾ ਹੈ ਅਤੇ ਇਸ ਨੂੰ ਸਾਧਾਰਣ ਬੋਲਚਾਲ ਦੀ ਭਾਸ਼ਾ ਦੁਆਰਾ ਅਭਿਵਿਅਕਤ ਨਹੀ ਕੀਤਾ ਜਾ ਸਕਦਾ। ਸਾਡੀ ਭਾਸ਼ਾ ਕੇਵਲ ਉਨ੍ਹਾਂ ਸਥਿਤੀਆਂ ਦਾ ਹੀ ਵਰਣਨ ਕਰ ਸਕਦੀ ਹੈ, ਜਿਸ ਦਾ ਸਾਨੂੰ ਅਨੁਭਵ ਹੁੰਦਾ ਹੈ। ਅਨੁਭਵਾਤੀਤ ਵਿਸ਼ੇ ਭਾਸ਼ਾ ਦੀ ਪਕੜ ਵਿਚ ਨਹੀ ਆਉਂਦੇ। ਅਜਿਹੇ ਵਿਸ਼ਿਆਂ ਦੇ ਵਰਣਨ ਵਾਸਤੇ ਸਾਡੀ ਭਾਸ਼ਾ ਦੀ ਅਭਿਧਾ ਸ਼ਕਤੀ ਕੁੰਠਿਤ ਹੋ ਜਾਂਦੀ ਹੈ ਅਤੇ ਸਾਨੂੰ ਇਸ ਦੀਆਂ ਲਕਸ਼ਣਾ ਅਥਵਾ ਵਿਅੰਜਨਾ ਸ਼ਕਤੀਆਂ ਦਾ ਸਹਾਰਾ ਲੈਣਾ ਪੈਂਦਾ ਹੈ। ਆਤਮਾ ਅਤੇ ਪਰਮਾਤਮਾ ਦੇ ਸੰਬੰਧਾਂ ਤੋਂ ਬਿਨਾਂ ਹੋਰ ਵੀ ਬਹੁਤ ਸਾਰੇ ਇਹੋ ਜਿਹੇ ਦਾਰਸ਼ਨਿਕ ਵਿਸ਼ੇ ਹਨ, ਜਿਨ੍ਹਾਂ ਦਾ ਸਰਬਾਂਗੀ ਵਰਣਨ ਸਾਡੀ ਭਾਸ਼ਾ ਦੁਆਰਾ ਨਹੀ ਹੋ ਸਕਦਾ। ਇਹੋ ਜਿਹੇ ਵਿਸ਼ਿਆਂ ਦੇ ਨਿਰੂਪਣ ਵਾਸਤੇ ਪ੍ਰਤੀਕਾਂ (Symbols) ਦੀ ਜ਼ਰੂਰਤ ਪੈਂਦੀ ਹੈ। 'ਪ੍ਰਤੀਕ' ਦਾ ਅਰਥ ਕਿਸੇ ਵਸਤੂ ਨੂੰ ਸੰਕੇਤਿਕ ਕਰਨ ਵਾਲੀ ਕੋਈ ਵਸਤੂ ਜਾਂ ਚਿਤਰ ਹੀ ਨਹੀਂ ਹੈ ਬਲਕਿ ਇਹ ਉਸ ਵਸਤੂ ਦੀ ਜਿਉਂਦੀ-ਜਾਗਦੀ ਅਤੇ ਪੂਰਨ ਤੌਰ 'ਤੇ ਕ੍ਰਿਆਸ਼ੀਲ ਪ੍ਰਤੀਨਿਧਤਾ ਕਰਦਾ ਹੈ।

ਕਬੀਰ ਜੀ ਨੇ ਆਪਣੇ ਅਧਿਆਤਮਕ ਅਨੁਭਵ ਦੀ ਅਭਿਵਿਅਕਤੀ ਲਈ ਪ੍ਰਤੀਕਾਂ ਦਾ ਬੜਾ ਸੁੰਦਰ ਪ੍ਰਯੋਗ ਕੀਤਾ ਹੈ। ਆਪ ਦੇ ਪ੍ਰਤੀਕਾਂ ਦੀਆਂ ਬਹੁਤ ਸਾਰੀਆਂ ਸ਼੍ਰੇਣੀਆਂ ਅਤੇ ਵੰਨਗੀਆਂ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਪ੍ਰਤੀਕ ਨਾਥ-ਸੰਪ੍ਰਦਾਇ ਦੀ ਸੰਕਲਪਾਤਮਕ ਸ਼ਬਦਾਵਲੀ ਵਿਚੋਂ ਲਏ ਗਏ ਹਨ। ਜਿਵੇਂ ਸਾਡੇ ਸਰੀਰ ਦੇ ਅੰਦਰ ਕਈ ਅਜਿਹੇ ਸਥਾਨ, ਨਾੜੀਆਂ ਜਾਂ ਗ੍ਰੰਥੀਆਂ ਹਨ ਜਿਨ੍ਹਾਂ ਦੇ ਸਰੂਪ ਬਾਰੇ ਸਾਡੀਆਂ ਕੁਝ ਧਾਰਨਾਵਾਂ ਬਣ ਚੁੱਕੀਆਂ ਹਨ ਅਤੇ ਇਨ੍ਹਾਂ ਦੇ ਨਾਮ ਵੀ ਰੂੜ੍ਹੀਗ੍ਰਸਤ ਹੋ ਚੁੱਕੇ ਹਨ। ਪ੍ਰਤੀਕਾਂ ਦਾ ਪ੍ਰਯੋਗ ਕਰਨ ਸਮੇਂ ਇਨ੍ਹਾਂ ਨਾਵਾਂ ਦੀ ਵਰਤੋਂ ਕਰ ਲਈ ਜਾਂਦੀ ਹੈ। ਕਬੀਰ ਜੀ ਨੇ ਵੀ ਆਪਣੀ ਬਾਣੀ ਵਿਚ ਕਈ ਵਾਰ ਇਸ ਵਿਧੀ ਦੀ ਵਰਤੋਂ ਕੀਤੀ ਹੈ। ਦੇਖੋ :

**ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ॥**
**ਇੜਾ ਪਿੰਗਲਾ ਸੁਖਮਨ ਬੰਦੇ, ਏ ਅਵਗਨ ਕਤ ਜਾਹੀ॥**
**ਤਾਗਾ ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤੁ ਕਹਾ ਸਮਾਈ॥**
**ਏਹ ਸੰਸਾ ਮੋ ਕਉ ਅਨਦਿਨ ਬਿਆਪੈ ਮੋ ਕਉ ਕੋ ਨਾ ਕਹੈ ਸਮਝਾਈ॥੧॥ ਰਹਾਉ॥**

*(ਰਾਗ ਗਉੜੀ ਪੂਰਬੀ)*

ਇਸ ਸ਼ਬਦ ਵਿਚ ਕਬੀਰ ਜੀ ਨੇ ਯੋਗ-ਸ਼ਬਦਾਵਲੀ ਦਾ ਪ੍ਰਤੀਕਾਤਮਕ ਪ੍ਰਯੋਗ ਕਰ ਕੇ ਮਨੁੱਖ ਨੂੰ ਪਰਮਾਤਮਾ ਨਾਲ ਲਿਵ ਲਾਉਣ ਦੀ ਪ੍ਰੇਰਨਾ ਕੀਤੀ ਹੈ। ਆਪ ਫ਼ਰਮਾਉਂਦੇ ਹਨ ਕਿ ਜਦੋਂ ਤਕ ਮਨੁੱਖ ਦਾ ਮਨ ਇਸ ਨਾਸ਼ਮਾਨ ਸਰੀਰ ਦੇ ਅੰਗਾਂ-ਉਪੰਗਾਂ ਨਾਲ ਜੁੜਿਆ ਰਹਿੰਦਾ ਹੈ ਤਦ ਤਕ ਉਹ ਮਾਇਆ ਦੇ ਪ੍ਰਭਾਵ ਤੋਂ ਮੁਕਤ ਨਹੀ ਹੋ ਸਕਦਾ ਅਤੇ ਨਾ ਹੀ ਉਸ ਦੀ ਪ੍ਰਭੂ ਨਾਲ ਲਿਵ ਹੀ ਲੱਗ ਸਕਦੀ ਹੈ। ਪਰ ਜਿਵੇਂ ਹੀ ਉਸ ਦੇ ਅੰਦਰੋਂ ਜਗਤ ਦਾ ਅਤੇ ਆਪਣੇ ਸਰੀਰ ਦਾ ਮੋਹ ਮਿਟ ਜਾਂਦਾ ਹੈ ਤਾਂ ਇਕ ਅਜਿਹੀ ਅਚਰਜ ਖੇਡ ਬਣਦੀ ਹੈ ਕਿ ਉਸ ਦੇ ਮਨ ਵਿਚ ਵਿਤਕਰੇ ਦਾ ਨਾਮ-ਨਿਸ਼ਾਨ ਹੀ ਨਹੀਂ ਰਹਿ ਜਾਂਦਾ। ਇਸ ਆਨੰਦ ਦੇ ਸਾਹਮਣੇ ਉਸ ਨੂੰ ਪ੍ਰਾਣਾਯਾਮ ਵਰਗੇ ਕਰਮ ਤੁੱਛ ਅਤੇ ਹੋਛੇ ਪ੍ਰਤੀਤ ਹੁੰਦੇ ਹਨ। ਇਸੇ ਤਰ੍ਹਾਂ ਇਕ ਹੋਰ

ਸ਼ਬਦ ਵਿਚ ਆਪ ਨਾਥ-ਪਰੰਪਰਾ ਨਾਲ ਸੰਬੰਧਿਤ ਬਾਹਰੀ ਭੇਖਾਂ ਨੂੰ ਪ੍ਰਤੀਕਾਤਮਕ ਅਰਥ ਪ੍ਰਦਾਨ ਕਰਦੇ ਹੋਏ ਲਿਖਦੇ ਹਨ :

**ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ ਸਭੁ ਜਗੁ ਭਸਮਾਧਾਰੀ ॥**
**ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ ॥**
**ਮਨੁ ਪਵਨੁ ਦੋਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ ॥**
**ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥** *(ਗਉੜੀ)*

ਕਬੀਰ ਜੀ ਦੇ ਪ੍ਰਤੀਕ ਵਿਧਾਨ ਵਿਚ ਦਾਸ-ਭਾਵ, ਵਾਤਸਲਭਾਵ ਅਤੇ ਦੰਪਤੀਭਾਵ ਨੂੰ ਪ੍ਰਗਟ ਕਰਨ ਵਾਲੇ ਪ੍ਰਤੀਕ ਵੀ ਦਿਖਾਈ ਦੇ ਜਾਂਦੇ ਹਨ। ਇਨ੍ਹਾਂ ਪ੍ਰਤੀਕਾਂ ਦੇ ਮਾਧਿਅਮ ਦੁਆਰਾ ਆਪ ਵਿਅਕਤੀ ਅਤੇ ਪਰਮਾਤਮਾ ਦੇ ਆਪਸੀ ਸੰਬੰਧਾਂ ਦੀ ਪੇਸ਼ਕਾਰੀ ਕਰਦੇ ਹਨ। ਦਾਸ-ਭਾਵ ਨਾਲ ਸੰਬੰਧਿਤ ਪ੍ਰਤੀਕਾਂ ਵਿਚ ਪਰਮਾਤਮਾ ਨੂੰ 'ਸਾਹਿਬ' ਅਤੇ ਵਿਅਕਤੀ ਨੂੰ ਉਸ ਦੇ 'ਦਾਸ' ਵਜੋਂ ਪੇਸ਼ ਕੀਤਾ ਜਾਂਦਾ ਹੈ। ਜਿਵੇਂ :

**ਕਹਿ ਕਬੀਰ ਅਬ ਜਾਨਿਆ ਸੰਤਨ ਰਿਦੇ ਮਝਾਰਿ ॥**
**ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ ॥**

ਵਾਤਸਲ ਭਾਵ ਨੂੰ ਪ੍ਰਗਟ ਕਰਨ ਵਾਲੇ ਪ੍ਰਤੀਕਾਂ ਵਿਚ ਪਰਮਾਤਮਾ ਨੂੰ ਮਾਤਾ ਜਾਂ ਪਿਤਾ ਅਤੇ ਵਿਅਕਤੀ ਨੂੰ ਉਸ ਦੇ 'ਪੁੱਤਰ' ਵਜੋਂ ਪੇਸ਼ ਕੀਤਾ ਜਾਂਦਾ ਹੈ। ਕਬੀਰ-ਬਾਣੀ ਵਿਚ ਇਹੋ ਜਿਹੇ ਪ੍ਰਤੀਕ ਕਾਫ਼ੀ ਮਾਤਰਾ ਵਿਚ ਮਿਲ ਜਾਂਦੇ ਹਨ। ਦੇਖੋ :

**ਬਾਪਿ ਦਿਲਾਸਾ ਮੇਰੋ ਕੀਨਾ ॥**
**ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨਾ ॥**
**ਤਿਸੁ ਬਾਪ ਕਉ ਕਿਉ ਮਨਹੁ ਵਿਸਾਰੀ ॥**
**ਆਗੈ ਗਇਆ ਨਾ ਬਾਜੀ ਹਾਰੀ ॥** *(ਰਾਗ ਆਸਾ)*

ਭਗਤ ਕਬੀਰ ਜੀ ਦੇ ਪ੍ਰਤੀਕ-ਵਿਧਾਨ ਵਿਚ ਦੰਪਤੀ-ਭਾਵ ਨੂੰ ਪ੍ਰਗਟ ਕਰਨ ਵਾਲੇ ਪ੍ਰਤੀਕਾਂ ਦੀ ਗਿਣਤੀ ਸਭ ਤੋਂ ਜ਼ਿਆਦਾ ਹੈ। ਇਨ੍ਹਾਂ ਪ੍ਰਤੀਕਾਂ ਵਿਚ ਪਰਮਾਤਮਾ ਨੂੰ ਪਤੀ ਅਤੇ ਜੀਵ ਨੂੰ ਪਤਨੀ ਵਜੋਂ ਚਿਤਰਿਆ ਜਾਂਦਾ ਹੈ। ਅਦ੍ਵੈਤ-ਵਾਦੀ ਭਾਵਾਂ ਦੇ ਨਿਰੂਪਣ ਲਈ ਇਸ ਵੰਨਗੀ ਦੇ ਪ੍ਰਤੀਕ ਬਹੁਤ ਉਚਿਤ ਪ੍ਰਤੀਤ ਹੁੰਦੇ ਹਨ। ਇਸ ਵੰਨਗੀ ਦੀ ਇਕ ਉਦਾਹਰਣ ਦੇਖੋ :

**ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥**
**ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥** *(ਆਸਾ)*

**ਪੰਥੁ ਨਿਹਾਰੈ ਕਾਮਨੀ ਲੋਚਨ ਭਰੀਲੇ ਉਸਾਸਾ ॥**
**ਉਰ ਨ ਭੀਜੈ ਪਗੁ ਨ ਖਿਸੈ ਹਰਿ ਦਰਸਨ ਕੀ ਆਸਾ ॥**
**ਉਡਹੁ ਨ ਕਾਗਾ ਕਾਰੇ ॥**
**ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥** *(ਰਾਗੁ ਗਉੜੀ)*

ਕਬੀਰ ਸਾਹਿਬ ਦੇ ਉਕਤ ਪ੍ਰਤੀਕਾਂ ਤੋਂ ਬਿਨਾਂ ਉਨ੍ਹਾਂ ਦੀ ਬਾਣੀ ਵਿਚ ਹੋਰ ਵੀ ਬਹੁਤ ਸਾਰੀਆਂ ਸ਼੍ਰੇਣੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਇਨ੍ਹਾਂ ਵਿਚ ਕੁਝ ਸਾਧਾਰਨ ਜੀਵਨ ਨਾਲ

ਸੰਬੰਧਿਤ ਕਿੱਤਿਆਂ ਵਿਚੋਂ ਲਏ ਗਏ ਹਨ, ਜਿਵੇਂ—ਜੁਲਾਹਾ, ਵਣਜਾਰਾ, ਕੁੰਭਾਰ ਅਤੇ ਕਲਾਲ ਆਦਿਕ। ਇਸ ਤੋਂ ਬਿਨਾਂ ਨਿੱਤ ਵਰਤੋਂ ਵਿਚ ਆਉਣ ਵਾਲੀਆਂ ਬਹੁਤ ਸਾਰੀਆਂ ਵਸਤਾਂ ਦਾ ਪ੍ਰਯੋਗ ਵੀ ਪ੍ਰਤੀਕਾਂ ਵਜੋਂ ਹੋਇਆ ਹੈ, ਜਿਵੇਂ—ਮਾਖਨ, ਛਾਛਿ, ਕਾਜਲ ਕੀ ਕੋਠਰੀ, ਬੇੜਾ, ਘਾਘਰਾ, ਮਾਛੁਲੀ, ਝੀਵਰ, ਪੋਖਰਿ, ਹਰਨ, ਛਾਨ-ਛਾਪਰੀ, ਗਾਂਡੋ, ਗਾਗਰ, ਜੇਵਰੀ (ਰੱਸੀ), ਹੀਰਾ, ਕਉਡੀ ਆਦਿਕ।

## ਕਬੀਰ ਜੀ ਦੀ ਰਾਗਾਵਲੀ

'ਆਦਿ ਗ੍ਰੰਥ' ਵਿਚ ਸੰਕਲਿਤ ਕਬੀਰ ਬਾਣੀ ਵੱਖ-ਵੱਖ 17 ਰਾਗਾਂ ਨਾਲ ਸੰਬੰਧਿਤ ਹੈ, ਜਿਵੇਂ : ਸਿਰੀ ਰਾਗੁ, ਰਾਗੁ ਗਉੜੀ, ਰਾਗ ਆਸਾ, ਰਾਗੁ ਗੂਜਰੀ, ਰਾਗੁ ਸੋਰਠਿ, ਰਾਗੁ ਧਨਾਸਰੀ, ਰਾਗੁ ਤਿਲੰਗ, ਰਾਗੁ ਸੂਹੀ, ਰਾਗੁ ਬਿਲਾਵਲ, ਰਾਗੁ ਗੌਂਡ, ਰਾਗੁ ਰਾਮਕਲੀ, ਰਾਗੁ ਮਾਰੂ, ਰਾਗੁ ਕੇਦਾਰਾ, ਰਾਗੁ ਭੈਰਉ, ਰਾਗੁ ਬਸੰਤ, ਰਾਗੁ ਸਾਰੰਗ ਅਤੇ ਰਾਗੁ ਪ੍ਰਭਾਤੀ। ਇਸੇ ਤਰ੍ਹਾਂ 'ਕਬੀਰ ਗ੍ਰੰਥਾਵਲੀ' ਵਿਚ ਵਰਤੇ ਗਏ ਰਾਗਾਂ ਦਾ ਵਰਗੀਕਰਨ ਇਸ ਪ੍ਰਕਾਰ ਹੈ : ਰਾਗ ਗੌੜੀ, ਰਾਮਕਲੀ, ਆਸਾਵਰੀ, ਸੋਰਠਿ, ਕੇਦਾਰੌ, ਮਾਰੂ, ਟੋਡੀ, ਭੈਰਉ, ਬਿਲਾਵਲ, ਲਲਿਤ, ਬਸੰਤ, ਮਾਲੀ ਗੌੜੀ, ਕਲਿਆਣ, ਸਾਰੰਗ, ਮਲਾਰ ਅਤੇ ਧਨਾਸਰੀ। ਭਾਵੇਂ 'ਕਬੀਰ ਬੀਜਕ' ਦੇ ਕਿਸੇ ਪ੍ਰਾਚੀਨ ਸੰਸਕਰਣ ਵਿਚ ਅਜਿਹਾ ਵਰਗੀਕਰਨ ਨਹੀਂ ਮਿਲਦਾ, ਪਰੰਤੂ ਉਦੈਪੁਰ ਘਰਾਣੇ ਦੇ ਸੰਗੀਤਕਾਰ ਸ੍ਰੀ ਕ੍ਰਿਸ਼ਨਾਨੰਦ ਵਿਆਸ ਨੇ ਆਪਣੇ ਗ੍ਰੰਥ ਰਾਗ ਕਲਪਦਰੁਮ (1858 ਈਸਵੀ) ਵਿਚ ਕਬੀਰ ਜੀ ਦੁਆਰਾ ਵਰਤੇ ਗਏ ਰਾਗਾਂ ਦਾ ਵੇਰਵਾ ਇਸ ਪ੍ਰਕਾਰ ਦਿੱਤਾ ਹੈ : ਆਸਾਵਰੀ, ਤਾਲ ਤਿਤਾਰਾ, ਜੰਗਲਾ ਤਿਤਾਰਾ, ਪੂਰਬੀ ਤਿਤਾਰਾ, ਸੋਰਠ ਤਿਤਾਰਾ, ਭੂਪਾਲੀ ਤਿਤਾਰਾ, ਕੇਦਾਰਾ ਤਿਤਾਰਾ, ਸੋਰਠ ਤਿਤਾਰਾ, ਬਿਹਾਗ ਤਿਤਾਰਾ, ਠੁਮਰੀ ਤਿਤਾਰਾ, ਦੇਸੀ ਠੁਮਰੀ, ਮਾਰੂ ਤਿਤਾਰਾ, ਕਾਫ਼ੀ ਤਿਤਾਰਾ, ਜੋਗੀਆ ਤਿਤਾਰਾ, ਆਹੀਰੀ ਤਿਤਾਰਾ, ਦਾਦਰਾ ਤਿਤਾਰਾ, ਕਲਿੰਗ ਤਿਤਾਰਾ, ਹਿੰਡੋਲ ਅਤੇ ਧਨਾਸਰੀ ਇਤਿਆਦਿ। (ਵਧੇਰੇ ਵਿਸਤਾਰ ਲਈ ਵੇਖੋ ਆਚਾਰੀਆ ਪਰਸ਼ੁ ਰਾਮ ਚਤੁਰਵੇਦੀ, *ਕਬੀਰ,* ਪੰਨੇ 280-90)

ਭਾਰਤ ਵਿਚ ਰਾਗਾਂ ਦੇ ਅਨੁਸਾਰ ਪਦਾਂ ਨੂੰ ਵਿਭਾਜਿਤ ਕਰਨ ਦੀ ਪਰੰਪਰਾ ਬੜੀ ਪੁਰਾਣੀ ਹੈ। ਜੈਦੇਵ ਦੀ ਸੰਸਕ੍ਰਿਤ ਰਚਨਾ 'ਗੀਤ ਗੋਵਿੰਦ' ਦਾ ਵਰਗੀਕਰਨ ਇਸੇ ਪ੍ਰਕਾਰ ਹੋਇਆ ਹੈ। ਇਸੇ ਤਰ੍ਹਾਂ ਬੋਧ ਸੰਤਾਂ ਦੀਆਂ ਰਚਨਾਵਾਂ ਵਿਚ ਵੀ ਰਾਗ ਪਟਮੰਜਰੀ, ਰਾਗ ਗੂਜਰੀ, ਰਾਗ ਬਰਾੜੀ ਅਤੇ ਰਾਗ ਮੱਲਾਰੀ ਵਰਗੇ ਸਿਰਲੇਖ ਦਿਖਾਈ ਦਿੰਦੇ ਹਨ। ਇਨ੍ਹਾਂ ਬੋਧ ਸੰਤਾਂ ਦੀਆਂ ਰਚਨਾਵਾਂ ਦੀ ਭਾਸ਼ਾ ਅਪਭ੍ਰੰਸ਼ ਹੈ ਅਤੇ ਇਨ੍ਹਾਂ ਦਾ ਸਮਾਂ ਅੱਠਵੀਂ ਸਦੀ ਬਿਕ੍ਰਮੀ ਤਕ ਪਿੱਛੇ ਚਲਿਆ ਜਾਂਦਾ ਹੈ। ਇਸ 'ਗੋਰਖਬਾਣੀ' ਵਿਚ ਰਾਗ ਆਸਾਵਰੀ ਅਤੇ ਰਾਗ ਰਾਮਗਰੀ ਦਾ ਉੱਲੇਖ ਹੋਇਆ ਹੈ।

ਕਬੀਰ ਜੀ ਦੇ ਸਮੇਂ ਤਕ ਸ਼ਬਦਾਂ ਨੂੰ ਰਾਗਾਂ ਨਾਲ ਸੰਬੰਧਿਤ ਕਰਨ ਦੀ ਪਰੰਪਰਾ ਕਾਫ਼ੀ ਪਰਿਪੱਕ ਹੋ ਚੁੱਕੀ ਸੀ ਪਰੰਤੂ ਕਿਸੇ ਸ਼ਬਦ ਲਈ ਇਹ ਬਹੁਤਾ ਜ਼ਰੂਰੀ ਨਹੀ ਸੀ ਕਿ ਉਸ ਨੂੰ ਕਿਸੇ ਇਕ ਹੀ ਰਾਗ ਵਿਸ਼ੇਸ਼ ਨਾਲ ਸੰਬੰਧਿਤ ਰੱਖਿਆ ਜਾਵੇ। ਅਸੀਂ ਵੇਖਦੇ ਹਾਂ ਕਿ 'ਕਬੀਰ ਗ੍ਰੰਥਾਵਲੀ' ਵਿਚ ਸੰਗ੍ਰਹਿਤ ਰਾਗ ਗਉੜੀ ਦੇ ਬਹੁਤ ਸਾਰੇ ਸ਼ਬਦ 'ਆਦਿ ਗ੍ਰੰਥ' ਵਿਚ ਰਾਗ ਆਸਾ, ਗੂਜਰੀ, ਮਾਰੂ, ਭੈਰਉ ਅਤੇ ਬਿਲਾਵਲ ਆਦਿਕ ਰਾਗਾਂ ਵਿਚ ਆਏ ਹਨ। ਰਾਗ ਆਸਾ ਦਾ ਇਕ ਹੋਰ ਸ਼ਬਦ ਰਾਗ ਤਿਲੰਗ ਵਿਚ ਅਤੇ ਸੋਰਠਿ ਦਾ ਇਕ ਸ਼ਬਦ ਗੋਂਡ ਵਿਚ ਆਇਆ ਹੈ।



 

ਰਾਗਾਂ ਪ੍ਰਤੀ ਕਬੀਰ ਜੀ ਦੀ ਨੇੜਤਾ ਦਾ ਬੋਧ ਉਨ੍ਹਾਂ ਦੁਆਰਾ ਰਚੀਆਂ ਗਈਆਂ ਬਹੁਤ ਸਾਰੀਆਂ ਉਕਤੀਆਂ ਤੋਂ ਵੀ ਚੱਲ ਜਾਂਦਾ ਹੈ। ਕਬੀਰ ਜੀ ਆਪਣੀ ਬਾਣੀ ਦੇ ਸਰੂਪ ਵੱਲ ਸੰਕੇਤ ਕਰਦੇ ਹੋਏ ਫ਼ੁਰਮਾਉਂਦੇ ਹਨ:

**ਲੋਗੁ ਜਾਨੈ ਇਹ ਗੀਤ ਹੈ ਇਹ ਤਉ ਬ੍ਰਹਮ ਬੀਚਾਰ॥**

*(ਆਦਿ ਗ੍ਰੰਥ, ਪੰਨਾ ੩੩੫)*

**ਤੁਮ ਜਿਨਿ ਜਾਨੌ ਗੀਤ ਹੈ ਇਹੁ ਨਿਜ ਬ੍ਰਹਮ ਬੀਚਾਰ॥**

*(ਕਬੀਰ ਗ੍ਰੰਥਾਵਲੀ, ਪੰਨਾ 89)*

ਕਬੀਰ ਜੀ ਆਪਣੀ ਬਾਣੀ ਵਿਚ 'ਅਨਹਦ ਨਾਦ' ਦੀ ਕਾਫ਼ੀ ਚਰਚਾ ਕਰਦੇ ਹਨ। ਇਸ ਨੂੰ ਉਹ ਕਿਧਰੇ ਕਿਧਰੇ 'ਬੇਨ' ਦੇ ਨਾਮ ਨਾਲ ਵੀ ਸੰਬੋਧਿਤ ਕਰਦੇ ਹਨ। ਉਨ੍ਹਾਂ ਦਾ ਇਹ ਕਹਿਣਾ ਹੈ ਕਿ 'ਅਨਹਦ ਨਾਦ' ਦਾ ਸੰਗੀਤ ਉਨ੍ਹਾਂ ਨੂੰ 'ਵੀਣਾ' ਦੇ ਸੰਗੀਤ ਵਾਂਗ ਮਾਲੂਮ ਹੁੰਦਾ ਹੈ। ਜਿਹੜਾ ਸਾਧਕ, ਸਤਿਗੁਰੂ ਤੋਂ ਅਗਵਾਈ ਲੈ ਕੇ ਸੁਰਤਿ ਨੂੰ ਇਸ ਨਾਦ ਵੱਲ ਉਨਮੁਖ ਕਰ ਲੈਂਦਾ ਹੈ, ਉਹ 'ਜੋਗ ਜੁਗਤਿ' ਦੇ ਸਹਾਰੇ ਆਪਣੇ ਅੰਦਰ ਹੀ ਪਰਮਾਤਮਾ ਨੂੰ ਪਾ ਲੈਂਦਾ ਹੈ। ਇਸੇ ਤਰ੍ਹਾਂ ਉਹ 'ਅਨਹਦ ਨਾਦ' ਦੇ ਸੰਗੀਤ ਨੂੰ ਜੋਗੀਆਂ ਦੀ 'ਕਿੰਗੁਰੀ' ਨਾਲ ਵੀ ਉਪਮਾ ਦਿੰਦੇ ਹਨ:

**ਰਾਜਾ ਰਾਮ ਅਨਹਦ ਕਿੰਗੁਰੀ ਬਾਜੈ॥**
**ਜਾ ਕੀ ਦਿਸਟਿ ਨਾਦ ਲਿਵ ਲਾਗੈ॥ ਰਹਾਉ॥** *(ਸ੍ਰੀ ਰਾਗੁ)*

ਕਬੀਰ ਜੀ ਦਾ ਕਹਿਣਾ ਹੈ ਕਿ ਇਹ 'ਅਨਹਦ ਕਿੰਗਰੀ' ਇਸ ਤਰ੍ਹਾਂ ਵੱਜਦੀ ਹੈ ਕਿ ਉਸ ਵੱਲ ਉਨਮੁਖ ਹੋ ਜਾਣ ਨਾਲ 'ਸੁਰਤਿ' ਨਾਦ ਨਾਲ ਅਭੇਦ ਹੋ ਜਾਂਦੀ ਹੈ। ਕਬੀਰ ਜੀ ਨੇ ਆਪਣੇ ਕੁਝ ਹੋਰ ਸ਼ਬਦਾਂ ਵਿਚ ਵੀ ਵਾਦਨ-ਸੰਗੀਤ ਦੇ ਕੁਝ ਸਾਜ਼ਾਂ ਬਾਰੇ ਚਰਚਾ ਕੀਤੀ ਹੈ। ਆਪਣੇ ਇਕ ਪਦ ਵਿਚ ਉਹ ਫ਼ੁਰਮਾਉਂਦੇ ਹਨ: ਹੇ ਅਵਧੂ! ਕੀ ਤੈਨੂੰ ਪਤਾ ਨਹੀ ਕਿ ਬਿੰਦੂ ਦੇ ਸਥਿਰ ਹੁੰਦਿਆਂ ਹੀ ਆਪਣੇ ਅੰਦਰ ਨਾਦ ਦੀ ਘੋਰ ਗਰਜਨਾ ਸ਼ੁਰੂ ਹੋ ਜਾਂਦੀ ਹੈ ਅਤੇ ਅਨਹਦ-ਸ਼ਬਦ ਬੋਲਦਾ ਹੋਇਆ ਸੁਣਾਈ ਦਿੰਦਾ ਹੈ। ਤੂੰ ਆਪਣੇ ਸਰੀਰ ਅੰਦਰਲੀਆਂ ਇਨ੍ਹਾਂ ਰਹੱਸਮਈ ਕ੍ਰਿਆਵਾਂ ਵੱਲ ਧਿਆਨ ਨਹੀਂ ਦਿੰਦਾ ਅਤੇ ਜੰਗਲਾਂ ਵਿਚ ਭਟਕ ਰਿਹਾ ਹੈਂ। ਵੇਖ, ਮੈਂ ਆਪਣੀ ਤ੍ਰਿਸ਼ਨਾ ਨੂੰ ਖ਼ਤਮ ਕਰਨ ਵਾਸਤੇ ਚੰਦਰਮਾ (ਇੜਾ) ਅਤੇ ਸੂਰਜ (ਪਿੰਗਲਾ) ਨਾੜੀਆਂ ਦੇ ਦੋ ਤੂੰਬੇ ਜੋੜ ਕੇ ਆਪਣੇ ਚੇਤੰਨ ਦੀ ਡੰਡੀ ਸਜਾ ਲਈ ਹੈ ਜਿਸ ਨਾਲ ਮੇਰੀ 'ਸੁਖਮਨਾ' ਦੀਆਂ ਤਾਰਾਂ ਵੀ ਝੰਕਰਿਤ ਹੋਣ ਲੱਗੀਆਂ ਹਨ। ਇਸ ਸ਼ਬਦ ਵਿਚ 'ਸੁਖਮਨਾ' ਦੀ ਸਾਧਨਾ ਦੁਆਰਾ 'ਉਨਮਨ' ਅਵਸਥਾ ਦੀ ਪ੍ਰਾਪਤੀ ਦਾ ਵਰਣਨ ਕੀਤਾ ਗਿਆ ਹੈ। (ਕਬੀਰ ਗ੍ਰੰਥਾਵਲੀ, ਪੰਨਾ 154)

ਕਬੀਰ ਜੀ ਨੇ ਆਪਣੀਆਂ ਕਈ ਰਚਨਾਵਾਂ ਵਿਚ ਸਾਰੇ ਸਰੀਰ ਨੂੰ ਹੀ ਇਕ ਵਾਦਯ-ਯੰਤਰ ਦੇ ਰੂਪ ਵਿਚ ਚਿਤਰਿਆ ਹੈ। ਸਰੀਰ ਨੂੰ 'ਰਬਾਬ' ਦੇ ਪ੍ਰਤੀਕ ਦੁਆਰਾ ਅਭਿਵਿਅਕਤ ਕਰਦੇ ਹੋਏ ਆਪ ਫ਼ੁਰਮਾਉਂਦੇ ਹਨ ਕਿ ਮਾਇਆ ਦੇ ਮੋਹ ਵਿਚ ਫਸ ਕੇ ਮਨੁੱਖ ਆਪਣੇ ਲਕਸ਼ ਤੋਂ ਭਟਕ ਜਾਂਦਾ ਹੈ। ਇਸ ਭਟਕਣਾ ਕਾਰਨ ਉਸ ਦੇ ਸਰੀਰ ਰੂਪੀ ਰਬਾਬ ਦੀਆਂ ਤਾਰਾਂ ਟੁੱਟ ਜਾਂਦੀਆਂ ਹਨ ਅਤੇ ਉਸ ਦਾ ਕਾਰਜ ਵਿਗੜ ਜਾਂਦਾ ਹੈ:

**ਤੂਟੀ ਤੰਤੁ ਨ ਬਜੈ ਰਬਾਬ॥**
**ਭੂਲਿ ਬਿਗਾਰਿਓ ਅਪਨਾ ਕਾਜੁ॥** *(ਰਾਗ ਆਸਾ)*

'ਕਬੀਰ ਬੀਜਕ' ਵਿਚ ਵੀ ਰਬਾਬ ਦਾ ਪ੍ਰਤੀਕ ਲੈਂਦੇ ਹੋਏ ਆਪ ਬਿਆਨ ਕਰਦੇ ਹਨ ਕਿ ਇਸ ਤਨ ਰੂਪੀ ਰਬਾਬ ਦੀਆਂ ਤੰਦਾਂ ਨੂੰ ਬਿਰਹਾ ਵਜਾਉਂਦਾ ਰਹਿੰਦਾ ਹੈ। ਇਸ ਸੰਗੀਤ ਨੂੰ ਜਾਂ ਤਾਂ ਮੇਰਾ ਸੁਆਮੀ ਸੁਣਦਾ ਹੈ ਜਾਂ ਮੈਂ ਆਪ। ਹੋਰ ਕਿਸੇ ਨੂੰ ਇਹ ਸੰਗੀਤ ਸੁਣਾਈ ਨਹੀਂ ਦਿੰਦਾ।

**ਪੌਂਵਨ ਪਤ੍ਰ ਕਰਹੁ ਬਿਨੁ ਤੂੰਬਾ ਬਿਨੁ ਜਿਭਹਾ ਗੁਨ ਗਾਵੈ॥**
**ਗਾਵਨਹਾਰ ਕੇ ਰੇਖ ਰੂਪ ਨਹਿੰ ਸਤਿਗੁਰ ਹੋਇ ਲਖਾਵੈ॥**

*(ਕਬੀਰ ਬੀਜਕ, ਪੰਨਾ 38)*

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਕਬੀਰ-ਬਾਣੀ ਵਿਚ ਕੇਵਲ ਸ਼ਬਦਾਂ ਦਾ ਹੀ ਰਾਗਾਂ ਅਨੁਸਾਰ ਵਰਗੀਕਰਨ ਨਹੀਂ ਹੈ ਬਲਕਿ ਇਸ ਬਾਣੀ ਦੀ ਸੰਰਚਨਾ ਅਤੇ ਰੂਪ-ਸਾਮੱਗਰੀ ਵਿਚ ਹੋਰ ਵੀ ਅਜਿਹੇ ਬਹੁਤ ਸਾਰੇ ਦ੍ਰਿਸ਼ਟਾਂਤ ਮਿਲਦੇ ਹਨ ਜਿਨ੍ਹਾਂ ਤੋਂ ਕਬੀਰ ਜੀ ਦੀ ਸੰਗੀਤ ਵਿਚ ਦਿਲਚਸਪੀ ਬਾਰੇ ਪਰਿਚਯ ਪ੍ਰਾਪਤ ਹੁੰਦਾ ਹੈ। ਭਗਤੀ ਮਾਰਗ, ਪ੍ਰੇਮ ਦਾ ਮਾਰਗ ਹੈ ਅਤੇ ਇਸ ਮਾਰਗ ਨਾਲ ਜੁੜੇ ਹੋਏ ਸਾਰੇ ਸੰਤ ਅਤੇ ਸਾਧਕ ਪ੍ਰਭੂ-ਪ੍ਰੇਮ ਨੂੰ ਗਾ ਅਥਵਾ ਵਜਾ ਕੇ ਅਭਿਵਿਅਕਤ ਕਰਦੇ ਸਨ। ਆਪ ਨੇ ਥਾਂ-ਪੁਰ-ਥਾਂ ਹਰਿ ਦੇ ਨਾਮ ਦਾ ਗਾਇਨ ਕਰਨ ਦਾ ਉਪਦੇਸ਼ ਦਿੱਤਾ ਹੈ। ਦੇਖੋ :

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥**
**ਬਾਤਨ ਹੀ ਅਸਮਾਨੁ ਗਿਰਾਵਹਿ॥੧॥**
**ਐਸੇ ਲੋਗਨ ਸਿਉ ਕਿਆ ਕਹੀਐ॥**
**ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥੧॥ ਰਹਾਉ॥**

*(ਗਉੜੀ ਚੇਤੀ)*

ਕਬੀਰ ਜੀ ਦੀ ਸਾਹਿਤਿਕ ਪ੍ਰਤਿਭਾ ਬਹੁਤ ਵਿਰਾਟ ਅਤੇ ਅਦਭੁਤ ਸੀ। ਉਨ੍ਹਾਂ ਨੇ ਕਵਿਤਾ ਲਿਖਣ ਦਾ ਉਚੇਚਾ ਪ੍ਰਯਤਨ ਕਰ ਕੇ ਆਪਣੇ ਆਪ ਨੂੰ ਅਭਿਵਿਅਕਤ ਨਹੀ ਕੀਤਾ। ਕਵਿਤਾ ਸਹਿਜ ਰੂਪ ਵਿਚ ਉਨ੍ਹਾਂ ਦੇ ਅੰਦਰੋਂ ਪ੍ਰਸਫੁਟਿਤ ਹੋਈ। ਰੀਤੀਕਾਲੀਨ ਕਵੀਆਂ ਵਾਂਗ ਆਪ ਕਾਵਿ-ਰੂੜੀਆਂ ਅਤੇ ਸ਼ਿਲਪਗਤ ਚਮਤਕਾਰਾਂ ਦੇ ਕਾਇਲ ਨਹੀਂ ਸਨ। ਪਰੰਤੂ ਕਿਉਂਕਿ ਆਪ ਦੇ ਹਿਰਦੇ ਵਿਚ ਪ੍ਰਭੂ-ਪ੍ਰੇਮ ਦਾ ਝਰਨਾ ਨਿਰੰਤਰ ਵਹਿ ਰਿਹਾ ਸੀ, ਇਸ ਕਾਰਨ ਭਾਵਾਵੇਸ਼ ਵਿਚ ਆਪ ਜੋ ਵੀ ਉਚਾਰਦੇ ਸਨ, ਉਹੀ ਕੁਝ ਮਹਾਨ ਅਤੇ ਉੱਦਾਤ ਕਾਵਿ ਦਾ ਦਰਜਾ ਪ੍ਰਾਪਤ ਕਰ ਜਾਂਦਾ ਸੀ। ਉਨ੍ਹਾਂ ਦੀ ਬਾਣੀ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਅਧਿਆਤਮ ਪ੍ਰੇਮ ਦਾ ਗਾਇਣ ਕਰਨ ਦੇ ਬਾਵਜੂਦ ਆਪ ਆਪਣੇ ਸਮਕਾਲੀ ਜੀਵਨ ਦੇ ਯਥਾਰਥ ਤੋਂ ਵੱਖਰੇ ਜਾਂ ਅਲਹਿਦਾ ਨਹੀ ਹੋਏ। ਇਸੇ ਲਈ ਆਪ ਜਾਨ-ਸਾਧਾਰਣ ਦੇ ਕਵੀ ਸਨ। ਉਨ੍ਹਾਂ ਦੇ ਵਿਅਕਤਿਤਵ ਵਿਚ ਸੰਤ-ਰੂਪ ਅਤੇ ਕਵੀ-ਰੂਪ ਇਕ ਦੂਸਰੇ ਨਾਲ ਪੂਰੀ ਤਰ੍ਹਾਂ ਘੁਲ-ਮਿਲ ਗਏ ਹਨ। ਇਹੀ ਆਪ ਦੀ ਸਾਹਿਤਿਕ-ਪ੍ਰਤਿਭਾ ਦਾ ਸਭ ਤੋਂ ਪ੍ਰਮੁੱਖ ਅਤੇ ਮਹੱਤਵਪੂਰਨ ਲੱਛਣ ਹੈ।



 

# ਕਬੀਰ ਜੀ ਦੇ ਦਾਰਸ਼ਨਿਕ ਸੰਕਲਪ

ਕਬੀਰ ਬਾਣੀ ਦੇ ਅੰਤਰਗਤ ਬਹੁਤ ਸਾਰੇ ਅਜਿਹੇ ਸ਼ਬਦ ਆਉਂਦੇ ਹਨ, ਜਿਨ੍ਹਾਂ ਨੂੰ ਠੀਕ ਰੂਪ ਵਿਚ ਸਮਝੇ ਤੋਂ ਬਗ਼ੈਰ ਅਸੀਂ ਉਨ੍ਹਾਂ ਦੇ ਕਾਵਿ ਦੇ ਮਰਮ ਤਕ ਨਹੀਂ ਪਹੁੰਚ ਸਕਦੇ। ਇਸ ਤਰ੍ਹਾਂ ਦੀ ਬਹੁਤ ਸਾਰੀ ਸ਼ਬਦਾਵਲੀ ਨਾਥ-ਪਰੰਪਰਾ ਤੋਂ ਆਈ ਮਾਲੂਮ ਹੁੰਦੀ ਹੈ ਪਰੰਤੂ ਕਬੀਰ ਜੀ ਇਸ ਸ਼ਬਦਾਵਲੀ ਨੂੰ ਜਿਉਂ ਦਾ ਤਿਉਂ ਹੀ ਨਹੀਂ ਵਰਤਦੇ ਬਲਕਿ ਇਨ੍ਹਾਂ ਨੂੰ ਨਵੇਂ ਸੰਦਰਭਾਂ ਵਿਚ ਰੱਖ ਕੇ ਨਵੀਨ ਅਰਥਾਂ ਨਾਲ ਭਰਪੂਰ ਕਰ ਦਿੰਦੇ ਹਨ। ਇਹੀ ਕਾਰਨ ਹੈ ਕਿ ਅਜਿਹੇ ਸ਼ਬਦਾਂ ਨੂੰ ਸਹੀ ਪਰਿਪੇਖ ਵਿਚ ਰੱਖ ਕੇ ਹੀ ਉਨ੍ਹਾਂ ਦੀ ਅੰਤਰੀਵ ਆਤਮਾ ਤਕ ਪਹੁੰਚਿਆ ਜਾ ਸਕਦਾ ਹੈ। ਇਸ ਪਰਿਪੇਖ ਬਾਰੇ ਵਿਚਾਰ ਕਰਦੇ ਹੋਏ ਪ੍ਰੋ. ਸਾਹਿਬ ਸਿੰਘ ਲਿਖਦੇ ਹਨ ਕਿ ਕਬੀਰ ਜੀ ਦੇ 224 'ਸ਼ਬਦਾਂ' ਵਿਚ ਲਗਪਗ 26 'ਸ਼ਬਦ' ਅਜਿਹੇ ਹਨ ਜਿਨ੍ਹਾਂ ਵਿਚ ਕਬੀਰ ਜੀ ਹਠਯੋਗੀਆਂ ਦੀ ਸੰਕਲਪਗਤ ਸ਼ਬਦਾਵਲੀ ਦੇ ਪ੍ਰਯੋਗ ਦੁਆਰਾ ਆਪਣੇ ਆਸ਼ੇ ਦਾ ਪ੍ਰਗਟਾਵਾ ਕਰਦੇ ਹਨ। ਪਰੰਤੂ ਜੇ ਇਸ ਸ਼ਬਦਾਵਲੀ ਨੂੰ ਕਬੀਰ ਜੀ ਦੇ ਸਮੁੱਚੇ 'ਸ਼ਬਦ' (ਪਦ) ਨਾਲ ਜੋੜ ਕੇ ਸਮਝਣ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਪਤਾ ਚੱਲ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕਬੀਰ ਜੀ ਦਾ ਕੋਈ ਵੀ ਸ਼ਬਦ ਹਠ-ਯੋਗ ਦਾ ਸਮਰਥਨ ਨਹੀ ਕਰਦਾ।

ਆਪਣੇ ਇਕ ਸ਼ਬਦ ਵਿਚ ਜੋਗ-ਮਾਰਗ ਦੀ ਆਲੋਚਨਾ ਕਰਦੇ ਹੋਏ ਕਬੀਰ ਜੀ ਕਹਿੰਦੇ ਹਨ ਕਿ ਮੈਂ ਕਦੇ ਵੀ ਜੋਗੀਆਂ ਦੁਆਰਾ ਦਰਸਾਏ ਗਏ ਮਾਰਗ (ਸਮਾਧੀਆਂ ਆਦਿ) ਵਿਚ ਆਪਣਾ ਧਿਆਨ ਨਹੀਂ ਲਗਾਇਆ ਕਿਉਂਕਿ ਇਸ ਦੁਆਰਾ ਵੈਰਾਗ ਪੈਦਾ ਨਹੀਂ ਹੁੰਦਾ ਅਤੇ ਵੈਰਾਗ ਦੀ ਸਥਿਤੀ ਵਿਚ ਪਹੁੰਚੇ ਤੋਂ ਬਗ਼ੈਰ ਮਾਇਆ ਤੋਂ ਮੁਕਤੀ ਨਹੀ ਮਿਲਦੀ। ਜਦੋਂ ਤਕ ਸਾਨੂੰ ਪ੍ਰਭੂ ਦੇ ਨਾਮ ਦਾ ਸਹਾਰਾ ਨਹੀਂ ਮਿਲਦਾ, ਉਸ ਸਮੇਂ ਤਕ ਸਾਡਾ ਜੀਵਨ ਸੁਧਰ ਨਹੀ ਸਕਦਾ। ਆਪ ਫ਼ੁਰਮਾਉਂਦੇ ਹਨ ਕਿ ਮੈਂ ਧੁਰ ਅਸਮਾਨ ਤਕ ਸਾਰੇ ਵਿਧੀ-ਵਿਧਾਨਾਂ ਦੀ ਤਲਾਸ਼ ਕਰ ਚੁੱਕਾ ਹੈ ਪਰੰਤੂ ਰਾਮ-ਨਾਮ (ਪ੍ਰਭੂ ਦਾ ਨਾਮ) ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਆਪ ਦੇ ਸ਼ਬਦਾਂ ਵਿਚ :

**ਨਾ ਮੈ ਜੋਗ ਧਿਆਨ ਚਿਤ ਲਾਇਆ ॥**
**ਬਿਨੁ ਬੈਰਾਗ ਨ ਛੂਟਸਿ ਮਾਇਆ ॥੧॥**
**ਕੈਸੇ ਜੀਵਨੁ ਹੋਇ ਹਮਾਰਾ ॥**
**ਜਬ ਨਾ ਹੋਇ ਰਾਮ ਨਾਮ ਅਧਾਰਾ ॥੧॥ ਰਹਾਉ ॥**
**ਕਹੁ ਕਬੀਰ ਖੋਜਉ ਅਸਮਾਨ ॥**
**ਰਾਮ ਸਮਾਨ ਨ ਦੇਖਉ ਆਨ ॥੨॥** *(ਗਉੜੀ ਕਬੀਰ ਜੀ, ਦੁਪਦੇ)*

ਕਬੀਰ ਜੀ ਦੀ ਅਭਿਵਿਅੰਜਨ-ਵਿਧੀ ਗੁਰੂ ਨਾਨਕ ਦੇਵ ਜੀ ਨਾਲ ਕਾਫ਼ੀ ਮਿਲਦੀ ਜੁਲਦੀ ਹੈ। ਜਿਵੇਂ ਜਪੁਜੀ ਦੀਆਂ ਚਾਰ ਪਉੜੀਆਂ (ਮੁੰਦਾ ਸੰਤੋਖੁ ਸਰਮ ਪਤ ਝੋਲੀ ਆਦਿ) ਵਿਚ ਗੁਰੂ ਜੀ ਨੇ ਯੋਗ ਮਤ ਦੀ ਇਕ ਨਵੀਂ ਪਰਿਭਾਸ਼ਾ ਤਿਆਰ ਕੀਤੀ ਹੈ, ਇਸੇ ਤਰ੍ਹਾਂ ਕਬੀਰ ਜੀ ਵੀ ਆਪਣੇ ਕਈ ਸ਼ਬਦਾਂ ਵਿਚ ਯੋਗ-ਸਾਧਨਾ ਨਾਲ ਜੁੜੇ ਕਰਮ-ਕਾਂਡਾਂ ਨੂੰ ਇਕ ਵੱਖਰਾ ਪਰਿਪੇਖ ਪ੍ਰਦਾਨ ਕਰਦੇ ਰਹੇ ਹਨ। ਆਪਣੇ ਇਕ 'ਸ਼ਬਦ' ਵਿਚ ਕਬੀਰ ਜੀ 'ਜੋਗੀ' ਨੂੰ ਸੰਬੋਧਿਤ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਹੇ ਜੋਗੀ! ਮੌਨ ਦੀਆਂ ਮੁੰਦਰਾਂ ਬਣਾ ਲੈ, ਦਇਆ ਦੀ ਝੋਲੀ ਸਿਉਂ ਲੈ ਅਤੇ ਪ੍ਰਭੂ ਦੇ ਗੁਣਾਂ ਰੂਪੀ ਖੱਪਰ ਨੂੰ ਹੱਥ ਵਿਚ ਪਕੜ ਲੈ। ਗ੍ਰਿਹਸਤ ਵਿਚ ਰਹਿੰਦੇ ਹੋਏ ਸਤਿਗੁਰੂ ਦੇ ਸਨਮੁਖ ਰਹੋ। ਉਸ ਦੁਆਰਾ ਦਰਸਾਏ ਗਏ ਮਾਰਗ ਉੱਤੇ ਚੱਲੋ। ਇਹੀ ਅਸਲ ਯੋਗ ਹੈ। ਇਸ ਤਰ੍ਹਾਂ ਕਬੀਰ ਜੀ 'ਬਿਭੂਤੀ', 'ਸਿੰਗੀ' ਅਤੇ 'ਕਿੰਗਰੀ' ਆਦਿ ਯੋਗ-ਸੰਕਲਪਾਂ/ ਉਪਕਰਣਾਂ ਨੂੰ ਨਵੇਂ ਅਰਥ ਪ੍ਰਦਾਨ ਕਰਦੇ ਹਨ। ਦੇਖੋ :

**ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ॥**
**ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ॥੧॥**
**ਐਸਾ ਜੋਗੁ ਕਮਾਵਹੁ ਜੋਗੀ॥**
**ਜਪ ਤਪ ਸੰਜਮੁ ਗੁਰਮੁਖਿ ਭੋਗੀ॥੧॥ ਰਹਾਉ॥**
**ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ॥**
**ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ॥੨॥**
**ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ॥**
**ਕਹਤੁ ਕਬੀਰ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ॥** *(ਰਾਮਕਲੀ)*

ਕਬੀਰ ਜੀ ਜੋਗੀਆਂ, ਤਪੀਆਂ ਜਾਂ ਸੰਨਿਆਸੀਆਂ ਨੂੰ ਕਿਧਰੇ ਵੀ ਮਹੱਤਵ ਨਹੀ ਦਿੰਦੇ। ਇਸ ਲਈ ਜਿਹੜੇ ਵਿਦਵਾਨ ਉਨ੍ਹਾਂ ਨੂੰ ਯੋਗ-ਸੰਪਰਦਾਇ ਦੇ ਨੇੜੇ ਸਮਝਦੇ ਹਨ, ਉਨ੍ਹਾਂ ਦੀਆਂ ਧਾਰਨਾਵਾਂ ਮਿਥਿਆ ਅਤੇ ਅਰਥਹੀਨ ਹਨ। ਆਪ ਦੇ ਸ਼ਬਦਾਂ ਵਿਚ ਥਾਂ-ਪੁਰ-ਥਾਂ ਜੋਗੀਆਂ, ਤਪੀਆ ਅਤੇ ਸੰਨਿਆਸੀਆਂ ਦੀ ਆਲੋਚਨਾ ਕੀਤੀ ਗਈ ਹੈ :

**ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ॥**
**ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ॥**
**ਤਾ ਤੇ ਸੇਵੀਅਲੇ ਰਾਮਨਾ॥**
**ਰਸਨਾ ਰਾਮ ਨਾਮ ਹਿਤ ਜਾ ਕੈ ਕਹਾ ਕਰੈ ਜਮਨਾ॥੧॥ ਰਹਾਉ॥** *(ਆਸਾ)*

## ਅਜਪਾ ਜਾਪ

ਕਬੀਰ-ਬਾਣੀ ਵਿਚ 'ਅਜਪਾ ਜਾਪ' ਦਾ ਸੰਕਲਪ ਵੀ ਪੇਸ਼ ਹੋਇਆ ਹੈ। ਇਸ ਨੂੰ 'ਸਹਿਜ ਜਾਪ' ਵੀ ਕਿਹਾ ਜਾਂਦਾ ਹੈ। ਇਹ ਸੰਕਲਪ ਨਾਮ ਸਿਮਰਨ ਦੀ ਉਸ ਪੱਧਤੀ ਲਈ ਵਰਤਿਆ ਗਿਆ ਹੈ ਜਿਸ ਵਿਚ ਸਭ ਪ੍ਰਕਾਰ ਦੇ ਬਾਹਰੀ ਸਾਧਨ ਸਮਾਧੀ ਲਗਾਉਣਾ, ਮਾਲਾ ਫੇਰਨਾ ਆਦਿਕ ਛੱਡ ਦਿੱਤੇ ਜਾਂਦੇ ਹਨ ਅਤੇ ਜਿਸ ਦੀ ਅੰਤਰ-ਕ੍ਰਿਆ ਆਪਣੇ ਆਪ ਚੱਲਦੀ ਰਹਿੰਦੀ ਹੈ। ਨਾਥ-ਪੰਥੀ 'ਅਜਪਾ ਜਾਪ' ਨੂੰ ਵਿਸ਼ੇਸ਼ ਮਹੱਤਵ ਦਿੰਦੇ ਹਨ। ਇਹ ਲੋਗ ਮਨ ਨੂੰ ਸ਼ੂਨਯ

ਵਿਚ ਕੇਂਦ੍ਰਿਤ ਕਰਦੇ ਹੋਏ 'ਏਵਮ' ਦੇ ਸਥਾਨ ਤੇ 'ਸੋਹਮ' ਵੱਲ ਧਿਆਨ ਲਗਾਉਂਦੇ ਸਨ। ਕਿਹਾ ਜਾਂਦਾ ਸੀ ਕਿ ਇਹੀ 'ਸੋਹਮ' ਸ਼ਬਦ-ਜੋਤੀ ਵਿਚ ਪਰਿਵਰਤਿਤ ਹੋ ਕੇ ਸ਼ੂਨਯ ਦੇ ਅੰਧਕਾਰ ਨੂੰ ਦੂਰ ਕਰ ਦਿੰਦਾ ਹੈ ਅਤੇ ਪਰਮ-ਤੱਤ ਦੇ ਰੂਪ ਵਿਚ ਪ੍ਰਗਟ ਹੋ ਜਾਂਦਾ ਹੈ। ਕਬੀਰ ਜੀ ਨੇ 'ਸੋਹਮ' ਦੀ ਬਜਾਇ 'ਰਾਮ' ਸ਼ਬਦ ਵੱਲ ਵਧੇਰੇ ਧਿਆਨ ਦਿੱਤਾ ਹੈ।

## ਅਨਹਦ ਨਾਦ

'ਅਨਹਦ ਨਾਦ' ਦਾ ਪ੍ਰਯੋਗ ਉਸ ਰਹੱਸਮਈ ਧੁਨੀ ਵਾਸਤੇ ਕੀਤਾ ਜਾਂਦਾ ਹੈ ਜੋ ਮਾਨਵੀ ਸਰੀਰ ਦੇ ਅੰਦਰ ਆਪਣੇ ਆਪ ਪੈਦਾ ਹੁੰਦੀ ਰਹਿੰਦੀ ਹੈ। ਜੋਗੀ ਲੋਗ ਇਸ ਮਾਨਤਾ ਦੇ ਧਾਰਨੀ ਹਨ ਕਿ ਉਹ ਆਪਣੇ ਅੰਦਰ ਇਕ ਵਿਸ਼ੇਸ਼ ਪ੍ਰਕਾਰ ਦੀ ਮਧੁਰ ਧੁਨੀ ਨੂੰ ਸੁਣਿਆ ਕਰਦੇ ਹਨ। ਉਨ੍ਹਾਂ ਦਾ ਕਥਨ ਹੈ ਕਿ ਮਾਨਵ-ਸਰੀਰ (ਪਿੰਡ) ਦੇ ਅੰਦਰ 'ਨਾਦ' ਉਸ ਸ਼ਬਦ ਦੀ ਪ੍ਰਤੀਨਿਧਤਾ ਕਰਦਾ ਹੈ ਜੋ ਬ੍ਰਹਿਮੰਡ ਵਿਚ ਵਿਆਪਤ ਹੈ। ਯੂਰਪ ਦੇ ਪ੍ਰਾਚੀਨ ਦਾਰਸ਼ਨਿਕ ਇਸ ਨਾਦ ਨੂੰ 'ਬ੍ਰਹਿਮੰਡ ਦਾ ਸੰਗੀਤ' ਆਖਦੇ ਹਨ। ਇਸ ਸੰਗੀਤ ਨੂੰ ਸੁਣ ਸਕਣ ਦੀ ਸ਼ਕਤੀ ਕਿਸੇ ਵਿਰਲੇ ਵਿਅਕਤੀ ਵਿਚ ਹੀ ਪਾਈ ਜਾਂਦੀ ਹੈ ਕਿਉਂਕਿ ਮਨੁੱਖ ਦੀ ਸੁਖਮਨਾ ਨਾੜੀ ਦਾ ਰਸਤਾ ਅਕਸਰ ਬੰਦ ਰਹਿੰਦਾ ਹੈ। ਅਜਿਹੇ ਮਨੁੱਖ ਦੀ ਮਨ ਦੀ ਬਿਰਤੀ ਬਾਹਰਮੁਖੀ ਰਹਿੰਦੀ ਹੈ, ਇਸ ਲਈ ਉਹ ਬ੍ਰਹਿਮੰਡ ਵਿਚ ਨਿਰੰਤਰ ਧੁਨਿਤ ਹੋ ਰਹੇ ਅਖੰਡ-ਨਾਦ ਨੂੰ ਨਹੀ ਸੁਣ ਸਕਦਾ। 'ਪਿੰਡ' ਵਿਚ ਸਥਿਤ ਨਾਦ ਵੀ ਕੇਵਲ ਉਨ੍ਹਾਂ ਸਾਧਕਾਂ ਦੇ ਹੀ ਅਨੁਭਵ ਵਿਚ ਆਇਆ ਹੈ ਜਿਨ੍ਹਾਂ ਦੀ ਕੁੰਡਲਿਨੀ ਦੇ ਜਾਗ੍ਰਿਤ ਹੋਣ ਕਾਰਨ ਉਨ੍ਹਾਂ ਦੇ ਪ੍ਰਾਣ ਸੁਖਮਨਾ ਵਿਚ ਪ੍ਰਵੇਸ਼ ਕਰ ਜਾਂਦੇ ਹਨ। ਸੁਖਮਨਾ ਵਿਚ ਛੇ ਚੱਕਰ ਦੱਸੇ ਗਏ ਹਨ ਅਤੇ ਪ੍ਰਾਣਾਂ ਦੇ ਇਨ੍ਹਾਂ ਚੱਕਰਾਂ ਵਿਚ ਪਹੁੰਚਣ ਦੁਆਰਾ ਇਹ ਧੁਨੀ ਕਦੇ ਸਮੁੰਦਰ ਜਾਂ ਬੱਦਲਾਂ ਦੀ ਗਰਜ, ਕਦੇ ਭੇਰੀ ਜਾਂ ਸੰਖ ਦੀ ਗੂੰਜ ਅਤੇ ਕਦੇ ਕਿੰਕਣੀ ਜਾਂ ਵੀਣਾ ਦੇ ਸੰਗੀਤ ਵਾਂਗ ਸੁਣਾਈ ਦਿੰਦੀ ਹੈ। ਕਬੀਰ-ਬਾਣੀ ਵਿਚ ਕਈ ਥਾਵਾਂ 'ਤੇ ਅਜਿਹੇ 'ਅਨਹਦ ਨਾਦ' ਜਾਂ ਸੰਗੀਤ ਦਾ ਉਲੇਖ ਹੋਇਆ ਹੈ। ਜਿਵੇਂ :

**ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥**
**ਸਬਦਿ ਅਤੀਤਿ ਅਨਾਹਦਿ ਰਾਤਾ॥**
**ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ॥**
**ਜਿਉ ਗੂੰਗੇ ਸਾਕਰ ਮਨੁ ਮਾਨਿਆ॥੧॥**
**ਐਸਾ ਗਿਆਨ ਕਥੈ ਬਨਵਾਰੀ॥**
**ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ॥੧॥ ਰਹਾਉ॥**

ਅਰਥਾਤ, ਸਰੀਰ ਦਾ ਮੋਹ ਦੂਰ ਹੁੰਦਿਆਂ ਹੀ ਆਤਮਾ ਸ਼ਬਦ ਦੀ ਸਾਧਨਾ ਨਾਲ ਉਸ ਪ੍ਰਭੂ ਦੇ ਧਿਆਨ ਵਿਚ ਜੁੜ ਜਾਂਦੀ ਹੈ ਜੋ ਮਾਇਆ ਦੇ ਬੰਧਨਾਂ ਤੋਂ ਪਰੇ ਹੈ ਅਤੇ ਬੇਅੰਤ ਹੈ। ਜਿਸ ਮਨੁੱਖ ਨੇ ਪ੍ਰਭੂ ਨੂੰ ਆਪਣੇ ਅੰਦਰ ਜਾਣ ਲਿਆ ਹੈ, ਉਹੀ ਉਸ ਨੂੰ ਪਹਿਚਾਣ ਸਕਦਾ ਹੈ। ਇਹ ਅਵਸਥਾ ਗੂੰਗੇ ਦੇ ਗੁੜ ਖਾਣ ਵਰਗੀ ਅਨਿਰਵਚਨੀਯ ਅਵਸਥਾ ਹੈ। ਇਹੋ ਜਿਹੀ ਅਵਸਥਾ ਪਰਮਾਤਮਾ ਆਪ ਹੀ ਬਖ਼ਸ਼ਦਾ ਹੈ। ਇਸ ਲਈ ਹੇ ਮਨ! ਸੁਆਸ ਸੁਆਸ ਨਾਮ ਜਪ (ਸਹਿਜ ਜਾਪ ਕਰ)। ਇਹੀ ਸੁਖਮਨਾ ਨਾੜੀ ਦਾ ਅਭਿਆਸ ਹੈ।



 

# ਉਨਮਨਿ ਅਵਸਥਾ

ਉਨਮਨਿ ਅਵਸਥਾ ਸਮਾਧੀ ਦੀ ਅਵਸਥਾ ਵੱਲ ਸੰਕੇਤ ਕਰਦੀ ਹੈ। ਇਸ ਅਵਸਥਾ ਵਿਚ ਮਨ ਅਤੇ ਆਤਮਾ ਦੋਵੇਂ ਇਕ ਹੋ ਜਾਂਦੇ ਹਨ ਅਤੇ ਸਿੱਟੇ ਵਜੋਂ ਮਨ ਵਿਚ ਸਥਿਰਤਾ ਆ ਜਾਂਦੀ ਹੈ। ਕਿਧਰੇ ਕਿਧਰੇ ਮਨ ਨੂੰ ਗਿਆਰ੍ਹਵੀਂ ਇੰਦਰੀ ਵੀ ਕਿਹਾ ਗਿਆ ਹੈ ਅਤੇ ਇਸ ਨੂੰ ਹੋਰ ਇੰਦਰੀਆਂ ਦਾ ਰਾਜਾ ਦੱਸਿਆ ਜਾਂਦਾ ਹੈ। ਸੋ ਮਨ ਉਪਰ ਨਿਯੰਤਰਣ ਕਰ ਲੈਣ ਵਾਲਾ ਸਾਧਕ ਆਪਣੀਆਂ ਬਾਕੀ ਇੰਦਰੀਆਂ ਉਪਰ ਵੀ ਕਾਬੂ ਪਾ ਲੈਂਦਾ ਹੈ। ਬੋਧ ਸਿੱਧਾਂ ਨੇ ਸਵਿਸ਼ਯ ਮਨ ਨੂੰ ਹੀ ਜਗਤ ਆਖਿਆ ਹੈ। ਨਿਰਵਿਸ਼ਯ ਹੋ ਗਏ ਮਨ ਨੂੰ ਹੀ ਸਹਿਜ ਅਵਸਥਾ ਵਿਚ ਪਹੁੰਚਿਆ ਹੋਇਆ ਮੰਨਿਆ ਜਾਂਦਾ ਹੈ। ਗੋਰਖ-ਬਾਣੀ ਵਿਚ ਮਨ ਨੂੰ ਨਿਰਵਿਸ਼ਯੀ ਬਣਾਉਣ ਬਾਬਤ ਕਾਫ਼ੀ ਸੰਕੇਤ ਪ੍ਰਾਪਤ ਹੁੰਦੇ ਹਨ। ਕਬੀਰ-ਬਾਣੀ ਵਿਚ ਵੀ ਕਈ ਥਾਵਾਂ 'ਤੇ ਇਸ ਅਵਸਥਾ ਬਾਰੇ ਜ਼ਿਕਰ ਆਇਆ ਹੈ। ਜਿਵੇਂ :

**ਬੰਧਚਿ ਬੰਧਨੁ ਪਾਇਆ॥**
**ਮੁਕਤੈ ਗੁਰਿ ਅਨਲੁ ਬੁਝਾਇਆ॥**
**ਜਬ ਨਖ ਸਿਖ ਇਹੁ ਮਨੁ ਚੀਨਾ॥**
**ਤਬ ਅੰਤਰ ਮਜਨੁ ਕੀਨਾ॥**
**ਪਵਨਪਤਿ ਉਨਮਨਿ ਰਹਨੁ ਖਰਾ॥**
**ਨਹੀ ਮਿਰਤੁ ਨ ਜਨਮੁ ਜਰਾ॥੧॥ ਰਹਾਉ॥** *(ਰਾਮਕਲੀ ਘਰੁ ੨)*

ਅਰਥਾਤ ਮਾਇਆ ਦੇ ਬੰਧਨ ਤੋਂ ਮੁਕਤ ਗੁਰੂ ਨੇ ਮੈਨੂੰ ਮਾਇਆ ਦੇ ਪ੍ਰਭਾਵ ਤੋਂ ਬਚਾ ਲਿਆ ਹੈ। ਮੇਰੀ ਤ੍ਰਿਸ਼ਨਾ ਦੀ ਅੱਗ ਬੁਝ ਗਈ ਹੈ। ਹੁਣ ਜਦੋਂ ਮੈਂ ਆਪਣੇ ਇਸ ਮਨ ਨੂੰ ਚੰਗੀ ਤਰ੍ਹਾਂ ਵੇਖਦਾ ਹਾਂ ਤਾਂ ਆਪਣੇ ਅੰਦਰ ਹੀ ਇਸ਼ਨਾਨ ਕਰਦਾ ਹਾਂ। 'ਰਹਾਉ' ਵਾਲੀ ਪੰਕਤੀ ਵਿਚ ਕਬੀਰ ਜੀ ਸਪਸ਼ਟ ਕਰਦੇ ਹਨ ਕਿ ਜੀਵਾਤਮਾ ਦੀ ਸਭ ਤੋਂ ਉੱਚੀ ਅਵਸਥਾ ਉਹ ਹੈ ਜਦੋਂ ਉਹ 'ਉਨਮਨਿ' ਵਿਚ ਪਹੁੰਚਦੀ ਹੈ। ਇਸ ਅਵਸਥਾ ਨੂੰ ਜਨਮ-ਮਰਨ ਅਤੇ ਬੁਢਾਪਾ ਪੋਹ ਵੀ ਨਹੀਂ ਸਕਦੇ। ਗਗਨ, ਭੁਅੰਗ, ਸਸਿ, ਸੂਰ, ਕੁੰਭਕ ਆਦਿਕ ਪਾਰਿਭਾਸ਼ਿਕ ਸ਼ਬਦਾਂ ਰਾਹੀਂ ਜੋ ਸਥਿਤੀ ਬਿਆਨ ਕੀਤੀ ਗਈ ਹੈ, ਉਹ ਉਨਮਨਿ-ਅਵਸਥਾ ਵਿਚ ਪਹੁੰਚਣ ਤੋਂ ਬਾਅਦ ਦੀ ਹੈ। ਪਹਿਲਾਂ ਆਤਮਾ 'ਉਨਮਨਿ' ਵਿਚ ਪਹੁੰਚਦੀ ਹੈ ਅਤੇ ਫੇਰ ਮਾਇਆ ਵਾਲੀ ਸਥਿਤੀ ਬਦਲ ਜਾਂਦੀ ਹੈ, ਤਪਸ਼ ਬੁਝ ਜਾਂਦੀ ਹੈ ਅਤੇ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਇਕ ਰਸ ਵੀਣਾ ਵੱਜ ਰਹੀ ਹੋਵੇ। ਇਹ ਅਵਸਥਾ ਸਿਮਰਨ ਦੀ ਬਰਕਤ ਨਾਲ ਪ੍ਰਾਪਤ ਹੁੰਦੀ ਹੈ।

ਕਬੀਰ ਜੀ ਨੇ ਆਪਣੀ ਇਕ ਸਾਖੀ ਵਿਚ ਵੀ 'ਉਨਮਨਿ' ਅਵਸਥਾ ਨੂੰ ਬਿਆਨ ਕੀਤਾ ਹੈ। ਇਸ ਸਾਖੀ ਅਨੁਸਾਰ ਜਦੋਂ ਤਕ ਅਸੀਂ ਆਪਣੇ ਮਨ ਨੂੰ ਪੂਰਨ ਤੌਰ 'ਤੇ ਸਮਰਪਿਤ ਨਹੀਂ ਕਰ ਦਿੰਦੇ ਤਦੋਂ ਤਕ ਸਾਨੂੰ 'ਉਨਮਨਿ' ਦੀ ਪ੍ਰਾਪਤੀ ਨਹੀ ਹੋ ਸਕਦੀ। ਇਸ ਅਵਸਥਾ ਪ੍ਰਤੀ ਸਾਡੀ ਨਿਸ਼ਠਾ ਠੀਕ ਉਸ ਅੰਡੇ ਵਰਗੀ ਹੋਣੀ ਚਾਹੀਦੀ ਹੈ, ਜੋ 'ਅਨਲ' ਨਾਮ ਦਾ ਪੰਛੀ ਆਕਾਸ਼ ਵਿਚ ਦਿੰਦਾ ਹੈ ਅਤੇ ਅੰਡੇ ਦੇ ਹੇਠਾਂ ਜ਼ਮੀਨ ਉੱਤੇ ਡਿੱਗਣ ਤੋਂ ਪਹਿਲਾਂ ਹੀ 'ਬੱਚਾ' ਉਸ ਵਿਚੋਂ ਬਾਹਰ ਨਿਕਲ ਕੇ ਆਕਾਸ਼ ਵੱਲ ਉਡਾਰੀ ਮਾਰ ਦਿੰਦਾ ਹੈ। ਭਾਵ ਇਹ ਕਿ ਸਾਡਾ ਮਨ 'ਉਨਮਨਿ' ਦੇ ਪ੍ਰਤੀ ਸਦਾ ਉਨਮੁਖ ਰਹਿਣਾ ਚਾਹੀਦਾ ਹੈ ਚਾਹੇ ਜੀਵ ਸੰਸਾਰ ਦਾ ਕੋਈ ਵੀ ਕਾਰ-ਵਿਚਾਰ ਕਰਦਾ ਰਹੇ :



 

**ਮਨ ਦੀਆਂ ਮਨ ਪਾਈਏ ਮਨ ਬਿਨ ਮਨ ਨਹੀਂ ਹੋਇ॥**
**ਮਨ ਉਨਮਨ ਉਸ ਅੰਤ ਜਿਉਂ ਅਨਲ ਅਕਾਸਾਂ ਜੋਇ॥**

*(ਕਬੀਰ ਗ੍ਰੰਥਾਵਲੀ, ਪੰਨਾ 28)*

## ਗਗਨ ਅਤੇ ਸੁੰਨ (ਸ਼ੂਨਯ)

ਕਬੀਰ-ਬਾਣੀ ਵਿਚ 'ਗਗਨ' ਅਤੇ 'ਸੁੰਨ' ਸ਼ਬਦਾਂ ਦਾ ਪ੍ਰਯੋਗ ਕਈ ਵਾਰ ਹੋਇਆ ਹੈ। 'ਵਿਸ਼ਨੂੰ ਸਹੰਸਰ ਨਾਮ' ਦੇ ਅਨੁਸਾਰ ਇਹ ਸ਼ਬਦ ਪ੍ਰਭੂ ਦੇ ਹਜ਼ਾਰਾਂ ਨਾਮਾਂ ਵਿਚੋਂ ਇਕ ਹੈ। ਵੇਦਾਂਤ ਦਰਸ਼ਨ ਅਨੁਸਾਰ ਇਹ ਸ਼ਬਦ 'ਨਿਖਿਲ ਸੱਤਾ' ਦਾ ਬੋਧਕ ਹੈ। ਇਸ ਸ਼ਬਦ ਨੂੰ ਵਧੇਰੇ ਮਹਤਵ ਬੌਧ-ਗ੍ਰੰਥਾਂ ਵਿਚ ਮਿਲਿਆ ਹੈ। ਨਾਗਾਰਜੁਨ ਨੇ 'ਸ਼ੂਨਯਵਾਦ' ਨੂੰ ਇਕ ਦਰਸ਼ਨ-ਪੱਧਤੀ ਵਜੋਂ ਪੇਸ਼ ਕੀਤਾ। ਉਸ ਦਾ ਕਹਿਣਾ ਸੀ ਕਿ 'ਸ਼ੂਨਯ' ਨਾ ਤਾਂ ਪੂਰੀ ਤਰ੍ਹਾਂ ਸ਼ੂਨਯ ਹੀ ਅਤੇ ਨਾ ਅਸ਼ੂਨਯ। ਇਸ ਲਈ ਉਸ ਨੇ ਇਸ ਨੂੰ 'ਸ਼ੂਨਯਾਸ਼ੂਨਯ' ਦਾ ਨਾਮ ਦਿੱਤਾ। ਵੱਜਰਯਾਨੀ ਸਿੱਧਾਂ ਨੇ ਇਸ ਸ਼ਬਦ ਦੀ ਵਿਆਖਿਆ 'ਮਹਾਂਸੁਖ' ਵਜੋਂ ਕੀਤੀ ਹੈ। ਨਾਥ-ਪੰਥੀਆਂ ਨੇ ਇਸ ਸ਼ਬਦ ਦੇ ਅਰਥ ਨੂੰ ਬਹੁਤ ਵਿਸਤ੍ਰਿਤ ਬਣਾ ਦਿੱਤਾ। ਉਨ੍ਹਾਂ ਦੇ ਦਾਇਰਿਆਂ ਵਿਚ ਨਾ ਕੇਵਲ ਇਸ ਸ਼ਬਦ ਨੂੰ ਦੇਸ਼ਕਾਲਾਤੀਤ ਬ੍ਰਹਮਵਾਚਕ ਮੰਨਿਆ ਗਿਆ ਬਲਕਿ ਇਸ ਦੁਆਰਾ ਉਸ ਵਚਿੱਤਰ ਸਥਾਨ ਵਿਸ਼ੇਸ਼ ਨੂੰ ਵੀ ਸੂਚਿਤ ਕੀਤਾ ਜਾਣ ਲੱਗਾ, ਜਿਸ ਨੂੰ 'ਬ੍ਰਹਮ-ਰੰਧ੍ਰ' ਕਿਹਾ ਜਾਂਦਾ ਹੈ। ਗੋਰਖ ਨਾਥ ਨੇ 'ਗਗਨ ਮੰਡਲ ਮੈ ਸੁੰਨਿ ਦੁਆਰ' ਕਹਿ ਕੇ ਇਸ ਦਾ ਸਥਾਨ ਨਿਰਦਿਸ਼ਟ ਕਰ ਦਿੱਤਾ।

ਕਬੀਰ ਜੀ ਦੀਆਂ ਰਚਨਾਵਾਂ ਵਿਚ 'ਸੁੰਨ' ਅਤੇ 'ਗਗਨ' ਇਕ ਦੂਜੇ ਦੇ ਵਿਪਰਿਆਇ ਪ੍ਰਤੀਤ ਹੁੰਦੇ ਹਨ। ਆਪਣੇ ਇਕ ਸ਼ਬਦ ਵਿਚ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਸਤਿਗੁਰੂ ਦੀ ਸਿਖਿਆ ਨਾਲ ਐਸੀ ਸੁੱਧ ਜਾਗ ਪਈ ਹੈ ਕਿ ਮੇਰੀ ਜਨਮ-ਮਰਨ ਦੀ ਭਟਕਣਾ ਮੁੱਕ ਗਈ ਹੈ। ਪ੍ਰਭੂ-ਚਰਨਾਂ ਵਿਚ ਮੇਰੀ ਸੁਰਤ ਜੁੜ ਗਈ ਤੇ ਮੈਂ ਜਗਤ ਵਿਚ ਵਿਚਰਦਾ ਹੋਇਆ ਵੀ ਸੁੰਨ ਅਵਸਥਾ ਵਿਚ ਟਿਕਿਆ ਰਹਿੰਦਾ ਹਾਂ:

**ਜਨਮ ਮਰਨ ਕਾ ਭ੍ਰਮੁ ਗਇਆ ਗੋਬਿੰਦ ਲਿਵ ਲਾਗੀ॥**
**ਜੀਵਤ ਸੁੰਨ ਸਮਾਨਿਆ ਗੁਰ ਸਾਖੀ ਜਾਗੀ॥੧॥ ਰਹਾਉ॥** *(ਬਿਲਾਵਲ)*

ਇਸੇ ਤਰ੍ਹਾਂ 'ਗਉੜੀ' ਰਾਗ ਦੇ ਇਕ ਹੋਰ ਸ਼ਬਦ ਵਿਚ ਆਪ ਫ਼ੁਰਮਾਉਂਦੇ ਹਨ ਕਿ ਅਸਲ ਜੋਗੀ ਉਹ ਹੈ ਜੋ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਪ੍ਰਭੂ ਦੀ ਯਾਦ ਵਿਚ ਸੁਰਤ ਜੋੜਦਾ ਹੈ। ਇਹੀ ਉਸ ਦੀਆਂ ਮੁੰਦਰਾਂ ਹਨ। ਪ੍ਰਭੂ ਦਾ ਯਥਾਰਥ ਗਿਆਨ—ਇਹ ਮੈਂ ਆਪਣੇ ਉਪਰ ਗੋਦੜੀ ਲਈ ਹੋਈ ਹੈ। ਅਫੁਰ ਅਵਸਥਾ (ਸੁੰਨ ਗੁਫ਼ਾ) ਦੀ ਗੁਫ਼ਾ ਵਿਚ ਮੈਂ ਆਸਣ ਲਾਈ ਬੈਠਾ ਹਾਂ। ਦੁਨੀਆਂ ਦੀਆਂ ਕਲਪਨਾਵਾਂ ਮੈਂ ਵਰਜ ਰੱਖੀਆਂ ਹਨ। ਇਹੀ ਮੇਰਾ ਪੰਥ ਹੈ। ਦੇਖੋ:

**ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ॥**
**ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ॥੧॥** *(ਗਉੜੀ)*

ਕਬੀਰ ਬਾਣੀ ਵਿਚ 'ਗਗਨੁ' ਸ਼ਬਦ ਦੇ ਅਰਥ 'ਮੋਹ ਦਾ ਪਸਾਰਾ' ਦੇ ਅਰਥਾਂ ਵਿਚ ਕੀਤੇ ਗਏ ਹਨ। ਦੇਖੋ :

**ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚਤਤੁ ਤਹ ਨਾਹੀ॥**
**ਇੜਾ ਪਿੰਗਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ॥**
**ਤਾਗਾ ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤੁ ਕਹਾ ਸਮਾਈ॥**
**ਏਹ ਸੰਸਾ ਮੋ ਕਉ ਅਨਦਿਨੁ ਬਿਆਪੈ ਮੋ ਕਉ ਕੋ ਨ ਕਹੈ ਸਮਝਾਈ॥੧॥ ਰਹਾਉ॥**

ਅਰਥਾਤ, ਪਹਿਲਾਂ ਮੇਰੇ ਮਨ ਵਿਚ ਮੋਹ-ਮਮਤਾ ਸੀ ਪਰ ਹੁਣ ਕਿਉਂਕਿ ਮੇਰੀ ਬਿਰਤੀ ਪ੍ਰਭੂ ਦੇ ਚਰਨਾਂ ਵਿਚ ਲੱਗ ਗਈ ਹੈ, ਇਸ ਲਈ ਹੁਣ ਉਥੇ ਕੁਝ ਨਹੀਂ ਰਿਹਾ। ਉਸ ਵਿਚੋਂ ਮੋਹ-ਮਮਤਾ ਮੁੱਕ ਗਈ ਹੈ। ਆਪਣੇ ਸਰੀਰ ਦਾ ਵੀ ਮੋਹ ਨਹੀਂ ਰਿਹਾ। ਹੇ ਭਾਈ ! ਇੜਾ ਪਿੰਗਲਾ ਅਤੇ ਸੁਖਮਨਾ (ਪ੍ਰਾਣਾਯਾਮ ਕਰਨ ਦੀਆਂ ਵਿਧੀਆਂ) ਵਾਲੇ ਔਗੁਣ ਵੀ ਪਤਾ ਨਹੀਂ ਕਿਥੇ ਚਲੇ ਗਏ ਹਨ। ਜਿਸ ਵਿਅਕਤੀ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਜੁੜ ਜਾਂਦੀ ਹੈ, ਉਸ ਪ੍ਰਾਣਾਯਾਮ ਵਰਗੇ ਕਰਮ-ਕਾਂਡਾਂ ਵਿਚ ਕੋਈ ਦਿਲਚਸਪੀ ਨਹੀਂ ਰਹਿੰਦੀ। ਮੇਰਾ ਮੋਹ ਦਾ ਪਸਾਰਾ ਖ਼ਤਮ ਹੋ ਗਿਆ ਹੈ, ਜਗਤ ਨਾਲੋਂ ਰਿਸ਼ਤਾ ਹੀ ਟੁੱਟ ਗਿਆ ਹੈ। ਮੈਨੂੰ ਆਪਣੇ ਅੰਦਰ ਆਈ ਇਸ ਤਬਦੀਲੀ ਬਾਰੇ ਹਰ ਰੋਜ਼ ਬੜੀ ਹੈਰਾਨੀ ਹੁੰਦੀ ਹੈ ਪਰੰਤੂ ਇਹ ਅਵਸਥਾ ਅਕੱਥ ਹੈ, ਇਸ ਨੂੰ ਸਮਝਾਇਆ ਨਹੀ ਜਾ ਸਕਦਾ।

## ਨਾਦ ਅਤੇ ਬਿੰਦੂ

ਨਾਦ ਅਤੇ ਬਿੰਦੂ ਦੀ ਕਲਪਨਾ ਜੋਗੀਆਂ ਦੁਆਰਾ ਸ੍ਰਿਸ਼ਟੀ ਦਾ ਮੂਲ ਤੱਤ ਸਪਸ਼ਟ ਕਰਨ ਸੰਬੰਧੀ ਬਹੁਤ ਪਹਿਲਾਂ ਤੋਂ ਹੁੰਦੀ ਆਈ ਹੈ। 'ਨਾਦ' ਉਸ ਸੰਕਲਪ ਨੂੰ ਕਿਹਾ ਗਿਆ ਹੈ, ਜਿਸ ਦੁਆਰਾ ਅਵਿਅਕਤ, ਵਿਅਕਤ ਦੇ ਰੂਪ ਵਿਚ ਸਾਹਮਣੇ ਆਇਆ ਅਤੇ ਸ੍ਰਿਸ਼ਟੀ ਦਾ ਕ੍ਰਮ ਅੱਗੇ ਵਧਿਆ। ਇਹੀ ਨਾਦ ਮਾਨਵ ਸਰੀਰ ਦੇ ਅੰਦਰ ਵੀ ਵਰਤਮਾਨ ਹੈ। ਜੋਗੀ ਨੂੰ ਉਸ ਦੀ ਅਨੁਭੂਤੀ ਆਪਣੀ ਸਾਧਨਾ ਦੇ ਪੂਰਨ ਹੋਣ 'ਤੇ ਹੋ ਜਾਂਦੀ ਹੈ। ਇਹ ਨਾਦ ਮਾਨਵ ਸਰੀਰ ਦੇ ਅੰਦਰ ਪਰਮਾਤਮਾ-ਤੱਤ ਦੀ ਪ੍ਰਤੀਨਿਧਤਾ ਕਰਦਾ ਹੈ ਅਤੇ ਇਸ ਨੂੰ ਸ਼ਿਵ ਦਾ ਨਾਮ ਵੀ ਦਿੱਤਾ ਜਾਂਦਾ ਹੈ। ਇਸ ਦੇ ਵਿਪਰੀਤ 'ਬਿੰਦੂ' ਉਸ ਸ਼ਕਤੀ ਦਾ ਪਰਿਚਾਇਕ ਹੈ, ਜਿਸ ਦੇ ਸ਼ਿਵ ਨਾਲ ਮਿਲਨ ਨੂੰ ਹਰ ਇਕ ਸਾਧਕ ਆਪਣਾ ਪਰਮ ਲਕਸ਼ ਸਮਝਦਾ ਹੈ। ਕਬੀਰ ਜੀ 'ਬਿੰਦੂ' ਨੂੰ ਉਤਪਤੀ ਦਾ ਮੂਲ ਕਾਰਨ ਮੰਨਦੇ ਹਨ। ਦੇਖੋ :

**ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ॥**
**ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ॥** *(ਆਸਾ ਤਿਪਦੇ)*

ਅਰਥਾਤ ਜਿਸ ਪ੍ਰਭੂ ਨੇ ਇਕ ਬੂੰਦ ਤੋਂ ਤੇਰਾ ਸਰੀਰ ਬਣਾ ਦਿੱਤਾ ਅਤੇ ਦਸ ਮਹੀਨੇ ਮਾਤਾ ਦੇ ਪੇਟ ਵਿਚ ਤੇਰੀ ਰੱਖਿਆ ਕੀਤੀ, ਉਸ ਨੂੰ ਵਿਸਾਰਨ ਕਰਕੇ ਜਗਤ ਵਿਚ ਜਨਮ ਲੈਣ ਤੇ ਮਾਇਆ ਨੇ ਤੈਨੂੰ ਆ ਦਬੋਚਿਆ ਹੈ। ਕਬੀਰ ਜੀ ਦਾ ਇਹ ਵੀ ਕਹਿਣਾ ਹੈ ਕਿ ਨਾਦ ਅਤੇ ਬਿੰਦੂ ਇਕ ਦੂਜੇ ਵਿਚ ਵਿਲੀਨ ਹੋ ਜਾਂਦੇ ਹਨ, ਉਸੇ ਸਮੇਂ ਗਗਨ ਦੇ ਅੰਤਰਾਲ ਤੋਂ ਅਨਹਦ (ਨਾਦ) ਦੀ ਧੁਨੀ ਸੁਣਨ ਲੱਗਦੀ ਹੈ :



 

**ਅਵਧ ਨਾਦੈ ਬਿੰਦੁ ਗਗਨ ਗਾਜੈ ਸਬਦ ਅਨਾਹਦ ਬੋਲੈ॥**
**ਅੰਤਰਿ ਗਤ ਨਹਿੰ ਦੇਖੈ ਨੇੜਾ ਢੂੰਢਤ ਬਨ ਬਨ ਡੋਲੈ॥**

*(ਕਬੀਰ ਗ੍ਰੰਥਾਵਲੀ, ਪੰਨਾ 154)*

## ਨਿਰੰਜਨ

'ਨਿਰੰਜਨ' ਸ਼ਬਦ ਭਾਰਤੀ ਦਰਸ਼ਨ ਵਿਚ ਅਨੇਕ ਵਾਰ ਆਇਆ ਹੈ। ਇਸ ਦਾ ਪ੍ਰਯੋਗ ਭਗਤੀ ਕਾਵਿ-ਧਾਰਾ ਵਿਚ ਵੀ ਹੁੰਦਾ ਰਿਹਾ ਹੈ। ਇਸ ਦਾ ਸ਼ਬਦਾਰਥ 'ਅੰਜਨ ਰਹਿਤ' ਹੈ ਪਰ 'ਅੰਜਨ' ਕੀ ਹੈ, ਇਸ ਵਿਸ਼ਿਸ਼ਟ ਪ੍ਰਸ਼ਨ ਦਾ ਉੱਤਰ ਸਮਾਨ ਰੂਪ ਵਿਚ ਨਹੀਂ ਮਿਲਦਾ। ਸਾਧਾਰਨ ਰੂਪ ਵਿਚ ਨਿਰੰਜਨ ਸ਼ਬਦ ਨਿਰਗੁਣ ਬ੍ਰਹਮ ਦਾ ਅਤੇ ਵਿਸ਼ੇਸ਼ ਰੂਪ ਵਿਚ ਸ਼ਿਵ ਦਾ ਵਾਚਕ ਹੈ। ਨਾਥ-ਪੰਥ ਵਾਂਗ ਹੀ ਇਕ ਹੋਰ ਪ੍ਰਾਚੀਨ ਪੰਥ ਵੀ ਸੀ, ਜੋ ਨਿਰੰਜਨ-ਪਦ ਨੂੰ ਪਰਮਪਦ ਮੰਨਦਾ ਸੀ। 'ਕਬੀਰ ਮਨਸੂਰ' ਵਿਚ ਦੱਸਿਆ ਗਿਆ ਹੈ ਕਿ ਸਤਿ ਪੁਰਖ ਹੀ ਸਾਰੇ ਜਗਤ ਦਾ ਸਿਰਜਕ ਹੈ। ਉਹ ਕਦੇ ਗਰਭ ਵਿਚ ਨਹੀਂ ਆਉਂਦਾ। ਉਹ ਸਭ ਤੋਂ ਅਤੀਤ, ਸਭ ਤੋਂ ਪਰੇ ਅਤੇ ਸਭ ਤੋਂ ਉਪਰ ਹੈ। ਕਬੀਰ ਜੀ ਉਸੇ ਸਤਿ ਪੁਰਖ ਦੇ ਭਵਿਖ-ਵਕਤਾ ਹਨ। ਉਨ੍ਹਾਂ ਵਿਚ ਵੀ ਉਹ ਸਾਰੇ ਗੁਣ ਹਨ ਜੋ ਸਤਿ ਪੁਰਖ ਵਿਚ ਸਨ। (ਡਾ. ਦ੍ਵਿਵੇਦੀ ਦੁਆਰਾ ਉਧਰਿਤ, *ਕਬੀਰ*, ਪੰਨਾ 67) ਸਤਿ ਪੁਰਖ ਦੀ ਆਗਿਆ ਦੁਆਰਾ ਇਸ 'ਨਿਰੰਜਨ' ਨੇ ਸ੍ਰਿਸ਼ਟੀ ਦਾ ਪਸਾਰਾ ਕੀਤਾ। ਸ੍ਰਿਸ਼ਟੀ ਦਾ ਪਸਾਰਾ ਕਰਨ ਲਈ ਨਿਰੰਜਨ ਨੂੰ ਮਾਇਆ ਉਤਪੰਨ ਕਰਨੀ ਪਈ ਅਤੇ ਉਸ ਦੇ ਸੰਜੋਗ ਨਾਲ ਸਤੋਗੁਣ ਪ੍ਰਧਾਨ ਬ੍ਰਹਮ, ਰਜੋਗੁਣ ਪ੍ਰਧਾਨ ਵਿਸ਼ਨੂੰ ਅਤੇ ਤਮੋਗੁਣ ਪ੍ਰਧਾਨ ਸ਼ਿਵ ਦੀ ਸ੍ਰਿਸ਼ਟੀ ਕੀਤੀ। ਗੁਰੂ ਨਾਨਕ ਦੇਵ ਜੀ ਨੇ ਇਸ ਰਹੱਸ ਦਾ ਉਦਘਾਟਨ ਇਸ ਪ੍ਰਕਾਰ ਕੀਤਾ ਹੈ:

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥** *(ਜਪੁਜੀ)*

ਕਬੀਰ ਜੀ 'ਨਿਰੰਜਨ' ਸ਼ਬਦ ਦਾ ਪ੍ਰਯੋਗ ਪਰਮ-ਤੱਤ ਲਈ ਕਰਦੇ ਹਨ। ਉਨ੍ਹਾਂ ਅਨੁਸਾਰ ਇਹ ਨਿਰੰਜਨ ਅਨਾਦਿ ਅਤੇ ਅਕੱਥ ਹੈ। ਉਹ ਇਸ ਨਿਰੰਜਨ ਨੂੰ ਉਸ 'ਅਲ੍ਹਾ' ਦਾ ਸੂਚਕ ਵੀ ਠਹਿਰਾਉਂਦੇ ਹਨ ਜੋ ਹਿੰਦੂ ਅਤੇ ਮੁਸਲਿਮ ਦੋਹਾਂ ਦੇ ਧਰਮਾਂ ਲਈ ਇਕ ਵਿਲੱਖਣ ਤੱਤ ਅਤੇ ਇਸ਼ਟ ਹੈ।

ਕਬੀਰ ਜੀ ਨਿਰੰਜਨ ਨੂੰ ਸਿਮਰਨ ਦਾ ਉਪਦੇਸ਼ ਦਿੰਦੇ ਹਨ ਕਿਉਂਕਿ ਉਸ ਦੇ ਸਿਮਰਨ ਨਾਲ ਆਵਾਗਮਨ ਦਾ ਚੱਕਰ ਖ਼ਤਮ ਹੋ ਜਾਂਦਾ ਹੈ। ਦੇਖੋ:

**ਕਹੈ ਕਬੀਰ ਨਿਰੰਜਨ ਧਿਆਵਉ॥**
**ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ॥** *(ਗਉੜੀ)*

**ਜੀਵਨ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ॥**
**ਅੰਜਨ ਮਾਹਿ ਨਿਰੰਜਨਿ ਬਹੁੜਿ ਨ ਭਵਜਲਿ ਪਾਇਆ॥** *(ਗਉੜੀ)*

# ਸਹਿਜ

'ਸਹਿਜ' ਸ਼ਬਦ ਦਾ ਪ੍ਰਯੋਗ ਸਭ ਤੋਂ ਪਹਿਲਾਂ ਸਿੱਧ-ਸਾਹਿੱਤ ਵਿਚ ਹੋਇਆ ਹੈ। 'ਵਿਸ਼ਨੂੰ ਪੁਰਾਣ' ਵਿਚ ਵੀ ਇਸ ਸ਼ਬਦ ਦਾ ਪ੍ਰਯੋਗ ਹੋਇਆ ਮਿਲਦਾ ਹੈ। ਤਾਂ ਵੀ ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ ਸ਼ਬਦ ਘੱਟ ਤੋਂ ਘੱਟ ਸਿੱਧਾਂ ਦੇ ਸਮੇਂ ਵਿਚ ਬਹੁਤ ਪ੍ਰਚਲਿਤ ਸੀ। ਪਰੰਤੂ ਸਿੱਧਾਂ ਨੇ ਇਸ ਦਾ ਪ੍ਰਯੋਗ ਸੁਭਾਵਿਕਤਾ ਦੇ ਅਰਥਾਂ ਵਿਚ ਨਾ ਕਰ ਕੇ ਇਸ ਨੂੰ ਇਕ ਪ੍ਰਕਾਰ ਦੀ ਸਾਧਨਾ ਹੀ ਬਣਾ ਦਿੱਤਾ ਹੈ। ਕਬੀਰ ਜੀ 'ਸਹਿਜ' ਸ਼ਬਦ ਦਾ ਪ੍ਰਯੋਗ ਸੁਭਾਵਿਕਤਾ ਦੇ ਅਰਥਾਂ ਵਿਚ ਕਰਦੇ ਹਨ। ਆਪ 'ਸਹਿਜ ਗਿਆਨ' ਦੇ ਪਰਵਕਤਾ ਹਨ, ਜਿਸ ਦੀ ਪ੍ਰਾਪਤੀ ਲਈ ਕਿਸੇ ਪ੍ਰਕਾਰ ਦੀ ਉਚੇਚੀ ਸਾਧਨਾ ਨਹੀ ਕਰਨੀ ਪੈਂਦੀ। ਦੇਖੋ :

**ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ॥**
**ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ॥੧॥ ਰਹਾਉ॥**
**ਮਾਇਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ॥**
**ਆਪਾ ਪਦੁ ਨਿਰਬਾਣੁ ਨ ਚੀਨਿਆ ਇਨ ਬਿਧਿ ਅਭਿਉ ਨ ਚੂਕੇ॥੨॥**
**ਕਹੀ ਨਾ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ॥**
**ਉਦੇ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ॥੩॥**

*(ਆਸਾ)*

ਅਰਥਾਤ, ਹੇ ਗੁਰਦੇਵ! ਮੇਰੇ ਉੱਤੇ ਮਿਹਰ ਕਰ ਅਤੇ ਮੈਨੂੰ ਜੀਵਨ ਦੇ ਸਹੀ ਮਾਰਗ ਦੀ ਸੋਝੀ ਕਰਵਾ। ਜਿਸ ਉਪਰ ਚੱਲ ਕੇ ਮੇਰੇ ਜਨਮ-ਮਰਨ ਦੇ ਬੰਧਨ ਟੁੱਟ ਜਾਣ ਅਤੇ ਮੇਰੇ ਪਿਛਲੇ ਕੀਤੇ ਕਰਮਾਂ ਅਨੁਸਾਰ ਮੇਰੀ ਜ਼ਿੰਦਗੀ ਦੇ ਸਾਰੇ ਜੰਜਾਲ ਖ਼ਤਮ ਹੋ ਜਾਣ। ਹੇ ਗੁਰਦੇਵ! ਮੇਰੇ ਮਨ ਤੋਂ ਮਾਇਆ ਦੇ ਬੰਧਨ ਅਤੇ ਫਾਹੀਆਂ ਟੁੱਟਦੀਆਂ ਨਹੀਂ ਅਤੇ ਨਾ ਹੀ ਇਹ ਮਨ ਅਫੁਰ (ਸੁੰਨ) ਅਵਸਥਾ ਵਿਚ ਜੁੜਦਾ ਹੈ। ਮੇਰੇ ਇਸ ਮਨ ਨੇ ਆਪਣੇ ਅਸਲੇ ਦੀ ਪਹਿਚਾਣ ਨਹੀ ਕੀਤੀ ਅਤੇ ਇਸੇ ਕਾਰਨ ਇਸ ਦਾ ਕੋਰਾਪਣ ਸਮਾਪਤ ਨਹੀ ਹੋਇਆ। ਮੇਰਾ ਮਨ ਚੰਗੇ ਮੰਦੇ ਖ਼ਿਆਲਾਂ ਦੀ ਪਰਖ ਕਰਨ ਤੋਂ ਅਸਮਰਥ ਸੀ ਪਰ ਹੁਣ ਜਦੋਂ ਤੋਂ ਸਤਿਗੁਰੂ ਦੀ ਕ੍ਰਿਪਾ ਨਾਲ ਮਨ ਦੀ ਕੁਮਤਿ ਦਾ ਵਿਨਾਸ਼ ਹੋਇਆ ਹੈ ਤਾਂ ਇਹ ਮਨ ਸਦਾ (ਅਡੋਲਤਾ ਦੀ) ਸਹਿਜ ਅਵਸਥਾ ਵਿਚ ਟਿਕਿਆ ਰਹਿੰਦਾ ਹੈ। ਇਕ ਹੋਰ ਸ਼ਬਦ ਵਿਚ ਕਬੀਰ ਜੀ ਸਹਿਚ ਅਵਸਥਾ ਦਾ ਗੁਣ-ਗਾਨ ਕਰਦੇ ਹੋਏ ਲਿਖਦੇ ਹਨ :

**ਕਰਮੇ ਹੋਵੈ ਸਤਿਗੁਰੁ ਮਿਲੈ ਬੈਰਾਗੀਅੜੇ।**
**ਸਹਜੇ ਪਾਵੈ ਸੋਇ ਵਣਾ ਹੰਬੈ॥** *(ਰਾਗੁ ਮਾਰੂ)*

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਕਬੀਰ ਜੀ ਪਰੰਪਰਾ ਵਿਚੋਂ ਪ੍ਰਾਪਤ ਹੋਏ ਪਰਿਭਾਸ਼ਕ ਅਤੇ ਸੰਕਲਪਗਤ ਸ਼ਬਦਾਂ ਨੂੰ ਜਿਉਂ ਦੇ ਤਿਉਂ ਰੂੜ੍ਹ ਅਰਥਾਂ ਵਿਚ ਨਹੀਂ ਵਰਤਦੇ ਬਲਕਿ ਆਪਦੀ ਵਿਚਾਰਧਾਰਾ ਨਾਲ ਜੁੜ ਕੇ ਹਰ ਇਕ ਸੰਕਲਪ ਦਾ ਕਾਇਆ ਕਲਪ ਹੋ ਗਿਆ ਹੈ। ਇਸ ਤੱਥ ਨੂੰ ਜਾਣੇ-ਸਮਝੇ ਬਗ਼ੈਰ ਫ਼ਰੀਦ-ਬਾਣੀ ਦੇ ਅੰਤਰੀਵ ਮਰਮ ਤਕ ਨਹੀ ਪਹੁੰਚਿਆ ਜਾ ਸਕਦਾ।

# ਕਬੀਰ ਜੀ ਦੀ ਭਾਰਤੀ ਸਭਿਆਚਾਰ ਨੂੰ ਦੇਣ

ਕਬੀਰ ਜੀ ਭਾਰਤੀ ਸਭਿਆਚਾਰ ਦੇ ਦ੍ਰਿਸ਼ ਉਪਰ ਉਸ ਸਮੇਂ ਅਵਤਰਿਤ ਹੋਏ ਜਦੋਂ ਭਾਰਤ ਵਿਚ ਹਿੰਦੂ ਧਰਮ ਅਤੇ ਇਸਲਾਮ ਦੇ ਸੰਸ਼ਲੇਸ਼ਣ ਵਿਚੋਂ ਇਕ ਨਵਾਂ ਸਭਿਆਚਾਰ ਜਨਮ ਲੈ ਰਿਹਾ ਸੀ। ਕਬੀਰ ਜੀ ਨੇ ਇਸ ਪ੍ਰਕ੍ਰਿਆ ਨੂੰ ਹੋਰ ਤੇਜ਼ ਕਰ ਕੇ ਇਕ ਅਜਿਹੇ ਸਮਾਜ ਦੀ ਸਥਾਪਨਾ ਹਿਤ ਆਪਣਾ ਯੋਗਦਾਨ ਪਾਇਆ, ਜਿਸ ਵਿਚ ਮਨੁੱਖ ਦੀ ਆਜ਼ਾਦੀ ਅਤੇ ਸਵੈਮਾਨ ਬਰਕਰਾਰ ਰਹਿ ਸਕੇ। ਹਿੰਦੁਸਤਾਨ ਵਿਚ ਲਗਪਗ ਬਾਰ੍ਹਵੀਂ-ਤੇਰ੍ਹਵੀਂ ਸਦੀ ਤੋਂ ਹੀ ਨਿਰਗੁਣ ਭਗਤ ਕਵੀਆਂ ਦੀ ਇਕ ਪਰੰਪਰਾ ਸ਼ੁਰੂ ਹੋ ਗਈ ਸੀ ਜਿਸ ਨੇ ਸਭਿਆਚਾਰਕ ਕੁਰੀਤੀਆਂ ਅਤੇ ਰਾਜਨੀਤਕ ਕੁਸ਼ਾਸਨ ਦੇ ਵਿਰੁੱਧ ਇਕ ਅਜਿਹਾ ਜਨਮਤ ਤਿਆਰ ਕਰਨ ਵਿਚ ਭਰਪੂਰ ਯੋਗਦਾਨ ਪਾਇਆ ਜੋ ਮਨੁੱਖ ਦੀ ਸਮਾਨਤਾ ਅਤੇ ਸੁਤੰਤਰਤਾ ਦੇ ਸੰਕਲਪ ਨੂੰ ਪਰਿਪੱਕ ਬਣਾ ਸਕੇ। ਪੰਜਾਬ ਵਿਚ ਅਜਿਹੇ ਲੋਕ-ਪੱਖੀ ਸੰਤ-ਕਵੀਆਂ ਦੀ ਪਰੰਪਰਾ ਚਿਸ਼ਤੀ ਸਿਲਸਿਲੇ ਦੇ ਸੂਫ਼ੀ ਦਰਵੇਸ਼ ਸ਼ੇਖ਼ ਬਾਬਾ ਫ਼ਰੀਦ ਜੀ ਦੇ ਆਗਮਨ ਨਾਲ ਸ਼ੁਰੂ ਹੋਈ ਅਤੇ ਇਸ ਪਰੰਪਰਾ ਵਿਚ ਸੰਤ ਨਾਮਦੇਵ ਤੋਂ ਬਾਅਦ ਸੰਤ ਕਬੀਰ ਜੀ ਤੀਸਰੇ ਮਹੱਤਵਪੂਰਨ ਅਤੇ ਸ਼ਿਰੋਮਣੀ ਸੰਤ-ਕਵੀ ਹੋਏ ਹਨ।

ਕਬੀਰ ਜੀ ਉਸ ਸਮੇਂ ਪੈਦਾ ਹੋਏ ਜਦੋਂ ਭਾਰਤ ਵਿਚ ਇਸਲਾਮ ਪ੍ਰਵੇਸ਼ ਕਰ ਚੁੱਕਾ ਸੀ। ਇਸ ਘਟਨਾ ਨੇ ਭਾਰਤੀ ਸਮਾਜ ਅਤੇ ਸਭਿਆਚਾਰ ਨੂੰ ਇਕ ਬੜਾ ਜ਼ਬਰਦਸਤ ਹਲੂਣਾ ਦਿੱਤਾ ਸੀ। ਭਾਵੇਂ ਇਸ ਤੋਂ ਪਹਿਲਾਂ ਵੀ ਭਾਰਤ ਵਿਚ ਬਹੁਤ ਸਾਰੀਆਂ ਵਿਦੇਸ਼ੀ ਅਤੇ ਅਪਰਿਚਿਤ ਜਾਤੀਆਂ ਜਿਵੇਂ ਕਿਰਾਤ, ਹੂਣ, ਯਵਨ, ਸ਼ਕ ਆਦਿਕ ਨੇ ਪ੍ਰਵੇਸ਼ ਕੀਤਾ ਸੀ ਪਰੰਤੂ ਭਾਰਤੀ ਸੰਸਕ੍ਰਿਤੀ ਨੇ ਇਨ੍ਹਾਂ ਦਾ ਆਤਮਸਾਤ ਕਰ ਲਿਆ ਸੀ। ਭਾਰਤੀ ਧਰਮ- ਸਾਧਨਾ ਸ਼ੁਰੂ ਤੋਂ ਹੀ ਵਿਅਕਤਿਕ ਰਹੀ ਹੈ। ਹਰ ਵਿਅਕਤੀ ਨੂੰ ਆਪਣੇ ਆਪਣੇ ਤੌਰ ਤਰੀਕੇ ਨਾਲ ਧਰਮ-ਉਪਾਸਨਾ ਦਾ ਅਧਿਕਾਰ ਪ੍ਰਾਪਤ ਹੈ। ਇਥੇ ਝੁੰਡ ਬਣਾ ਕੇ ਉਤਸਵ ਤਾਂ ਹੋ ਸਕਦੇ ਸਨ, ਭਜਨ ਨਹੀ। (ਦੇਖੋ ਹਜ਼ਾਰੀ ਪ੍ਰਸਾਦ ਦ੍ਵਿਵੇਦੀ, *ਕਬੀਰ,* ਪੰਨਾ 179) ਇਥੇ ਸ੍ਰੇਸ਼ਠਤਾ ਦੀ ਨਿਸ਼ਾਨੀ ਕਿਸੇ ਧਰਮ ਵਿਸ਼ੇਸ਼ ਨੂੰ ਮੰਨਣਾ ਜਾਂ ਖ਼ਾਸ ਦੇਵੀ-ਦੇਵਤੇ ਦੀ ਉਪਾਸਨਾ ਕਰਨਾ ਨਹੀਂ ਸੀ ਬਲਕਿ ਆਚਾਰ-ਸ਼ੁੱਧੀ ਅਤੇ ਚਰਿੱਤਰ ਨੂੰ ਮੰਨਿਆ ਜਾਂਦਾ ਸੀ। ਜੋ ਕੋਈ ਆਦਮੀ ਆਪਣੇ ਪੂਰਵਜਾਂ ਦੇ ਦੱਸੇ ਹੋਏ ਧਰਮ ਉੱਤੇ ਦ੍ਰਿੜ੍ਹ ਹੈ, ਚਰਿੱਤਰ ਤੋਂ ਸ਼ੁੱਧ ਹੈ, ਕਿਸੇ ਦੂਸਰੀ ਜਾਤੀ ਜਾਂ ਵਿਅਕਤੀ ਦੇ ਆਚਰਣ ਦੀ ਨਕਲ ਨਹੀ ਕਰਦਾ ਬਲਕਿ ਸਵ-ਧਰਮ ਵਿਚ ਹੀ ਮਰ ਜਾਣ ਨੂੰ ਉੱਤਮ ਮੰਨਦਾ ਹੈ, ਸਤਿਵਾਦੀ ਹੈ ਤਾਂ ਉਹ ਨਿਸ਼ਚੇ ਹੀ ਸ੍ਰੇਸ਼ਠ ਹੈ। ਭਾਰਤੀ ਸਭਿਆਚਾਰ ਅਨੁਸਾਰ ਕੁਲੀਨਤਾ ਪੂਰਵ-ਜਨਮ ਦੇ ਕਰਮਾਂ ਦਾ ਫਲ ਸੀ ਅਤੇ ਚਰਿੱਤਰ ਇਸ ਜਨਮ ਦੇ ਕਰਮਾਂ ਦਾ ਪ੍ਰਤੀਕ ਹੋਇਆ ਕਰਦਾ ਸੀ। ਦੇਵਤੇ ਕਿਸੇ ਇਕ ਜਾਤੀ ਦੀ ਸੰਪਤੀ ਨਹੀਂ ਸਨ ਬਲਕਿ ਉਹ ਸਭ ਦੇ ਸਾਂਝੇ ਸਨ ਅਤੇ ਸਾਰਿਆਂ ਦੀ ਪੂਜਾ ਦੇ ਅਧਿਕਾਰੀ ਹੋਇਆ ਕਰਦੇ ਸਨ।



 

ਪਰੰਤੂ ਜਦੋਂ ਇਸਲਾਮ ਭਾਰਤ ਵਿਚ ਦਾਖ਼ਲ ਹੋਇਆ ਤਾਂ ਪਤਾ ਚੱਲਿਆ ਕਿ ਇਹ 'ਮਜ਼ਹਬ' ਇਕ ਸੰਗਠਿਤ ਧਰਮ ਹੈ। ਬਹੁਤ ਸਾਰੇ ਲੋਕ ਇਕ ਹੀ ਦੇਵਤੇ ਨੂੰ ਮੰਨਦੇ ਸਨ, ਇਕ ਹੀ ਆਚਾਰ ਦੀ ਪਾਲਣਾ ਕਰਦੇ ਸਨ ਅਤੇ ਜਦੋਂ ਉਹ ਕਿਸੇ ਹੋਰ ਨਸਲ, ਕਬੀਲੇ ਜਾਂ ਜਾਤੀ ਦੇ ਵਿਅਕਤੀ ਨੂੰ ਆਪਣੇ ਧਰਮ ਵਿਚ ਪ੍ਰਵੇਸ਼ ਕਰਵਾਉਂਦੇ ਸਨ ਤਾਂ ਉਸ ਦੀਆਂ ਸਾਰੀਆਂ ਵਿਸ਼ੇਸ਼ਤਾਵਾਂ ਨੂੰ ਦੂਰ ਕਰ ਕੇ ਹੀ ਉਸ ਨੂੰ ਆਪਣੇ ਵਿਚ ਸ਼ਾਮਲ ਕਰਦੇ ਸਨ। ਭਾਰਤੀ ਸਮਾਜ ਬਹੁਤ ਸਾਰੀਆਂ ਜਾਤੀਆਂ ਦਾ ਸਮਿਸ਼੍ਰਣ ਸੀ। ਇਕ ਜਾਤੀ ਦਾ ਵਿਅਕਤੀ ਕਿਸੇ ਦੂਸਰੀ ਜਾਤੀ ਵਿਚ ਨਹੀਂ ਜਾ ਸਕਦਾ ਪਰੰਤੂ ਮਜ਼ਹਬ, ਇਸ ਤੋਂ ਬਿਲਕੁਲ ਉਲਟ ਸੀ। ਮੁਸਲਮਾਨੀ ਧਰਮ ਇਕ ਮਜ਼ਹਬ ਹੈ। ਭਾਰਤੀ ਸਮਾਜ-ਸੰਗਠਨ ਤੋਂ ਬਿਲਕੁਲ ਵੱਖਰੀ ਤਰ੍ਹਾਂ ਉਸ ਦਾ ਸੰਗਠਨ ਹੋਇਆ ਹੈ। ਭਾਰਤੀ ਸਮਾਜ ਜਾਤੀਗਤ ਵਿਸ਼ੇਸ਼ਤਾ ਰੱਖ ਕੇ ਵਿਅਕਤੀਗਤ ਧਰਮ-ਸਾਧਨਾ ਦਾ ਪੱਖ ਪੂਰਦਾ ਸੀ ਜਦੋਂ ਕਿ ਇਸਲਾਮ ਜਾਤੀਗਤ ਵਿਸ਼ੇਸ਼ਤਾ ਨੂੰ ਲੋਪ ਕਰ ਕੇ ਸਮੂਹਗਤ ਧਰਮ-ਸਾਧਨਾ ਦਾ ਪ੍ਰਚਾਰਕ ਸੀ। ਇਕ ਦਾ ਕੇਂਦਰ-ਬਿੰਦੂ ਚਰਿੱਤਰ ਸੀ ਅਤੇ ਦੂਸਰੇ ਦਾ ਧਰਮ। ਭਾਰਤੀ ਸਮਾਜ ਵਿਚ ਇਹ ਸਵੀਕ੍ਰਿਤ ਤੱਥ ਸੀ ਕਿ ਧਾਰਮਿਕ ਵਿਸ਼ਵਾਸ ਚਾਹੇ ਜੋ ਵੀ ਹੋਵੇ, ਚਰਿੱਤਰ ਸ਼ੁੱਧ ਹੈ ਤਾਂ ਵਿਅਕਤੀ ਸ਼ੁੱਧ ਹੋ ਜਾਂਦਾ ਹੈ ਫਿਰ ਚਾਹੇ ਉਹ ਕਿਸੇ ਵੀ ਜਾਤੀ ਨਾਲ ਕਿਉਂ ਨਾ ਸੰਬੰਧ ਰੱਖਦਾ ਹੋਵੇ ਪਰੰਤੂ ਮੁਸਲਮਾਨੀ ਸਮਾਜ ਦਾ ਵਿਸ਼ਵਾਸ ਸੀ ਕਿ ਕੇਵਲ ਇਸਲਾਮ ਵਿਚ ਆਸਥਾ ਰੱਖਣ ਵਾਲਾ ਵਿਅਕਤੀ ਹੀ ਸਵਰਗ ਦਾ ਅਧਿਕਾਰੀ ਹੈ। ਜਿਹੜੇ ਇਸ ਧਰਮ ਵਿਚ ਵਿਸ਼ਵਾਸ ਨਹੀਂ ਰੱਖਦੇ ਉਹ ਸਭ ਨਰਕਾਂ ਦੇ ਭਾਗੀ ਹੋਣਗੇ। ਭਾਰਤ ਵਰਸ਼ ਨੂੰ ਕਿਸੇ ਅਜਿਹੇ ਧਰਮ ਨਾਲ ਅਜੇ ਤਕ ਵਾਸਤਾ ਨਹੀ ਪਿਆ ਸੀ। ਭਾਰਤੀਆਂ ਨੂੰ ਕਦੇ ਇਹ ਖ਼ਿਆਲ ਵੀ ਨਹੀਂ ਸੀ ਆਇਆ ਕਿ ਉਨ੍ਹਾਂ ਦੇ ਆਚਾਰ ਅਤੇ ਮਤਿ ਨੂੰ ਨਾ ਮੰਨਣ ਵਾਲੇ ਗ਼ੈਰ ਲੋਕਾਂ ਦਾ 'ਕੁਫ਼ਰ' ਤੋੜਨਾ ਉਨ੍ਹਾਂ ਦਾ ਪਰਮ ਕਰਤੱਵ ਹੈ। ਇਸੇ ਲਈ ਜਦੋਂ ਇਸ ਨਵੀਨ ਧਰਮ ਨੇ ਸਾਰੇ ਸੰਸਾਰ ਦੇ ਕੁਫ਼ਰ ਨੂੰ ਮਿਟਾ ਦੇਣ ਦੀ ਪ੍ਰਤਿਗਿਆ ਨਾਲ ਸਾਡੇ ਦੇਸ਼ ਵਿਚ ਪ੍ਰਵੇਸ਼ ਕੀਤਾ ਤਾਂ ਭਾਰਤ ਵਰਸ਼ ਇਸ ਨੂੰ ਠੀਕ ਠੀਕ ਸਮਝ ਹੀ ਨਾ ਸਕਿਆ। ਇਸ ਲਈ ਕਾਫ਼ੀ ਸਮੇਂ ਤਕ ਉਸ ਦੀ ਬੁੱਧੀ ਕੁੰਠਿਤ ਹੋਈ ਰਹੀ।

ਭਾਰਤੀ ਸਭਿਆਚਾਰ ਉਪਰ ਇਸਲਾਮ ਦੇ ਆਕ੍ਰਮਣ ਤੋਂ ਬਾਅਦ ਪਹਿਲੀ ਵਾਰ ਭਾਰਤੀ ਮਨੀਸ਼ੀਆਂ ਨੂੰ ਆਪਣੇ ਧਰਮ ਨੂੰ ਸਮਝਣ-ਸਮਝਾਉਣ ਦੀ ਜ਼ਰੂਰਤ ਮਹਿਸੂਸ ਹੋਈ। ਇਸਲਾਮ ਦੇ ਆਗਮਨ ਤੋਂ ਪਹਿਲਾਂ ਭਾਰਤ-ਵਾਸੀਆਂ ਦੇ ਵਿਸ਼ਾਲ ਜਨ-ਸਮੂਹ ਦੇ ਧਰਮ ਦਾ ਕੋਈ 'ਨਾਮ' ਹੀ ਨਹੀਂ ਸੀ। ਹੁਣ ਉਸ ਦਾ ਨਾਮ ਹਿੰਦੂ ਪੈ ਗਿਆ। ਹਿੰਦੂ ਅਰਥਾਤ ਭਾਰਤੀ ਅਰਥਾਤ ਗ਼ੈਰ-ਇਸਲਾਮੀ ਧਰਮ। ਸਪਸ਼ਟ ਹੀ ਇਸ ਮਤਿ ਦੇ ਕਈ ਫ਼ਿਰਕੇ ਸਨ। ਕਈ ਸੰਪਰਦਾਵਾਂ ਸਨ। ਕੁਝ ਬ੍ਰਾਹਮਣਵਾਦੀ ਸਨ, ਕੁਝ ਕਰਮ-ਕਾਂਡੀ ਸਨ, ਕੁਝ ਸ਼ੈਵ ਸਨ, ਕੁਝ ਵੈਸ਼ਨਵ ਸਨ, ਕੁਝ ਸ਼ਾਕਤ ਸਨ ਅਤੇ ਨਾ ਜਾਣੇ ਹੋਰ ਵੀ ਕਿਤਨੇ ਫ਼ਿਰਕੇ ਅਤੇ ਸੰਪਰਦਾਵਾਂ ਸਨ। ਹਜ਼ਾਰਾਂ ਯੋਜਨਾਂ ਤਕ ਵਿਸਤ੍ਰਿਤ ਅਤੇ ਹਜ਼ਾਰਾਂ ਵਰ੍ਹਿਆਂ ਵਿਚ ਵਿਆਪਤ ਇਸ ਜਨ-ਸਮੂਹ ਦੇ ਵਿਚਾਰਾਂ ਅਤੇ ਪਰੰਪਰਾ-ਪ੍ਰਾਪਤ ਮਤਾਂ ਦਾ ਇਕ ਵਿਸ਼ਾਲ ਜੰਗਲ ਖੜਾ ਸੀ (ਹਜ਼ਾਰੀ ਪ੍ਰਸਾਦ ਦ੍ਵਿਵੇਦੀ, ਉਹੀ ਰਚਨਾ, ਪੰਨੇ 180-81)। ਸਿਮ੍ਰਿਤੀਆਂ, ਪੁਰਾਣਾਂ, ਲੋਕਾਚਾਰ ਅਤੇ ਕਲਚਰ ਦੇ ਵਿਕਟ ਜੰਗਲਾਂ ਵਿਚੋਂ ਕਿਸੇ ਮਾਰਗ ਦੀ ਤਲਾਸ਼ ਕਰ ਲੈਣਾ ਬੜਾ ਕਠਿਨ ਕੰਮ ਸੀ ਪਰ ਫਿਰ ਵੀ ਕੁਝ ਪੰਡਤਾਂ ਨੇ ਇਹ ਕਾਰਜ ਸ਼ੁਰੂ ਕੀਤਾ ਸੀ। ਉਦੇਸ਼ ਸੀ ਕਿ ਇਕ ਅਜਿਹੇ ਸਰਵ-ਸੰਮਤ ਮੱਤ ਦੀ ਤਲਾਸ਼ ਕਰ ਲਈ ਜਾਵੇ, ਜਿਸ ਨੂੰ 'ਹਿੰਦੂ ਸੋਲਿਡੇਰਿਟੀ' ਦਾ ਨਾਮ ਦਿੱਤਾ ਜਾ ਸਕੇ। ਪਰੰਤੂ ਅਜਿਹਾ ਪ੍ਰਯਤਨ ਸਫਲ ਨਾ ਹੋ ਸਕਿਆ। ਕਿਉਂਕਿ ਇਸ ਪ੍ਰਯਤਨ ਦੀ ਸਭ ਤੋਂ ਵੱਡੀ



 

ਕਮਜ਼ੋਰੀ ਇਸ ਦੀ ਆਚਾਰ-ਪ੍ਰਵਣਤਾ ਹੀ ਸੀ। ਜਿਸ ਨਵੇਂ ਮਤਿ ਨਾਲ ਭਾਰਤੀਆਂ ਦਾ ਵਾਹ ਪਿਆ ਸੀ, ਉਹ ਆਚਾਰ ਨੂੰ ਕੋਈ ਮਹੱਤਵ ਹੀ ਨਹੀਂ ਸੀ ਦਿੰਦਾ। ਉਸ ਦਾ ਸੰਗਠਨ ਬਿਲਕੁਲ ਉਲਟੇ ਪਾਸਿਉਂ ਹੋਇਆ ਸੀ। ਇਹ ਧਰਮ ਵਰਜਨਾਗ੍ਰਹੀ ਸੀ ਅਰਥਾਤ ਇਹ ਨਿਰਦਇਤਾ-ਪੂਰਨ ਢੰਗਾਂ ਨਾਲ ਗ਼ੈਰ ਮਤਾਂ ਨੂੰ ਤਹਿਸ-ਨਹਿਸ ਕਰਨ ਉੱਤੇ ਤੁਲਿਆ ਹੋਇਆ ਸੀ। ਧਾਰਮਿਕ ਵਰਜਨਸ਼ੀਲਤਾ ਇਸ ਦਾ ਮੁਖ ਅਸਤਰ ਸੀ। ਜਿਥੇ ਹਿੰਦੂ ਸਮਾਜ ਕਿਸੇ ਗ਼ੈਰ-ਧਰਮ ਦੇ ਵਿਅਕਤੀ ਨੂੰ ਆਪਣੇ ਧਰਮ ਵਿਚ ਸ਼ਾਮਿਲ ਕਰਨ ਦਾ ਸਮਰਥਕ ਨਹੀਂ ਸੀ, ਉਥੇ ਮੁਸਲਮਾਨੀ ਸਮਾਜ ਗ਼ੈਰ-ਵਿਅਕਤੀ ਨੂੰ ਆਪਣੇ ਧਰਮ ਵਿਚ ਸ਼ਾਮਿਲ ਕਰ ਲੈਣਾ ਆਪਣਾ ਪਰਮ-ਕਰਤੱਵ ਸਮਝਦਾ ਸੀ। ਸਾਡੇ ਪੰਡਤਾਂ ਅਤੇ ਮਨੀਸ਼ੀਆਂ ਨੇ ਆਪਣੇ ਨਿਬੰਧ-ਗ੍ਰੰਥਾਂ ਦੀ ਰਚਨਾ ਦੁਆਰਾ ਹਿੰਦੂ ਨੂੰ ਤਾਂ ਹੋਰ ਵੀ ਵੱਧ ਹਿੰਦੂ ਬਣਾ ਦਿੱਤਾ ਪਰੰਤੂ ਮੁਸਲਮਾਨਾਂ ਨੂੰ ਆਤਮਸਾਤ ਕਰਨ ਲਈ ਕੋਈ ਰਸਤਾ ਨਾ ਅਪਣਾਇਆ।

ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਇਸਲਾਮ ਦੇ ਆਕ੍ਰਮਣ ਪ੍ਰਤੀ ਹਿੰਦੂ ਦ੍ਰਿਸ਼ਟੀਕੋਣ ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ ਕਿ ਮੁਸਲਮਾਨਾਂ ਦੇ ਆਗਮਨ ਦੇ ਨਾਲ ਹੀ ਹਿੰਦੂ-ਧਰਮ ਆਚਾਰ-ਪ੍ਰਾਇਣ ਹੋ ਗਿਆ। ਤੀਰਥ, ਵਰਤ, ਉਪਵਾਸ ਅਤੇ ਹੋਮ ਆਦਿਕ ਦੀ ਪਰੰਪਰਾ ਹੀ ਉਨ੍ਹਾਂ ਦਾ ਕੇਂਦਰ-ਬਿੰਦੂ ਹੋ ਗਈ। ਇਸ ਸਮੇਂ ਪੂਰਬ ਅਤੇ ਉੱਤਰ ਵਿਚ ਸਭ ਤੋਂ ਪ੍ਰਬਲ ਸੰਪਰਦਾਇ ਨਾਥ-ਜੋਗੀਆਂ ਦੀ ਸੀ। ਇਹ ਲੋਕ ਹਿੰਦੂ ਅਨੁਸ਼ਠਾਨਾਂ ਅਤੇ ਧਰਮ-ਗ੍ਰੰਥਾਂ ਦੇ ਕਾਇਲ ਨਹੀ ਸਨ। ਪਰੰਤੂ ਵਿਵਿਧ ਸਿੱਧੀਆਂ ਦੇ ਮਾਲਕ ਹੋਣ ਕਾਰਨ ਹਿੰਦੂ ਸਮਾਜ ਵਿਚ ਇਨ੍ਹਾਂ ਦਾ ਕਾਫ਼ੀ ਸਤਿਕਾਰ ਸੀ। ਇਹ ਲੋਕ ਨਿਰਗੁਣ-ਪਰਮਾਤਮਾ ਦੇ ਉਪਾਸ਼ਕ ਸਨ। ਇਨ੍ਹਾਂ ਦੀ ਉਪਾਸਨਾ ਧਿਆਨ ਅਤੇ ਸਮਾਧੀ ਦੁਆਰਾ ਹੁੰਦੀ ਸੀ। ਨਾਥ-ਜੋਗੀ ਸਰੀਰ ਸਾਧਨਾਵਾਂ ਦੁਆਰਾ ਪਰਮ-ਤੱਤ ਦੀ ਪ੍ਰਾਪਤੀ ਦੇ ਅਭਿਲਾਖੀ ਸਨ। ਇਨ੍ਹਾਂ ਵਿਚੋਂ ਜੋ ਸਿੱਧ, ਸਾਧਕ ਅਤੇ ਅਵਧੂਤ ਸਨ, ਉਹ ਘਰ-ਬਾਰ ਵਾਲੇ ਨਹੀ ਹੁੰਦੇ ਸਨ, ਪਰੰਤੂ ਇਨ੍ਹਾਂ ਦੇ ਸ਼ਿਸ਼ਾਂ ਵਿਚ ਬਹੁਤ ਸਾਰੇ ਗ੍ਰਿਹਸਤੀ ਵੀ ਹੁੰਦੇ ਸਨ। ਅਜਿਹੇ ਲੋਕ ਨਾ ਤਾਂ ਹਿੰਦੂ ਸਨ ਅਤੇ ਨਾ ਮੁਸਲਮਾਨ ਕਿਉਂਕਿ ਇਹ ਦੋਹਾਂ ਧਰਮਾਂ ਵਿਚੋਂ ਕਿਸੇ ਦੇ ਵੀ ਸਮਰਥਕ ਨਹੀਂ ਸਨ। ਜਦੋਂ ਇਹ ਨਾਥ ਜੋਗੀ ਇਸ ਪ੍ਰਕ੍ਰਿਆ ਵਿਚੋਂ ਗੁਜ਼ਰ ਰਹੇ ਸਨ, ਉਸੇ ਸਮੇਂ ਕਬੀਰ ਜੀ ਦਾ ਜਨਮ ਹੋਇਆ। (*ਕਬੀਰ,* ਪੰਨਾ 182)

ਇਸ ਸਮੇਂ ਦੋ ਹੋਰ ਧਾਰਮਿਕ ਅੰਦੋਲਨ ਵੀ ਭਾਰਤ ਵਰਸ਼ ਵਿਚ ਕ੍ਰਿਆਸ਼ੀਲ ਸਨ। ਇਨ੍ਹਾਂ ਵਿਚੋਂ ਪਹਿਲੀ ਧਾਰਾ ਪੱਛਮ ਵਿਚੋਂ ਆਏ ਸੂਫ਼ੀ ਸਾਧਕਾਂ ਦੀ ਸੀ। ਸੂਫ਼ੀਆਂ ਦੇ ਉਦਾਰਤਾ ਪੂਰਨ ਪ੍ਰੇਮ ਨੇ ਭਾਰਤੀ ਜਨਤਾ ਦਾ ਦਿਲ ਜਿੱਤਣਾ ਸ਼ੁਰੂ ਕਰ ਦਿੱਤਾ ਸੀ ਪਰ ਤਾਂ ਵੀ ਇਹ ਲੋਕ ਆਚਾਰ-ਪ੍ਰਧਾਨ ਭਾਰਤੀ ਸਮਾਜ ਉਪਰ ਨਿਰਣੈਕਾਰੀ ਪ੍ਰਭਾਵ ਨਾ ਪਾ ਸਕੇ। ਆਚਾਰ-ਪ੍ਰਧਾਨ ਹਿੰਦੂ ਸਮਾਜ ਨਾਲ ਉਨ੍ਹਾਂ ਦੀ ਇਕਸੁਰਤਾ ਨਾ ਹੋ ਸਕੀ। ਦੂਜੀ ਧਾਰਾ ਦੱਖਣ ਵਿਚ ਵੇਦਾਂਤ-ਭਗਤੀ ਨਾਲ ਸੰਬੰਧਿਤ ਸਾਧਕਾਂ ਅਤੇ ਭਗਤਾਂ ਦੀ ਸੀ, ਜੋ ਛੇਤੀ ਹੀ ਇਸ ਵਿਸ਼ਾਲ ਭਾਰਤੀ ਮਹਾਂਦੀਪ ਵਿਚ ਇਕ ਕਿਨਾਰੇ ਤੋਂ ਦੂਸਰੇ ਕਿਨਾਰੇ ਤਕ ਫੈਲ ਗਈ। ਇਸ ਨੇ ਦੋ ਰੂਪਾਂ ਵਿਚ ਆਤਮ-ਪ੍ਰਕਾਸ਼ ਕੀਤਾ। ਪੌਰਾਣਿਕ ਅਵਤਾਰਾਂ ਨੂੰ ਕੇਂਦਰ ਬਣਾ ਕੇ ਸਗੁਣ ਉਪਾਸਨਾ ਦੇ ਰੂਪ ਵਿਚ ਅਤੇ ਨਿਰਗੁਣ ਪਰਮਾਤਮਾ, ਜੋ ਜੋਗੀਆਂ ਦਾ ਨਿਸ਼ਾਨਾ ਸੀ, ਨੂੰ ਕੇਂਦਰ ਬਣਾ ਕੇ ਨਿਰਗੁਣ ਪ੍ਰੇਮ-ਭਗਤੀ ਦੇ ਰੂਪ ਵਿਚ। ਪਹਿਲੀ ਸਾਧਨਾ ਪੱਧਤੀ ਨੇ ਹਿੰਦੂ ਜਾਤੀ ਦੇ ਬ੍ਰਹਮਾਚਾਰ ਦੀ ਖ਼ੁਸ਼ਕ ਵਿਚਾਰਧਾਰਾ ਨੂੰ ਆਂਤਰਿਕ ਪ੍ਰੇਮ ਨਾਲ ਸਿੰਜ ਕੇ ਰਸਮਈ ਬਣਾਇਆ ਅਤੇ ਦੂਸਰੀ ਪੱਧਤੀ ਨੇ ਬ੍ਰਹਮਾਚਾਰ ਨੂੰ ਮੂਲੋਂ ਹੀ ਤਿਆਗੁਣ ਦਾ ਮਾਰਗ ਸੁਝਾਇਆ। ਇਕ ਨੇ ਸਮਝੌਤੇ ਦਾ

ਰਸਤਾ ਅਖ਼ਤਿਆਰ ਕੀਤਾ ਅਤੇ ਦੂਸਰੀ ਨੇ ਵਿਦਰੋਹ ਦਾ। ਇਕ ਨੇ ਸ਼ਾਸਤਰ ਦਾ ਸਹਾਰਾ ਲਿਆ, ਦੂਸਰੇ ਨੇ ਅਨੁਭਵ ਦਾ। ਇਸ ਨੇ ਸ਼ਰਧਾ ਨੂੰ ਪਥ-ਪ੍ਰਦਰਸ਼ਕ ਮੰਨਿਆ, ਦੂਸਰੀ ਨੇ ਗਿਆਨ ਨੂੰ। ਇਕ ਨੇ ਸਗੁਣ-ਭਗਵਾਨ ਨੂੰ ਅਪਣਾਇਆ, ਦੂਸਰੀ ਨੇ ਨਿਰਗੁਣ ਨੂੰ। ਪਰੰਤੂ ਦੋਹਾਂ ਦਾ ਮਾਰਗ ਪ੍ਰੇਮ ਦਾ ਮਾਰਗ ਸੀ। ਖ਼ੁਸ਼ਕ ਗਿਆਨ ਦੋਹਾਂ ਨੂੰ ਅਪ੍ਰਿਯ ਸੀ। ਬਿਨਾਂ ਸ਼ਰਤ ਭਗਵਾਨ ਦੇ ਪ੍ਰਤੀ ਆਤਮ-ਸਮਰਪਣ ਦੋਹਾਂ ਦਾ ਪ੍ਰਮੁੱਖ ਸਾਧਨ ਸੀ।

ਕਬੀਰ ਜੀ ਆਪਣੇ ਯੁਗ ਦੇ ਸਗੁਣ-ਸਾਧਨਾ-ਪ੍ਰਾਇਣ ਭਗਤਾਂ ਤੋਂ ਭਿੰਨ ਸਨ। ਸਗੁਣ-ਉਪਾਸ਼ਕ ਭਗਤ ਜਨ ਭਾਰਤੀ ਪੁਰਾਣ ਗ੍ਰੰਥਾਂ ਅਤੇ ਸਿਮ੍ਰਿਤੀਆਂ ਵਿਚੋਂ ਪ੍ਰਾਪਤ ਗਿਆਨ ਦੇ ਪੋਸ਼ਕ ਸਨ। ਉਨ੍ਹਾਂ ਨੇ ਭਗਵਾਨ ਦੇ ਪ੍ਰੇਮਮਈ ਰੂਪ ਅਤੇ ਲੀਲ੍ਹਾ ਉਪਰ ਆਪਣੀ ਨਜ਼ਰ ਟਿਕਾਈ ਰੱਖੀ ਪਰੰਤੂ ਕਬੀਰ ਜੀ ਦਾ ਮਾਰਗ ਉਲਟਾ ਸੀ। ਕਿਸਮਤ ਨਾਲ ਉਨ੍ਹਾਂ ਨੂੰ ਸੰਜੋਗ ਵੀ ਠੀਕ ਜੁੜਿਆ। ਉਹ ਮੁਸਲਮਾਨ ਹੋ ਕੇ ਵੀ ਮੁਸਲਮਾਨ ਨਹੀਂ ਸਨ, ਹਿੰਦੂ ਹੋ ਕੇ ਵੀ ਹਿੰਦੂ ਨਹੀਂ ਸਨ। ਸਾਧੂ ਹੋ ਕੇ ਵੀ ਸਾਧੂ (ਅਗ੍ਰਿਹਸਥ) ਨਹੀਂ ਸਨ, ਵੈਸ਼ਨਵ ਹੋ ਕੇ ਵੀ ਵੈਸ਼ਨੂੰ ਨਹੀਂ ਸਨ ਅਤੇ ਜੋਗੀ ਹੋ ਕੇ ਵੀ ਜੋਗੀ ਨਹੀਂ ਸਨ। ਉਹ ਪਰਮਾਤਮਾ ਦੀ ਤਰਫ਼ੋਂ ਹੀ ਕੁਝ ਨਿਆਰੇ ਬਣਾ ਕੇ ਭੇਜੇ ਗਏ ਸਨ। ਨਰਸਿੰਘ ਵਾਂਗ ਆਪ ਬਹੁਤ ਸਾਰੀਆਂ ਅਸੰਭਵ ਸਮਝੀਆਂ ਜਾਣ ਵਾਲੀਆਂ ਪਰਿਸਥਿਤੀਆਂ ਦੇ ਮਿਲਣ-ਬਿੰਦੂ ਉੱਤੇ ਅਵਤਰਿਤ ਹੋਏ ਸਨ। ਅਸੰਭਵ ਕਾਰ-ਵਿਹਾਰ ਲਈ ਸ਼ਾਇਦ ਇਹੋ ਜਿਹੀਆਂ ਪਰਸਪਰ ਵਿਰੋਧੀ ਵਿਸ਼ੇਸ਼ਤਾਵਾਂ ਦਾ ਮਿਲਣ-ਬਿੰਦੂ ਹੀ ਸ਼ਾਇਦ ਪਰਮਾਤਮਾ ਲਈ ਲੋੜੀਂਦਾ ਹੁੰਦਾ ਹੈ। ਕਬੀਰ ਜੀ ਇਹੋ ਜਿਹੇ ਮਿਲਣ-ਬਿੰਦੂ ਉਪਰ ਖੜੇ ਸਨ। ਜਿਥੋਂ ਇਕ ਤਰਫ਼ ਹਿੰਦੂਤਵ ਸ਼ੁਰੂ ਹੋ ਜਾਂਦਾ ਹੈ, ਦੂਜੀ ਤਰਫ਼ ਜੋਗਮਾਰਗ ਆਰੰਭ ਹੋ ਜਾਂਦਾ ਹੈ। ਇਕ ਪਾਸੇ ਗਿਆਨ ਸ਼ੁਰੂ ਹੋ ਜਾਂਦਾ ਹੈ, ਦੂਜੇ ਪਾਸੇ ਪ੍ਰੇਮ। ਇਕ ਤਰਫ਼ ਜੋਗ ਮਾਰਗ ਆਰੰਭ ਹੋ ਜਾਂਦਾ ਹੈ, ਦੂਜੀ ਤਰਫ਼ ਭਗਤੀ-ਮਾਰਗ। ਇਕ ਪਾਸੇ ਸਗੁਣ ਭਾਵਨਾ ਅਤੇ ਦੂਜੇ ਪਾਸੇ ਨਿਰਗੁਣ ਭਾਵਨਾ। ਇਹ ਕਬੀਰ ਜੀ ਲਈ ਸੁਭਾਗੀ ਸਥਿਤੀ ਸੀ ਅਤੇ ਉਨ੍ਹਾਂ ਨੇ ਇਸ ਦਾ ਭਰਪੂਰ ਪ੍ਰਯੋਗ ਵੀ ਕੀਤਾ।

ਕਬੀਰ ਜੀ ਨੇ ਆਪਣੀ ਪ੍ਰੇਮਾਭਗਤੀ ਦਾ ਅਭਿਆਸ ਬਿਲਕੁਲ ਦੂਸਰੇ ਪਾਸੇ ਤੋਂ ਸ਼ੁਰੂ ਕੀਤਾ ਸੀ। ਇਹ ਪਾਸਾ ਸਗੁਣ ਸਾਧਕਾਂ ਤੋਂ ਵੱਖਰਾ ਅਤੇ ਵਿਪਰੀਤ ਹੈ। ਸਗੁਣ ਸਾਧਕਾਂ ਨੇ ਸਭ ਕੁਝ ਮੰਨ ਲਿਆ ਸੀ, ਕਬੀਰ ਜੀ ਸਭ ਕੁਝ ਛੱਡ ਦਿੰਦੇ ਹਨ। ਸਗੁਣ ਭਗਤਾਂ ਦੀ ਮਹਿਮਾ ਉਨ੍ਹਾਂ ਦੇ ਧੀਰਜ ਅਤੇ ਵਿਸ਼ਵਾਸ ਵਿਚ ਹੈ, ਜਦੋਂ ਕਿ ਕਬੀਰ ਜੀ ਦੀ ਮਹਿਮਾ ਉਨ੍ਹਾਂ ਦੇ ਸਾਹਸ ਅਤੇ ਵਿਦਰੋਹ ਵਿਚ ਹੈ। ਉਹ ਉਸ ਪੰਡਤਪੁਣੇ ਨੂੰ ਅਰਥਹੀਣ ਮੰਨਦੇ ਹਨ ਜੋ ਕੇਵਲ ਗਿਆਨ ਦਾ ਬੋਝ ਢੋਣਾ ਸਿਖਾਉਂਦਾ ਹੈ, ਜੋ ਮਨੁੱਖ ਨੂੰ ਜੜ੍ਹ ਬਣਾ ਦਿੰਦਾ ਹੈ ਅਤੇ ਭਗਵਾਨ ਦੇ ਪ੍ਰੇਮ ਤੋਂ ਵੰਚਿਤ ਹੋ ਜਾਂਦਾ ਹੈ। ਦੇਖੋ :

**ਕਬੀਰ ਚਤੁਰਾਈ ਅਤਿ ਘਨੀ ਹਰਿ ਜਪਿ ਹਿਰਦੈ ਮਾਹਿ ॥**
**ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ ॥੧੦੯॥** *(ਸਲੋਕ)*

**ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥**
**ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥੨੩੭॥** *(ਸਲੋਕ)*

**ਪੋਥੀ ਪੜਿ ਪੜਿ ਜਗ ਮੂਆ ਪੰਡਿਤ ਭਯਾ ਨਾ ਕੋਇ ॥**
**ਢਾਈ ਅੱਖਰ ਪ੍ਰੇਮ ਕੇ ਪੜੇ ਸੋ ਪੰਡਿਤ ਹੋਇ ॥** *(ਕਬੀਰ ਗ੍ਰੰਥਾਵਲੀ)*

ਕਬੀਰ ਜੀ ਸਾਰੇ ਵਰਤਾਂ, ਤੀਰਥ-ਇਸ਼ਨਾਨਾਂ ਅਤੇ ਕਰਮ-ਕਾਂਡਾਂ ਨੂੰ ਅਸਵੀਕਾਰ ਕਰਦੇ ਹਨ। ਕਬੀਰ ਜੀ ਮੰਦਰਾਂ ਅਤੇ ਮਸਜਿਦਾਂ ਨੂੰ ਖ਼ੁਦਾ ਦੇ ਘਰ ਵੀ ਨਹੀਂ ਮੰਨਦੇ। ਉਨ੍ਹਾਂ ਦਾ ਕਹਿਣਾ ਹੈ ਕਿ ਜਿਥੇ ਮੰਦਰ ਅਤੇ ਮਸਜਿਦ ਨਹੀਂ ਹਨ, ਉਥੇ ਕਿਸ ਦਾ ਹੁਕਮ ਚੱਲ ਰਿਹਾ ਹੈ। ਕਬੀਰ ਜੀ ਨੇ ਅੱਖਾਂ ਬੰਦ ਕਰ ਕੇ ਅੰਨ੍ਹੀ ਸ਼ਰਧਾ ਦੇ ਰਸਤੇ ਉਪਰ ਚੱਲਣ ਵਾਲਿਆਂ ਨੂੰ ਵੀ ਅਸਵੀਕਾਰ ਕਰ ਦਿੱਤਾ। ਆਪ ਨੇ ਬੜੇ ਸਪਸ਼ਟ ਸ਼ਬਦਾਂ ਵਿਚ ਹਰ ਪ੍ਰਕਾਰ ਦੇ ਕਰਮ-ਕਾਂਡ ਦੀ ਆਲੋਚਨਾ ਕੀਤੀ ਹੈ:

**ਸੰਧਿਆ ਪ੍ਰਾਤ ਇਸਨਾਨੁ ਕਰਾਹੀ॥**
**ਜਿਉ ਭਏ ਦਾਦੁਰ ਪਾਨੀ ਮਾਹੀ॥** *(ਗਉੜੀ)*

**ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ॥**
**ਜਾ ਕੈ ਰਿਦੈ ਭਾਉ ਹੈ ਦੂਜਾ॥** *(ਗਉੜੀ)*

**ਕਾਜੀ ਤੈ ਕਵਨ ਕਤੇਬ ਬਖਾਨੀ॥**
**ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨ ਹੂੰ ਖਬਰਿ ਨ ਜਾਨੀ॥** *(ਆਸਾ)*

ਕਬੀਰ ਜੀ ਦਾ ਵਿਚਾਰ ਸੀ ਕਿ ਪ੍ਰੇਮ ਹੀ ਸਾਧਯ ਹੈ ਅਤੇ ਪ੍ਰੇਮ ਹੀ ਸਾਧਨ। ਵ੍ਰਤ, ਮੁਹੱਰਮ, ਪੂਜਾ, ਨਿਮਾਜ਼, ਹੱਜ ਜਾਂ ਤੀਰਥ ਯਾਤਰਾਵਾਂ ਸਭ ਨਿਹਫਲ ਹਨ। ਇਹ ਜੋ ਪੀਰ-ਪੈਗ਼ੰਬਰ, ਕਾਜ਼ੀ-ਮੁੱਲਾਂ, ਰੋਜ਼ਾ-ਨਮਾਜ਼ ਆਦਿਕ ਦੀ ਭਗਤੀ ਹੈ, ਇਹ ਸਭ ਅਰਥਹੀਣ ਹੈ। ਇਸ ਤਰ੍ਹਾਂ ਸਭ ਪ੍ਰਕਾਰ ਦੇ ਬਾਹਰੀ ਧਰਮਾਚਾਰਾਂ ਨੂੰ ਅਸਵੀਕਾਰ ਕਰਨ ਦਾ ਅਪਾਰ ਸਾਹਸ ਲੈ ਕੇ ਕਬੀਰ ਜੀ ਸਾਧਨਾ ਦੇ ਖੇਤਰ ਵਿਚ ਆਏ। ਪਰ ਕੇਵਲ ਅਸਵੀਕਾਰ ਕਰ ਦੇਣਾ ਕੋਈ ਬਹੁਤ ਵੱਡੀ ਗੱਲ ਨਹੀਂ। ਹਰ ਕੋਈ ਹਰ ਕਿਸੇ ਨੂੰ ਅਸਵੀਕਾਰ ਕਰ ਸਕਦਾ ਹੈ ਪਰ ਕਿਸੇ ਵੱਡੇ ਲਕਸ਼ ਲਈ ਰੁਕਾਵਟਾਂ ਨੂੰ ਅਸਵੀਕਾਰ ਕਰ ਦੇਣਾ ਸੱਚਮੁੱਚ ਬਹੁਤ ਵੱਡੀ ਗੱਲ ਹੈ। ਬਿਨਾਂ ਉਦੇਸ਼ ਤੋਂ ਵਿਦਰੋਹ ਵਿਨਾਸ਼ਕ ਹੈ ਪਰ ਉਚੇਰੇ ਉਦੇਸ਼ ਲਈ ਕੀਤਾ ਗਿਆ ਵਿਦਰੋਹ ਪਰਮ ਸੂਰਮਗਤੀ ਦਾ ਪ੍ਰਤੀਕ ਹੈ। ਕਬੀਰ ਜੀ ਨੇ ਅਟਲ ਵਿਸ਼ਵਾਸ ਦੇ ਨਾਲ ਆਪਣੇ ਪ੍ਰੇਮ-ਮਾਰਗ ਦਾ ਪ੍ਰਤੀਪਾਦਨ ਕੀਤਾ। ਰੂੜ੍ਹੀਆਂ ਅਤੇ ਕੁਸੰਸਕਾਰਾਂ ਦੀ ਵਿਸ਼ਾਲ ਸੈਨਾ ਨਾਲ ਉਹ ਸਾਰੀ ਉਮਰ ਜੂਝਦੇ ਰਹੇ। ਗਿਆਨ ਦੀ ਤਲਵਾਰ ਉਨ੍ਹਾਂ ਦਾ ਇਕ ਮਾਤਰ ਸਾਧਨ ਸੀ। ਇਸ ਅਦਭੁਤ ਸ਼ਮਸ਼ੀਰ ਨੂੰ ਆਪ ਨੇ ਛਿਣ ਭਰ ਲਈ ਵੀ ਰੁਕਣ ਨਾ ਦਿੱਤਾ। ਉਹ ਨਿਰੰਤਰ ਅਤੇ ਇਕਸਾਰ ਚੱਲਦੀ ਰਹੀ ਪਰ ਪ੍ਰੇਮ ਅਤੇ ਸਨੇਹ ਨੂੰ ਵੀ ਉਨ੍ਹਾਂ ਨੇ ਕਦੇ ਨਾ ਛੱਡਿਆ। ਇਹ ਉਨ੍ਹਾਂ ਦੇ ਕਵਚ ਸਨ। ਕੁਸੰਸਕਾਰਾਂ, ਰੂੜ੍ਹੀਆਂ ਅਤੇ ਆਡੰਬਰਵਾਦ ਨੂੰ ਆਪ ਨੇ ਬੜੀ ਦਲੇਰੀ ਅਤੇ ਦ੍ਰਿੜ੍ਹਤਾ ਨਾਲ ਕੱਟਿਆ। ਆਪ ਸਿਰ ਹਥੇਲੀ ਉੱਤੇ ਲੈ ਕੇ ਹੀ ਆਪਣੀ ਤਕਦੀਰ ਬਣਾਉਣ ਵਾਸਤੇ ਨਿਕਲੇ ਸਨ। ਆਪ ਇਕ ਸੱਚੇ ਸੂਰਬੀਰ ਵਾਂਗ ਤਮਾਮ ਉਪਰ ਜੂਝਦੇ ਰਹੇ।

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ॥**
**ਖੇਤ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਓ॥** *(ਸਲੋਕ)*

**ਕਬੀਰ ਜਿਸ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦ॥੨॥** *(ਸਲੋਕ)*

ਕਬੀਰ ਜੀ ਦੇ ਯੁਗ ਵਿਚ ਉੱਤਰੀ ਭਾਰਤ ਦੇ ਸਮਾਜ ਦੀ ਧਾਰਮਿਕ ਸਥਿਤੀ ਬੜੀ ਵਚਿੱਤਰ ਸੀ। ਕਹਿਣ ਨੂੰ ਤਾਂ ਉਸ ਸਮੇਂ ਹਿੰਦੂ, ਇਸਲਾਮ, ਬੌਧ, ਜੈਨ ਅਤੇ ਨਾਥ-ਪੰਥ ਆਦਿਕ ਪ੍ਰਮੁੱਖ ਧਰਮ ਹੀ ਪ੍ਰਚਲਿਤ ਸਨ ਪਰ ਆਮ ਲੋਕਾਂ ਦੇ ਦਰਮਿਆਨ ਹੋਰ ਵੀ ਬਹੁਤ ਸਾਰੀਆਂ ਛੋਟੀਆਂ ਛੋਟੀਆਂ ਸੰਪਰਦਾਵਾਂ ਦਾ ਪ੍ਰਚਾਰ ਹੋ ਰਿਹਾ ਸੀ ਜਿਨ੍ਹਾਂ ਦੇ ਕਾਰਨ ਬਾਹਰੀ ਪਾਖੰਡ ਅਤੇ ਆਡੰਬਰਾਂ ਦਾ ਬੋਲਬਾਲਾ ਹੋ ਗਿਆ ਸੀ। ਇਸ ਧਾਰਮਿਕ ਅਰਾਜਕਿਤਾ ਦੇ ਯੁਗ ਵਿਚ ਸਰਬ-ਸਾਧਾਰਣ ਦੇ ਦਿਲ ਵਿਚ ਸਤਿ ਅਤੇ ਸ਼ੁਭ ਆਚਰਣ ਦਾ ਭਾਵ ਜਾਗ੍ਰਿਤ ਕਰ ਕੇ ਸੱਚੀ ਸ਼ਾਂਤੀ ਸਥਾਪਿਤ ਕਰਨਾ ਬੜੀ ਕਠਿਨ ਸਮੱਸਿਆ ਸੀ। ਕਬੀਰ ਜੀ ਨੇ ਬਹੁਤ ਸੋਚ ਸਮਝ ਕੇ ਅਜਿਹੇ ਸਾਰੇ ਪ੍ਰਸ਼ਨਾਂ ਦੀ ਤਹਿ ਤਕ ਜਾਣ ਦਾ ਪ੍ਰਯਤਨ ਕੀਤਾ। ਉਨ੍ਹਾਂ ਨੇ ਸਾਰਿਆਂ ਲਈ ਪ੍ਰਾਸੰਗਿਕ ਅਤੇ ਅਰਥਪੂਰਨ ਸੱਚ ਦੀ ਤਲਾਸ਼ ਕੀਤੀ। ਉਨ੍ਹਾਂ ਨੇ ਕਥਨੀ ਅਤੇ ਕਰਨੀ ਵਿਚ ਸੁਮੇਲ ਲਿਆਉਣ ਦਾ ਉਪਦੇਸ਼ ਦਿੱਤਾ। ਕਬੀਰ ਜੀ ਨੇ ਪਰਮ ਤੱਤ ਦੇ ਸਹਿਜ ਰੂਪ ਨੂੰ ਹੀ ਸਭ ਦੇ ਸਾਹਮਣੇ ਰੱਖਿਆ ਅਤੇ ਉਸ ਦੀ ਸਹਿਜ-ਅਨੁਭੂਤੀ ਲਈ ਸਭ ਨੂੰ ਪ੍ਰੇਰਿਤ ਕੀਤਾ।

ਕਬੀਰ ਜੀ ਇਕ ਸਮਨਵੈਵਾਦੀ ਚਿੰਤਕ ਸਨ। ਵੱਖਰੇ ਵੱਖਰੇ ਧਰਮਾਂ ਵਿਚ ਪ੍ਰਚਲਿਤ ਇਸ਼ਟ-ਦੇਵਾਂ ਦੇ ਵਿਭਿੰਨ ਨਾਵਾਂ ਬਾਰੇ ਆਪ ਕਿਹਾ ਕਰਦੇ ਸਨ ਕਿ ਸਾਨੂੰ ਭਿੰਨ ਭਿੰਨ ਨਾਵਾਂ ਦੇ ਚੱਕਰ ਵਿਚ ਨਾ ਪੈ ਕੇ ਉਸ ਅਦੁੱਤੀ ਪਰਮ ਤੱਤ ਨੂੰ ਸਵੀਕਾਰ ਕਰਨਾ ਚਾਹੀਦਾ ਹੈ ਜੋ ਸਾਰਿਆਂ ਦੇ ਮੂਲ ਵਿਚ ਸਤਿ-ਸਰੂਪ ਬਣ ਕੇ ਵਿੱਦਮਾਨ ਹੈ ਅਤੇ ਜਿਸ ਨੂੰ ਪ੍ਰਗਟ ਕਰਨ ਦੇ ਯਤਨ ਵਿਚ ਹੀ ਲੋਕ ਬਹੁਤ ਸਾਰੇ ਨਾਵਾਂ ਦਾ ਪ੍ਰਯੋਗ ਕਰ ਛੱਡਦੇ ਹਨ। ਰਾਮ, ਰਹੀਮ, ਕਰੀਮ, ਅੱਲ੍ਹਾ, ਖ਼ੁਦਾ ਜਾਂ ਗੋਰਖ ਵਰਗੇ ਨਾਵਾਂ ਦੇ ਆਧਾਰ 'ਤੇ ਉਸ ਨੂੰ ਵੱਖਰੀ ਵੱਖਰੀ ਸੱਤਾ ਸਮਝ ਬੈਠਣਾ ਠੀਕ ਨਹੀਂ ਹੈ। ਮੂਲ ਤੌਰ 'ਤੇ ਉਹ ਇਕ ਹੀ ਸਤਿ ਹੈ ਜੋ ਸਰਵੱਤ੍ਰ ਵਿਆਪਤ ਹੈ ਅਤੇ ਜਿਸ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੈ। ਆਪ ਫ਼ੁਰਮਾਉਂਦੇ ਹਨ:

**ਜੋਗੀ ਗੋਰਖ ਗੋਰਖ ਕਰੈ॥**
**ਹਿੰਦੂ ਰਾਮ ਨਾਮ ਉਚਾਰੈ॥**
**ਮੁਸਲਮਾਨ ਕਹੈ ਏਕ ਖੁਦਾਇ॥**
**ਕਬੀਰ ਕੋ ਸੁਆਮੀ ਘਟਿ ਘਟਿ ਰਹਿਓ ਸਮਾਇ॥** *(ਕਬੀਰ ਗ੍ਰੰਥਾਵਲੀ, ਪੰਨਾ 200)*

ਕਬੀਰ ਜੀ ਆਪਣੀਆਂ ਉਲਟ-ਬਾਂਸੀਆਂ ਲਈ ਵੀ ਕਾਫ਼ੀ ਪ੍ਰਸਿੱਧ ਹਨ। ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਅਤੇ ਆਚਾਰੀਆ ਪਰਸ਼ੁ ਰਾਮ ਚਤੁਰਵੇਦੀ ਨੇ ਆਪ ਦੀ ਬਾਣੀ ਦੇ ਇਸ ਪੱਖ ਬਾਰੇ ਭਰਪੂਰ ਚਰਚਾ ਕੀਤੀ ਹੈ। ਡਾ. ਦ੍ਵਿਵੇਦੀ ਅਨੁਸਾਰ ਜੋਗੀਆਂ ਅਤੇ ਸਹਿਜਯਾਨੀਆਂ ਵਿਚਕਾਰ ਉਲਟ ਬਾਂਸੀਆਂ ਦਾ ਕਾਫ਼ੀ ਪ੍ਰਚਲਨ ਸੀ ਅਤੇ ਇਹ ਲੋਕ ਇਸ ਨੂੰ 'ਸੰਧਿਆ-ਭਾਸ਼ਾ' ਦਾ ਨਾਮ ਦਿੰਦੇ ਸਨ। ਸੰਧਿਆ-ਭਾਸ਼ਾ ਅਜਿਹੇ ਕਥਨਾਂ ਨੂੰ ਕਿਹਾ ਜਾਂਦਾ ਸੀ ਜਿਸ ਦਾ ਕੁਝ ਹਿੱਸਾ ਸਮਝ ਆ ਜਾਵੇ ਅਤੇ ਕੁਝ ਅਸਪਸ਼ਟ ਰਹੇ ਪਰੰਤੂ ਗਿਆਨ ਦੇ ਦੀਪਕ ਨਾਲ ਸਭ ਕੁਝ ਸਪਸ਼ਟ ਹੋ ਜਾਵੇ। ਕਬੀਰ ਜੀ ਦੀਆਂ ਉਲਟ ਬਾਂਸੀਆਂ ਅਤੇ ਯੋਗ-ਸ਼ਾਸਤ੍ਰੀ ਰੂਪਕਾਂ ਨੂੰ ਸਮਝਣ ਲਈ ਉਨ੍ਹਾਂ ਦੇ ਸਮੁੱਚੇ ਅਨੁਭਵ ਨੂੰ ਜਾਣਨਾ ਬੜਾ ਜ਼ਰੂਰੀ ਹੈ। ਕਬੀਰ ਜੀ ਦੁਆਰਾ ਵਰਤੇ ਗਏ ਕੁਝ ਉਪਮਾਨ ਜਿਵੇਂ ਭੌਰਾ, ਭੁਜੰਗਮ, ਹਰਨ, ਗਜ, ਸ਼ਿਕਾਰੀ, ਉਨਮਨਿ, ਇੜਾ, ਪਿੰਗਲਾ, ਸੁਖਮਨਾ, ਕੁੰਡਲਿਨੀ, ਸੂਰਜ, ਚੰਦਰ, ਸੋਮਰਸ, ਕਮਲ, ਕੂਪ, ਗਗਨ ਆਦਿਕ ਕਾਫ਼ੀ ਸਹਾਇਤਾ ਕਰ ਸਕਦੇ ਹਨ। (*ਕਬੀਰ*, ਪੰਨਾ 96)



 

ਭਾਵੇਂ ਕਬੀਰ ਜੀ ਦੀਆਂ ਉਲਟ-ਬਾਂਸੀਆਂ ਉਨ੍ਹਾਂ ਦੇ ਪ੍ਰਤੀਕ-ਵਿਧਾਨ ਦਾ ਹੀ ਇਕ ਅੰਗ ਹਨ ਪਰੰਤੂ ਇਨ੍ਹਾਂ ਦੇ ਮਾਧਿਅਮ ਦੁਆਰਾ ਆਪ ਕਾਵਿ-ਕਰਮ ਦੇ ਖੇਤਰ ਵਿਚ ਇਕ ਅਸਚਰਜ ਖੇਡ ਰਚਾਉਂਦੇ ਹਨ। ਇਸ ਪ੍ਰਸੰਗ ਵਿਚ ਆਪ ਦਾ ਇਕ 'ਸ਼ਬਦ' ਵੇਖੋ :

**ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥**
**ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥**
**ਰਾਜਾ ਰਾਮ ਕਕਰੀ ਆਬਰੇ ਪਕਾਏ ॥**
**ਕਿਨੈ ਬੂਝਨਹਾਰੈ ਖਾਏ ॥੧॥ ਰਹਾਉ ॥**

ਇਹੀ ਸ਼ਬਦ 'ਬੀਜਕ' ਵਿਚ ਵੀ ਆਇਆ ਹੈ ਭਾਵੇਂ ਕਿ ਦੋਹਾਂ ਵਿਚ ਕੁਝ ਪਾਠ-ਭੇਦ ਵੀ ਦਿਖਾਈ ਦਿੰਦਾ ਹੈ। ਦੇਖੋ :

**ਹਰਿ ਕੇ ਖਾਰੇ ਬੜੇ ਪਕਾਏ ਜਿਨਿ ਜਾਰੇ ਤਿਨਿ ਖਾਏ ॥**
**ਗਿਆਨ ਅਚੇਤ ਫਿਰੈ ਨਰ ਲੋਈ ਤਾਥੈਂ ਜਨਮ ਜਨਮ ਡਹਿਕਾਏ ॥ ਟੇਕ ॥**
**ਧੌਲ ਮੰਦਲੀਆ ਬੈਲ ਰਬਾਬੀ ਕਊਆ ਤਾਲ ਬਜਾਵੈ ॥**
**ਪਹਰਿ ਚੋਲਨਾ ਗਾਦਹ ਨਾਚੈ ਭੈਸਾ ਨਿਰਤਿ ਕਰਾਵੈ ॥**

ਕਬੀਰ ਜੀ ਦੇ ਸੰਬੰਧ ਵਿਚ ਇਕ ਉਲੇਖਯੋਗ ਤੱਥ ਇਹ ਵੀ ਹੈ ਕਿ ਆਪ ਹਿੰਦੂਆਂ ਅਤੇ ਮੁਸਲਮਾਨਾਂ—ਦੋਹਾਂ ਧਰਮਾਂ ਦੇ ਲੋਕਾਂ ਵਿਚ ਇਕੋ ਜਿਹੇ ਮਕਬੂਲ ਸਨ। ਆਪ ਦੀ ਲੋਕ-ਪ੍ਰਿਅਤਾ ਬਾਰੇ ਵਿਚਾਰ ਪ੍ਰਗਟ ਕਰਦਾ ਹੋਇਆ ਅਬੁਲ ਫ਼ਜ਼ਲ ਲਿਖਦਾ ਹੈ, "ਕਬੀਰ ਜੀ ਸਿਕੰਦਰ ਲੋਧੀ (ਰਾਜ 1489—1517) ਦੇ ਸਮੇਂ ਵਿਚ ਆਪਣੇ ਉਪਦੇਸ਼ ਦੇ ਰਹੇ ਸਨ। ਉਨ੍ਹਾਂ ਨੇ ਆਪਣੇ ਯੁਗ ਦੀਆਂ ਵੇਲਾ ਵਿਹਾ ਚੁੱਕੀਆਂ ਰਸਮਾਂ-ਰੀਤਾਂ ਨੂੰ ਤਿਆਗ ਦਿੱਤਾ ਸੀ। ਉਨ੍ਹਾਂ ਦੇ ਮਾਰਗ ਦੀ ਵਿਸ਼ਾਲਤਾ ਅਤੇ ਨਜ਼ਰੀਏ ਦੀ ਵਿਰਾਟਤਾ ਨੇ ਸਾਰੇ ਮਜ਼ਹਬਾਂ ਨੂੰ ਆਪਣੇ ਵੱਲ ਆਕ੍ਰਸ਼ਿਤ ਕਰ ਲਿਆ ਸੀ। ਇਹੀ ਕਾਰਨ ਹੈ ਕਿ ਜਦੋਂ ਆਪ ਜੋਤੀ ਜੋਤਿ ਸਮਾਏ ਤਾਂ ਮੁਸਲਮਾਨਾ ਆਪ ਨੂੰ ਕਬਰਾਂ ਵਿਚ ਲੈ ਜਾਣ ਲਈ ਅਤੇ ਹਿੰਦੂ ਆਪ ਦੇ ਦਾਹ ਸੰਸਕਾਰ ਲਈ ਵਿਆਕੁਲ ਸਨ।" (*ਆਈਨੇ ਅਕਬਰੀ*, ਸੰਪਾ. ਨਵਲ ਕਿਸ਼ੋਰ, 1883, ਪੰਨਾ 78) ਇਸੇ ਤਰ੍ਹਾਂ ਭਗਤਮਾਲ ਵਿਚ ਵੀ ਆਪ ਦੀਆਂ ਸਿਖਿਆਵਾਂ ਬਾਰੇ ਅੰਕਿਤ ਹੈ ਕਿ ਕਬੀਰ ਜੀ ਵਰਣਾਸ਼ਰਮ ਨੂੰ ਅਸਵੀਕਾਰ ਕਰਦੇ ਸਨ। ਆਪ ਦਾ ਵਿਚਾਰ ਸੀ ਕਿ ਭਗਤੀ ਤੋਂ ਬਿਨਾਂ ਧਰਮ, ਅਧਰਮ ਹੋ ਨਿੱਬੜਦਾ ਹੈ। ਪ੍ਰਭੂ ਦੇ ਸਿਮਰਨ ਤੋਂ ਬਿਨਾਂ ਜੋਗ, ਵ੍ਰਤ ਅਤੇ ਦਾਨ-ਪੁੰਨ ਸਭ ਵਿਅਰਥ ਹਨ। ਰਮੈਣੀਆਂ, ਸ਼ਬਦਾਂ ਅਤੇ ਸਾਖੀਆਂ ਦੇ ਮਾਧਿਅਮ ਦੁਆਰਾ ਕਬੀਰ ਜੀ ਨੇ ਹਿੰਦੂ ਅਤੇ ਮੁਸਲਮਾਨਾਂ, ਦੋਹਾਂ ਨੂੰ ਸੱਚਾ ਉਪਦੇਸ਼ ਦਿੱਤਾ। ਆਪ ਦਲੇਰੀ ਅਤੇ ਦ੍ਰਿੜ੍ਹਤਾ ਨਾਲ ਆਪਣੇ ਵਿਚਾਰ ਪ੍ਰਗਟ ਕਰਦੇ ਸਨ ਅਤੇ ਦੁਨੀਆਂ ਨੂੰ ਖ਼ੁਸ਼ ਕਰਨ ਵਾਸਤੇ ਕਦੇ ਕੋਈ ਰਸਮੀ ਗੱਲ ਨਹੀਂ ਸਨ ਕਰਦੇ। (*ਭਗਤ ਮਾਲ*, ਪੰਨਾ 171)

ਕਬੀਰ ਜੀ ਇਕ ਅਜਿਹੇ ਇਕੀਸ਼ਵਰਵਾਦੀ (monotheistic) ਭਗਤ ਹਨ ਜੋ ਪਰਮਾਤਮਾ ਸਾਹਵੇਂ ਸੰਪੂਰਨ ਸਮਰਪਣ ਵਿਚ ਵਿਸ਼ਵਾਸ ਰੱਖਣ ਦੇ ਨਾਲ ਨਾਲ ਸਾਰੇ ਰਵਾਇਤੀ ਕਰਮ-ਕਾਂਡਾਂ ਦਾ ਨਿਸ਼ੇਧ ਕਰਦੇ ਹਨ। ਉਨ੍ਹਾਂ ਲਈ ਰੱਬੀ ਏਕਤਾ, ਇਨਸਾਨੀ ਏਕਤਾ ਦਾ ਪਾਠ ਪੜ੍ਹਾਉਣ ਦਾ ਇਕ ਉੱਤਮ ਵਸੀਲਾ ਬਣ ਜਾਂਦੀ ਹੈ। ਜ਼ਾਤ ਦੀ ਉੱਚਤਾ ਜਾਂ ਨੀਚਤਾ ਦਾ ਸਵਾਲ ਉਨ੍ਹਾਂ ਨੂੰ ਕਦੇ ਨਿੱਜੀ ਤੌਰ 'ਤੇ ਵੀ ਪਰੇਸ਼ਾਨ ਨਹੀਂ ਕਰਦਾ ਪਰੰਤੂ ਆਪਣੀ ਬਾਣੀ



 

ਦੇ ਮਾਧਿਅਮ ਨਾਲ ਉਹ ਮਨੁੱਖਤਾ ਦੀ ਸਮਾਨਤਾ ਅਤੇ ਸੁਤੰਤਰਤਾ ਉਪਰ ਲਗਾਈਆਂ ਇਨ੍ਹਾਂ ਜ਼ੰਜੀਰਾਂ ਨੂੰ ਤੋੜਨ ਲਈ ਵਚਨਬੱਧ ਦਿਖਾਈ ਦਿੰਦੇ ਹਨ। ਇਸ ਤਰ੍ਹਾਂ ਕਬੀਰ ਜੀ ਦਾ ਸੰਦੇਸ਼ ਅਤੇ ਉਪਦੇਸ਼ ਮਾਨਵਵਾਦ ਵਿਚ ਅਟੁੱਟ ਆਸਥਾ ਨੂੰ ਪ੍ਰਗਟ ਕਰਦਾ ਹੈ।

ਕਬੀਰ ਜੀ ਨੇ ਸਾਡੇ ਸਭਿਆਚਾਰ ਵਿਚਲੀਆਂ ਅਸਮਾਨਤਾਵਾਂ ਨੂੰ ਅਸਵੀਕਾਰ ਕੀਤਾ। ਉਨ੍ਹਾਂ ਨੇ ਕੁਝ ਵੱਖਰੇ ਵੱਖਰੇ ਤੱਤਾਂ ਦਾ ਸੁਮੇਲ ਹੀ ਨਹੀਂ ਕੀਤਾ ਬਲਕਿ ਸਮੁੱਚੀ ਮਨੁੱਖਤਾ ਦੇ ਕਲਿਆਣ ਵਾਸਤੇ ਇਕ ਨਵੀਂ, ਯੁਗਨਾਕੂਲ ਅਤੇ ਪ੍ਰਗਤੀਵਾਦੀ ਵਿਚਾਰਧਾਰਾ ਨੂੰ ਵੀ ਜਨਮ ਦਿੱਤਾ। ਉਨ੍ਹਾਂ ਦਾ ਮਾਨਵਵਾਦੀ ਪੈਂਤੜਾ ਸਾਡੀ ਰਾਸ਼ਟਰੀ ਵਿਰਾਸਤ ਦਾ ਇਕ ਬਹੁਮੁਲਾ ਸਰਮਾਇਆ ਹੈ ਅਤੇ ਇਹ ਸਾਡੇ ਸਾਰਿਆਂ ਲਈ ਇਕ ਪ੍ਰੇਰਨਾ-ਸ੍ਰੋਤ ਵੀ ਹੈ।

ਜਿਹੜੇ ਲੋਕ ਹਿੰਦੂ-ਮੁਸਲਿਮ ਏਕਤਾ ਦੇ ਸੰਕਲਪ ਵਿਚ ਵਿਸ਼ਵਾਸ ਰੱਖਦੇ ਹਨ, ਕਬੀਰ ਜੀ ਉਨ੍ਹਾਂ ਦੇ ਮਾਰਗ-ਦਰਸ਼ਕ ਹਨ। ਰਾਮ-ਰਹੀਮ ਅਤੇ ਕੇਸ਼ਵ-ਕਰੀਮ ਦੀ ਜੋ ਏਕਤਾ ਸਵੈ-ਸਿੱਧ ਹੈ, ਉਸ ਨੂੰ ਵੀ ਸੰਪਰਦਾਇਕ ਬੁੱਧੀ ਦੁਆਰਾ ਵਿਕ੍ਰਿਤ ਮਸਤਿਕ ਵਾਲੇ ਲੋਕ ਠੀਕ ਠੀਕ ਨਹੀਂ ਸਮਝ ਸਕਦੇ। ਕਬੀਰ ਜੀ ਤੋਂ ਵਧੇਰੇ ਜ਼ੋਰ ਨਾਲ ਇਸ ਏਕਤਾ ਦਾ ਪ੍ਰਤੀਪਾਦਨ ਹੋਰ ਕਿਸੇ ਭਗਤ-ਸੰਤ ਨੇ ਨਹੀ ਕੀਤਾ ਹੋਣਾ। ਪਰ ਜੋ ਲੋਕ ਉਤਸ਼ਾਹਵੱਸ ਕਬੀਰ ਜੀ ਨੂੰ ਕੇਵਲ ਹਿੰਦੂ-ਮੁਸਲਿਮ ਏਕਤਾ ਦਾ ਪੈਗ਼ੰਬਰ ਮੰਨ ਲੈਂਦੇ ਹਨ, ਉਹ ਵੀ ਉਨ੍ਹਾਂ ਦੀ ਵਿਰਾਟ ਸ਼ਖ਼ਸੀਅਤ ਨੂੰ ਸਮਝਣ ਤੋਂ ਅਸਮਰਥ ਹਨ। ਅਜਿਹੇ ਲੋਕਾਂ ਲਈ ਇਹ ਜਾਣ ਲੈਣਾ ਵੀ ਬੜਾ ਜ਼ਰੂਰੀ ਹੈ ਕਿ ਕਬੀਰ ਜੀ ਨੇ ਦੋਹਾਂ ਧਰਮਾਂ ਦੀ ਉੱਚੀ ਸੰਸਕ੍ਰਿਤੀ ਜਾਂ ਦੋਹਾਂ ਧਰਮਾਂ ਦੇ ਉੱਚਤਮ ਭਾਵਾਂ ਵਿਚ ਏਕਤਾ ਪੈਦਾ ਕਰਨ ਦੀ ਕਿਧਰੇ ਕੋਈ ਕੋਸ਼ਿਸ਼ ਨਹੀ ਕੀਤੀ ਬਲਕਿ ਇਨ੍ਹਾਂ ਦੀਆਂ ਸਾਰੀਆਂ ਧਰਮਗਤ ਵਿਸ਼ੇਸ਼ਤਾਵਾਂ ਦੀ ਖਿੱਲੀ ਉਡਾਈ ਹੈ, ਜਿਨ੍ਹਾਂ ਨੂੰ ਮਜ਼ਹਬੀ ਨੇਤਾ, ਸ੍ਰੇਸ਼ਠ ਧਰਮਾਚਾਰ ਕਹਿ ਕੇ ਇਨ੍ਹਾਂ ਦੀ ਵਿਆਖਿਆ ਕਰਦੇ ਹਨ। ਇਸ ਦ੍ਰਿਸ਼ਟੀ ਤੋਂ ਆਪ ਇਕ ਸੱਚੇ ਕ੍ਰਾਂਤੀਕਾਰੀ ਸਨ।

ਕਬੀਰ ਜੀ ਨੂੰ ਜਾਣਨਾ ਆਪਣੇ ਸਭਿਆਚਾਰ ਦੇ ਅੰਤਰ-ਵਿਰੋਧਾਂ ਅਤੇ ਵਿਸੰਗਤੀਆਂ ਨੂੰ ਸਮਝਣਾ ਹੈ। ਜੇ ਕਦੇ ਅਸੀਂ ਹਿੰਦੁਸਤਾਨੀਆਂ ਨੇ ਆਪਣੇ ਦੇਸ਼ ਵਿਚ ਸੱਚੀ ਸੰਪਰਦਾਇਕ ਏਕਤਾ ਲਿਆਉਣੀ ਹੈ ਤਾਂ ਇਹ ਕਬੀਰ ਜੀ ਦੇ ਦੱਸੇ ਹੋਏ ਮਾਰਗ ਉਪਰ ਚੱਲ ਕੇ ਹੀ ਲਿਆਂਦੀ ਜਾ ਸਕਦੀ ਹੈ:

**ਹਜ ਹਮਾਰੀ ਗੋਮਤੀ ਤੀਰ ॥**
**ਜਹਾ ਬਸਹਿ ਪੀਤੰਬਰ ਪੀਰ ॥੧॥**
**ਵਾਹੁ ਵਾਹੁ ਕਿਆ ਖੂਬ ਗਾਵਤਾ ਹੈ ॥**
**ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥੧॥ ਰਹਾਉ ॥**
**ਨਾਰਦ ਸਾਰਦ ਕਰਹਿ ਖਵਾਸੀ ॥**
**ਪਾਸਿ ਬੈਠੀ ਬੀਬੀ ਕਵਲਾ ਦਾਸੀ ॥੨॥**
**ਕੰਠੇ ਮਾਲਾ ਜਿਹਵਾ ਰਾਮੁ ॥**
**ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥੩॥**
**ਕਹਤ ਕਬੀਰ ਰਾਮ ਗੁਨ ਗਾਵਉ ॥**
**ਹਿੰਦੂ ਤੁਰਕ ਦੋਊ ਸਮਝਾਵਉ ॥੪॥** *(ਆਸਾ)*

# ਚੋਣਵੀਂ ਬਾਣੀ (ਸ਼ਬਦਾਰਥ ਸਹਿਤ)

ੴ ਸਤਿਗੁਰ ਪ੍ਰਸਾਦਿ॥

## ਸਿਰੀ ਰਾਗੁ ਕਬੀਰ ਜੀਉ ਕੀ

ਏਕ ਸੁਆਨੁ ਕੈ ਘਰਿ ਗਾਵਣਾ॥

ਜਨਨੀ ਜਾਨਤ ਸੁਤੁ ਬਡਾ ਹੋਤ ਹੈ ਇਤਨਾ ਕੁ ਨਾ ਜਾਨੈ
ਜਿ ਦਿਨ ਦਿਨ ਅਵਧ ਘਟਤੁ ਹੈ॥
ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ॥੧॥
ਐਸਾ ਤੈਂ ਜਗੁ ਭਰਮਿ ਲਾਇਆ॥
ਕੈਸੇ ਬੂਝੈ ਜਬ ਮੋਹਿਆ ਹੈ ਮਾਇਆ॥੧॥ ਰਹਾਉ॥
ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ॥
ਰਮਈਆ ਜਪਹੁ ਪ੍ਰਾਣੀ ਅਨਤ ਜੀਵਨ ਬਾਣੀ
ਇਨ ਬਿਧਿ ਭਵਸਾਗਰੁ ਤਰਣਾ॥੨॥
ਜਾਂ ਤਿਸੁ ਭਾਵੈ ਤਾ ਲਾਗੈ ਭਾਉ॥
ਭਰਮੁ ਭੁਲਾਵਾ ਵਿਚਹੁ ਜਾਇ॥
ਉਪਜੈ ਸਹਜੁ ਗਿਆਨ ਮਤਿ ਜਾਗੈ॥
ਗੁਰਪ੍ਰਸਾਦਿ ਅੰਤਰਿ ਲਿਵ ਲਾਗੈ॥੩॥
ਇਤੁ ਸੰਗਤਿ ਨਾਹੀ ਮਰਣਾ॥
ਹੁਕਮੁ ਪਛਾਣਿ ਤ ਖਸਮੈ ਮਿਲਣਾ॥੧॥ ਰਹਾਉ ਦੂਜਾ॥

*(ਆਦਿ ਗ੍ਰੰਥ, ਪੰਨਾ ੯੧)*

***ਅਰਥਾਵਲੀ :*** ਜਨਨੀ—ਮਾਂ। ਸੁਤ—ਪੁੱਤਰ। ਅਵਧ—ਉਮਰ, ਆਯੂ। ਮੋਰ—ਮੇਰਾ। ਪੇਖਤ—ਦੇਖਣਾ। ਬਿਖਿਆ—ਵਿਸ਼ੇ ਵਿਕਾਰ। ਰਮਈਆ—ਪਰਮਾਤਮਾ। ਭਵਸਾਗਰ—ਸੰਸਾਰ ਸਮੁੰਦਰ। ਗੁਰ ਪ੍ਰਸਾਦਿ—ਗੁਰੂ ਦੀ ਕ੍ਰਿਪਾ ਨਾਲ। ਖਸਮੈ—ਮਾਲਕ, ਪਰਮਾਤਮਾ।

***ਨੋਟ :*** 'ਏਕ ਸੁਆਨੁ ਕੈ ਘਰਿ ਗਾਵਣਾ' ਕਬੀਰ ਜੀ ਦਾ ਇਹ ਸ਼ਬਦ ਉਸ 'ਘਰ' ਵਿਚ ਗਾਉਣਾ ਹੈ ਜਿਸ 'ਘਰ' ਵਿਚ ਉਹ ਸ਼ਬਦ ਉਚਾਰਿਆ ਗਿਆ ਹੈ, ਜਿਸ ਦੀ ਪਹਿਲੀ ਤੁਕ ਹੈ 'ਏਕ ਸੁਆਨੁ ਦੁਇ ਸੁਆਨੀ ਨਾਲਿ'। ਇਹ ਸ਼ਬਦ ਗੁਰੂ ਨਾਨਕ ਦੇਵ ਜੀ ਦਾ ਹੈ ਅਤੇ 'ਸਿਰੀ ਰਾਗੁ' ਵਿਚ ਦਰਜ ਹੈ।

## ਸ੍ਰੀਰਾਗੁ ਭਗਤ ਕਬੀਰ ਜੀਉ ਕਾ

ਅਚਰਜ ਏਕ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ ॥
ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ ॥੧॥
ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥
ਜਾ ਕੀ ਦਿਸਟਿ ਨਾਦ ਲਿਵ ਲਾਗੈ ॥੧॥ ਰਹਾਉ ॥
ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ ॥
ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ ॥੨॥
ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ ॥
ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ ॥੩॥
ਐਸੇ ਗਿਆਨ ਪ੍ਰਗਟਿਆ ਪੁਰਖੋਤਮੁ ਕਹੁ ਕਬੀਰ ਰੰਗਿ ਰਾਤਾ ॥
ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ ॥੪॥ *(ਪੰਨਾ ੯੨)*

***ਅਰਥਾਵਲੀ :*** ਪੰਡੀਆ—ਪਾਂਡਾ, ਹੇ ਪੰਡਿਤ। ਸੁਰਿਨਰ—ਦੇਵਤਾ ਸਰੂਪ ਮਨੁੱਖ। ਗਣ—ਸ਼ਿਵ ਦੇ ਸੇਵਕ। ਗੰਧ੍ਰਬ—ਦੇਵਤਿਆਂ ਦੇ ਰਾਗੀ। ਤ੍ਰਿਭਵਣ—ਤਿੰਨ ਲੋਕ (ਸੁਰਗ ਲੋਕ, ਮਾਤ ਲੋਕ, ਪਾਤਾਲ ਲੋਕ)। ਅਨਹਦ—ਜੋ ਕੰਨਾਂ ਨਾਲ ਨਾ ਸੁਣੀ ਜਾਵੇ। ਕਿੰਗਰੀ—ਕਿੰਗ, ਇਕ ਪ੍ਰਕਾਰ ਦਾ ਵਾਜਾ। ਦਿਸਟਿ—ਕ੍ਰਿਪਾ ਦ੍ਰਿਸ਼ਟੀ। ਭਾਠੀ ਗਗਨੁ—ਦਸਵਾਂ ਦੁਆਰ ਭੱਠੀ ਹੈ। ਸਿੰਙਿਆ—ਅੰਦਰ ਖਿੱਚਣ ਵਾਲੀ ਨਾੜੀ (ਇੜਾ)। ਚੁੰਙਿਆ—ਬਾਹਰ ਕੱਢਣ ਵਾਲੀ ਨਾੜੀ (ਪਿੰਗਲਾ)। ਕਨਕ—ਸੋਨਾ। ਕਲਸ—ਕਟੋਰਾ। ਚੁਐ—ਪੈਂਦੀ ਹੈ। ਰਸ ਮਹਿ ਰਸਨ—ਰਸਾਂ ਵਿਚੋਂ ਮਹਾਂ ਰਸ। ਅਨੂਪ—ਉਪਮਾ ਰਹਿਤ। ਪਵਨ ਪਿਆਲਾ—ਸਾਹਾਂ ਦਾ ਪਿਆਲਾ। ਪੁਰਖੋਤਮ—ਪੁਰਸ਼ਾਂ ਵਿਚੋਂ ਉੱਤਮ। ਅਉਰ—ਹੋਰ। ਰਸਾਇਨ—ਰਸਾਂ ਦੀ ਖਾਣ। ਮਾਤਾ—ਮਸਤ ਹੈ।

***ਨੋਟ :*** ਇਸ ਸ਼ਬਦ ਵਿਚ ਜੋਗ-ਅਭਿਆਸ ਅਤੇ ਪ੍ਰਾਣਾਯਾਮ ਦੀ ਵਡਿਆਈ ਕਰਨ ਵਾਲੇ ਕਿਸੇ ਪੰਡੀਆ ਨੂੰ ਕਬੀਰ ਜੀ ਪਰਮਾਤਮਾ ਦੇ ਸਿਮਰਨ ਦੀ ਵਡਿਆਈ ਦੱਸਦੇ ਹਨ। ਕਿਉਂਕਿ ਜੋਗੀ ਲੋਕ ਸ਼ਰਾਬ ਪੀ ਕੇ ਸੁਰਤਿ ਜੋੜਨ ਦੀ ਕੋਸ਼ਿਸ਼ ਕਰਦੇ ਸਨ, ਕਬੀਰ ਜੀ ਉਸ ਮਸਤੀ ਦਾ ਜ਼ਿਕਰ ਕਰਦੇ ਹਨ, ਜੋ ਸੁਆਸ-ਸੁਆਸ ਨਾਮ ਸਿਰਮਨ ਨਾਲ ਪੈਦਾ ਹੁੰਦੀ ਹੈ।



## ਰਾਗੁ ਗਉੜੀ

ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥
ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ॥

ਅਬ ਮੋਹਿ ਜਲਤ ਰਾਮ ਜਲੁ ਪਾਇਆ ॥
ਰਾਮ ਉਦਕਿ ਤਨੁ ਜਲਤ ਬੁਝਾਇਆ ॥੧॥ ਰਹਾਉ ॥
ਮਨੁ ਮਾਰਣ ਕਾਰਣਿ ਬਨ ਜਾਈਐ ॥
ਸੋ ਜਲੁ ਬਿਨੁ ਭਗਵੰਤ ਨ ਪਾਈਐ ॥੧॥
ਜਿਹ ਪਾਵਕ ਸੁਰਿ ਨਰ ਹੈ ਜਾਰੇ ॥
ਰਾਮ ਉਦਕਿ ਜਨ ਜਲਤ ਉਬਾਰੇ ॥੨॥

ਭਵ ਸਾਗਰ ਸੁਖ ਸਾਗਰ ਮਾਹੀ ॥
ਪੀਵਿ ਰਹੇ ਜਲ ਨਿਖੁਟਤ ਨਾਹੀ ॥੩॥
ਕਹਿ ਕਬੀਰ ਭਜੁ ਸਾਰਿੰਗਪਾਨੀ ॥
ਰਾਮ ਉਦਕਿ ਮੇਰੀ ਤਿਖਾ ਬੁਝਾਨੀ ॥੪॥੧॥ *(ਪੰਨਾ ੩੨੩)*

***ਅਰਥਾਵਲੀ :*** ਜਲਤ—ਸੜਦੇ ਹੋਏ ਨੂੰ। ਉਦਕਿ—ਪਾਣੀ ਨਾਲ। ਪਾਵਕ—ਅਗਨੀ। ਸੁਰਿ–ਦੇਵਤੇ। ਉਬਾਰੇ—ਤਾਰ ਦਿੱਤੇ। ਭਵ ਸਾਗਰ—ਸੰਸਾਰ ਸਮੁੰਦਰ। ਸੁਖ ਸਾਗਰ—ਪਰਮਾਤਮਾ। ਨਿਖੁਟਤ—ਖ਼ਤਮ ਹੋਣਾ। ਸਾਰਿੰਗ ਪਾਨੀ—ਵਾਹਿਗੁਰੂ। ਤਿਖਾ—ਪਿਆਸ, ਤ੍ਰੇਹ। ਰਾਮ ਉਦਕਿ—ਪ੍ਰਭੂ ਦੇ ਨਾਮ ਰੂਪ ਪਾਣੀ ਨੇ।

***ਭਾਵ ਅਰਥ :*** ਸੰਸਾਰ-ਸਮੁੰਦਰ ਵਿਚ ਜੀਵਾਂ ਦੇ ਮਨਾਂ ਨੂੰ ਮਾਇਆ ਦੀ ਤ੍ਰਿਸ਼ਨਾ ਰੂਪੀ ਅੱਗ ਤਪਾ ਰਹੀ ਹੈ। ਤੀਰਥਾਂ ਆਦਿਕ ਦਾ ਇਸ਼ਨਾਨ ਇਸ ਅੱਗ ਨੂੰ ਬੁਝਾ ਨਹੀ ਸਕਦਾ। ਪਰਮਾਤਮਾ ਦਾ ਨਾਮ-ਅੰਮ੍ਰਿਤ ਹੀ ਤਪੇ ਹੋਏ ਹਿਰਦਿਆਂ ਨੂੰ ਠੰਡਾ ਕਰ ਕੇ ਸੁਖ ਦੇ ਸਕਦਾ ਹੈ। ਜੰਗਲਾਂ ਵਿਚ ਜਾਣ ਨਾਲ ਵੀ ਪਰਮਾਤਮਾ ਦੀ ਪ੍ਰਾਪਤੀ ਨਹੀ ਹੋ ਸਕਦੀ। ਕੇਵਲ ਸਿਮਰਨ ਹੀ ਮਨ ਦੀ ਅਸ਼ਾਂਤੀ ਨੂੰ ਦੂਰ ਕਰ ਸਕਦਾ ਹੈ।

## ਗਉੜੀ ਕਬੀਰ ਜੀ

ਨਗਨ ਫਿਰਤ ਜੌ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥
ਕਿਆ ਨਾਗੇ ਕਿਆ ਬਾਧੇ ਚਾਮ ॥
ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ ॥
ਮੂੰਡ ਮੁੰਡਾਏ ਜੌ ਸਿਧਿ ਪਾਈ ॥
ਮੁਕਤੀ ਭੇਡ ਨ ਗਈਆ ਕਾਈ ॥੨॥
ਬਿੰਦੁ ਰਾਖਿ ਜੌ ਤਰੀਐ ਭਾਈ ॥
ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥
ਕਹੁ ਕਬੀਰ ਸੁਨਹੁ ਨਰ ਭਾਈ ॥
ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥ *(ਪੰਨਾ ੩੨੪)*

***ਅਰਥਾਵਲੀ :*** ਬਾਧੇ ਚਾਮ—ਖੱਲਾਂ ਜਾਂ ਮ੍ਰਿਗਸ਼ਾਲਾਵਾਂ ਪਹਿਨ ਲੈਣ 'ਤੇ। ਚੀਨਸ—ਜਾਣਿਆ, ਪਹਿਚਾਣਿਆ। ਮੂੰਡ ਮੁੰਡਾਏ—ਸਿਰ ਮੁਨਾਉਣ ਨਾਲ। ਬਿੰਦੁ ਰਾਖਿ—ਬ੍ਰਹਮਚਾਰਯ ਦਾ ਪਾਲਣ ਕਰਨ ਨਾਲ। ਪਰਮ ਗਤਿ—ਸੰਪੂਰਨ ਗਤਿ ਜਾਂ ਮੁਕਤੀ। ਨਰ—ਵਿਅਕਤੀ। ਕਿਨਿ—ਕਿਸ ਨੇ। ਗਤਿ ਪਾਈ—ਮੁਕਤੀ ਪ੍ਰਾਪਤ ਹੋਈ।

***ਭਾਵ ਅਰਥ :*** ਨੰਗੇ ਰਹਿ ਕੇ ਜੰਗਲਾਂ ਵਿਚ ਭਟਕਣਾ, ਸਿਰ ਮੁਨਾ ਕੇ ਫ਼ਕੀਰ ਬਣ ਜਾਣਾ, ਜਤੀ ਬਣੇ ਰਹਿਣਾ ਜਾਂ ਇਹੋ ਜਿਹੇ ਕੋਈ ਹੋਰ ਕਰਮ-ਕਾਂਡ ਮਨੁੱਖ ਨੂੰ ਸੰਸਾਰ-ਸਮੁੰਦਰ ਤੋਂ ਪਾਰ ਨਹੀ ਕਰਵਾ ਸਕਦੇ। ਕੇਵਲ ਪਰਮਾਤਮਾ ਦੇ ਨਾਮ ਦਾ ਸਿਮਰਨ ਹੀ ਮੁਕਤੀ ਪ੍ਰਦਾਨ ਕਰ ਸਕਦਾ ਹੈ।





 

## ਗਉੜੀ ਕਬੀਰ ਜੀ

ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥
ਜਾ ਕੈ ਰਿਦੈ ਭਾਉ ਹੈ ਦੂਜਾ ॥੧॥
ਰੇ ਜਨ ਮਨੁ ਮਾਧਉ ਸਿਉ ਲਾਈਐ ॥
ਚਤੁਰਾਈ ਨਾ ਚਤੁਰਭੁਜੁ ਪਾਈਐ ॥੧॥ ਰਹਾਉ ॥
ਪਰਹਰੁ ਲੋਭ ਅਰੁ ਲੋਕਾਚਾਰੁ ॥
ਪਰਹਰੁ ਕਾਮੁ ਕ੍ਰੋਧੁ ਅਹੰਕਾਰੁ ॥੨॥
ਕਰਮ ਕਰਤ ਬਧੇ ਅਹੰਮੇਵ ॥
ਮਿਲਿ ਪਾਥਰ ਕੀ ਕਰਹੀ ਸੇਵ ॥੩॥
ਕਹੁ ਕਬੀਰ ਭਗਤਿ ਕਰ ਪਾਇਆ ॥
ਭੋਲੇ ਭਾਇ ਮਿਲੇ ਰਘੁਰਾਇਆ ॥੪॥ *(ਪੰਨਾ ੩੨੪)*

***ਅਰਥਾਵਲੀ :*** ਰਿਦੈ—ਦਿਲ। ਚਤੁਰਭੁਜੁ—ਚਾਰ ਭੁਜਾਵਾਂ ਵਾਲਾ ਅਰਥਾਤ ਪਰਮਾਤਮਾ। ਪਰਹਰੁ—ਛੱਡ ਕੇ, ਤਿਆਗ ਕੇ। ਬਧੇ ਅਹੰਮੇਵ—ਹੰਕਾਰ ਵਧ ਜਾਂਦਾ ਹੈ। ਭੋਲੇ ਭਾਇ—ਸਹਿਜ ਸੁਭਾ। ਰਘੁਰਾਇਆ—ਪਰਮਾਤਮਾ।

***ਭਾਵ ਅਰਥ :*** ਮਾਇਆ ਦੀ ਖ਼ਾਤਰ ਅਤੇ ਲੋਕ-ਵਿਖਾਵੇ ਦੀ ਖ਼ਾਤਰ ਮਨੁੱਖ ਜਪ-ਤਪ ਆਦਿਕ ਕਰਦੇ ਕਰਦੇ ਹਨ ਅਤੇ ਸਿਆਣੇ ਬਣ ਬਣ ਕੇ ਵਿਖਾਉਂਦੇ ਹਨ। ਪਰ ਇਹ ਪਰਮਾਤਮਾ ਨੂੰ ਮਿਲਣ ਦਾ ਮਾਰਗ ਨਹੀ ਹੈ। ਜੇ ਉਸ ਨੂੰ ਮਿਲਣਾ ਹੈ ਤਾਂ ਉਸ ਦੀ ਭਗਤੀ ਕਰੋ। ਪਰਮਾਤਮਾ ਨਿਰਛਲ ਭਾਵਾਂ ਵਾਲੇ ਭਗਤਾਂ ਨੂੰ ਹੀ ਮਿਲਦਾ ਹੈ। ਚਤੁਰਾਈ ਦੁਆਰਾ ਉਸ ਨੂੰ ਪ੍ਰਾਪਤ ਨਹੀ ਕੀਤਾ ਜਾ ਸਕਦਾ।

## ਗਉੜੀ ਕਬੀਰ ਜੀ

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਾਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥ *(ਪੰਨਾ ੩੨੪)*

***ਅਰਥਾਵਲੀ :*** ਗਰਭ ਵਾਸ—ਮਾਤਾ ਦੇ ਗਰਭ ਵਿਚ। ਜਾਤੀ—ਜਾਣੀ ਜਾਂਦੀ। ਬ੍ਰਹਮ—ਪਰਮਾਤਮਾ। ਬਿੰਦੁ—ਵੀਰਜ। ਉਤਪਾਤੀ—ਜਨਮ ਲੈਣਾ। ਆਨ ਬਾਟ—ਹੋਰ ਰਸਤੇ

ਰਾਹੀਂ। ਕਤ—ਕਿਵੇਂ, ਕਿਸ ਤਰ੍ਹਾਂ। ਸੂਦ—ਸ਼ੂਦਰ। ਲੋਹੂ—ਲਹੂ। ਜੋ—ਜੋ ਮਨੁੱਖ। ਬ੍ਰਹਮੁ—ਪਰਮਾਤਮਾ। ਸੋ—ਉਹ ਮਨੁੱਖ। ਕਹੀਅਤੁ ਹੈ—ਆਖੀਦਾ ਹੈ। ਹਮਾਰੈ—ਸਾਡੇ ਵਿਚਾਰ ਅਨੁਸਾਰ।

***ਭਾਵ ਅਰਥ :*** ਜੋ ਮਨੁੱਖ ਉੱਚੀ ਜਾਤੀ ਦਾ ਮਾਣ ਕਰਦੇ ਹਨ, ਉਹ ਆਪਣਾ ਜਨਮ ਵਿਅਰਥ ਹੀ ਗੁਆ ਬੈਠਦੇ ਹਨ।ਸਾਰੇ ਜੀਵ ਪਰਮਾਤਮਾ ਦੀ ਸੰਤਾਨ ਹਨ ਅਤੇ ਬਰਾਬਰ ਹਨ। ਉੱਚਾ ਉਹੀ ਹੈ ਜੋ ਪਰਮਾਤਮਾ ਦੀ ਬੰਦਗੀ ਕਰਦਾ ਹੈ। ਬ੍ਰਾਹਮਣ ਅਤੇ ਸ਼ੂਦਰਾਂ ਵਿਚ ਕੋਈ ਅੰਤਰ ਨਹੀ ਹੈ। ਬ੍ਰਾਹਮਣ ਉਹੀ ਹੈ ਜੋ ਬ੍ਰਹਮ ਬਾਰੇ ਵਿਚਾਰ ਕਰਦਾ ਹੈ।

## ਗਉੜੀ ਕਬੀਰ ਜੀ

**ਜੋਤਿ ਕੀ ਜਾਤਿ ਜਾਤਿ ਕੀ ਜੋਤੀ॥**
**ਤਿਤੁ ਲਾਗੇ ਕੰਚੂਆ ਫਲ ਮੋਤੀ॥੧॥**
**ਕਵਨੁ ਸੁ ਘਰੁ ਜੋ ਨਿਰਭਉ ਕਹੀਐ॥**
**ਭਉ ਭਜਿ ਜਾਇ ਅਭੈ ਹੋਇ ਰਹੀਐ॥੧॥ ਰਹਾਉ॥**
**ਤਟਿ ਤੀਰਥਿ ਨਹੀ ਮਨੁ ਪਤੀਆਇ॥**
**ਚਾਰ ਅਚਾਰ ਰਹੇ ਉਰਝਾਇ॥੨॥**
**ਪਾਪ ਪੁੰਨ ਦੁਇ ਏਕ ਸਮਾਨ॥**
**ਨਿਜ ਘਰਿ ਪਾਰਸੁ ਤਜਹੁ ਗੁਨ ਆਨ॥੩॥**
**ਕਬੀਰ ਨਿਰਗੁਣ ਨਾਮ ਨ ਰੋਸੁ॥**
**ਇਸੁ ਪਰਚਾਇ ਪਰਚਿ ਰਹੁ ਏਸੁ॥੪॥** *(ਪੰਨਾ ੩੨੫)*

***ਅਰਥਾਵਲੀ :*** ਜੋਤਿ—ਪਰਮਾਤਮਾ ਦੀ ਜੋਤ। ਜਾਤਿ—ਸ੍ਰਿਸ਼ਟੀ। ਜਾਤਿ ਕੀ ਜੋਤੀ—ਸ੍ਰਿਸ਼ਟੀ ਦਾ ਪ੍ਰਕਾਸ਼ ਬੁੱਧੀ ਹੈ। ਤਿਤੁ—ਤਿਸ (ਬੁੱਧੀ) ਨੂੰ। ਕੰਚੂਆ ਫਲ ਮੋਤੀ—ਕੱਚ ਅਤੇ ਮੋਤੀ (ਬੁਰਾਈ ਅਤੇ ਚੰਗਿਆਈ) ਫੁੱਲ ਲੱਗਦੇ ਹਨ। ਭਉ—ਡਰ। ਭਜਿ—ਸਿਰਮਨ ਕਰਨ ਨਾਲ। ਅਭੈ—ਨਿਰਭੈ, ਨਿਡਰ। ਤਟਿ—ਕਿਨਾਰੇ। ਚਾਰ ਅਚਾਰ—ਸ੍ਰੇਸ਼ਟ ਕਰਮਾਂ ਵਿਚ। ਉਰਝਾਇ—ਫਸੇ ਹੋਏ ਹਨ। ਨਿਜ ਘਰਿ—ਆਪਣੇ ਘਰ। ਪਾਰਸ—ਪਰਮੇਸ਼ਰ, ਪਰਮਾਤਮਾ। ਗੁਨ ਆਨ—ਹੋਰ ਗੁਣ (ਝੂਠੇ ਗੁਣ)। ਨਿਰਗੁਣ—ਨਿਰਗੁਣ ਸਰੂਪ ਪਰਮਾਤਮਾ। ਰੋਸੁ—ਗ਼ੁੱਸਾ। ਪਰਚਾਇ—ਪ੍ਰੇਮ ਪਾ ਕੇ। ਪਰਚਿ—ਲੱਗਾ ਰਹੇ।

***ਭਾਵ ਅਰਥ :*** ਤੀਰਥਾਂ ਉਪਰ ਜਾ ਕੇ ਵੀ ਲੋਕ ਪੁੰਨ-ਪਾਪ ਆਦਿਕ ਕਰਮਾਂ ਵਿਚ ਰੁੱਝੇ ਰਹਿੰਦੇ ਹਨ। ਮਨ ਨੂੰ ਨਿਰਭੈਤਾ ਇਸ ਤਰ੍ਹਾਂ ਵੀ ਨਹੀ ਮਿਲਦੀ। ਪ੍ਰਭੂ ਦਾ ਇਕ ਨਾਮ ਹੀ ਅਜਿਹੀ ਸ਼ਕਤੀ ਹੈ, ਜਿਸ ਨਾਲ ਜੁੜਿਆਂ ਮਨ ਅਡੋਲ ਰਹਿ ਸਕਦਾ ਹੈ ਅਤੇ ਉਹ ਨਾਮ ਮਨੁੱਖ ਦੇ ਅੰਦਰ ਹੀ ਹੈ।

## ਗਉੜੀ ਕਬੀਰ ਜੀ

**ਅਵਰ ਮੂਏ ਕਿਆ ਸੋਗੁ ਕਰੀਜੈ॥**
**ਤਉ ਕੀਜੈ ਜਉ ਆਪਨ ਜੀਜੈ॥੧॥**





 

ਮੈ ਨਾ ਮਰਉ ਮਰਿਬੋ ਸੰਸਾਰਾ ॥
ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥੧॥ ਰਹਾਉ ॥
ਇਆ ਦੇਹੀ ਪਰਮਲ ਮਹਕੰਦਾ ॥
ਤਾ ਸੁਖ ਬਿਸਰੇ ਪਰਮਾਨੰਦਾ ॥੨॥
ਕੂਅਟਾ ਏਕੁ ਪੰਚ ਪਨਿਹਾਰੀ ॥
ਟੂਟੀ ਲਾਜੁ ਭਰੈ ਮਤਿ ਹਾਰੀ ॥੩॥
ਕਹੁ ਕਬੀਰ ਇਕ ਬੁਧਿ ਬੀਚਾਰੀ ॥
ਨਾ ਓਹੁ ਕੂਅਟਾ ਨਾ ਪਨਿਹਾਰੀ ॥੪॥ *(ਪੰਨਾ ੩੨੫)*

***ਅਰਥਾਵਲੀ :*** ਅਵਰ—ਹੋਰ, ਦੂਸਰੇ। ਸੋਗੁ—ਦੁਖ, ਚਿੰਤਾ। ਆਪਨ—ਆਪ। ਜੀਜੈ—ਜਿਉਂਦੇ ਰਹਿਣਾ ਹੋਵੇ। ਮਰਿਬੋ—ਮਰ ਜਾਵੇਗਾ। ਮੋਹਿ—ਮੈਨੂੰ। ਪਰਮਲ—ਚੰਦਨ ਆਦਿਕ ਖ਼ੁਸ਼ਬੋਆਂ ਨਾਲ। ਮਹਕੰਦਾ—ਮਹਿਕਦੀ ਹੈ। ਬਿਸਰੇ—ਭੁੱਲ ਜਾਂਦਾ ਹੈ। ਕੂਅਟਾ—ਸਰੀਰ ਰੂਪੀ ਖੂਹ। ਪਨਿਹਾਰੀ—ਪਾਣੀ ਭਰਨ ਵਾਲੀਆਂ ਪੰਜ ਗਿਆਨ ਇੰਦ੍ਰੀਆਂ। ਲਾਜੁ—ਸਾਹਾਂ ਦੀ ਲੱਜ (ਰੱਸੀ)। ਮਤਿ ਹਾਰੀ—ਮਤਹੀਣ, ਮੂਰਖ।

***ਭਾਵ ਅਰਥ :*** ਜਿਸ ਮਨੁੱਖ ਨੂੰ ਜ਼ਿੰਦਗੀ-ਦਾਤਾ ਪ੍ਰਭੂ ਮਿਲ ਜਾਵੇ, ਉਹ ਵਿਸ਼ੇ-ਵਿਕਾਰਾਂ ਦਾ ਸੁਖ ਮਾਨਣ ਵਿਚ ਲੱਗ ਕੇ ਪ੍ਰਭੂ ਵੱਲੋਂ ਬੇਮੁਖ ਨਹੀ ਹੁੰਦਾ। ਮੁਰਦਾ ਉਹੀ ਹੈ ਜੋ ਰੱਬ ਤੋਂ ਵਿਛੜਿਆ ਹੋਇਆ ਹੈ।



## ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫

ਐਸੋ ਅਚਰਜੁ ਦੇਖਿਓ ਕਬੀਰ ॥
ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ ਰਹਾਉ ॥
ਹਰੀ ਅੰਗੂਰੀ ਗਦਹਾ ਚਰੈ ॥
ਨਿਤ ਉਠਿ ਹਾਸੈ ਹੀਗੈ ਮਰੈ ॥੧॥
ਮਾਤਾ ਭੈਸਾ ਅੰਮੁਹਾ ਜਾਇ ॥
ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥
ਕਹੁ ਕਬੀਰ ਪਰਗਟੁ ਭਈ ਖੇਡ ॥
ਲੇਲੇ ਕਉ ਚੂਘੈ ਨਿਤ ਭੇਡ ॥੩॥
ਰਾਮ ਰਮਤ ਮਤਿ ਪਰਗਟੀ ਆਈ ॥
ਕਹੁ ਕਬੀਰ ਗੁਰਿ ਸੋਝੀ ਪਾਈ ॥੪॥ *(ਪੰਨਾ ੩੨੬)*

***ਅਰਥਾਵਲੀ :*** ਕਬੀਰ—ਵੱਡਾ। ਦਧਿ—ਦਹੀਂ। ਭੋਲੈ—ਭੁਲਾਵੇ। ਬਿਰੋਲੈ—ਰਿੜਕਦਾ ਹੈ। ਨੀਰ—ਪਾਣੀ। ਹਰੀ ਅੰਗੂਰੀ—ਹਰੀ ਖੇਤੀ, ਨਵੇਂ ਤੋਂ ਨਵੇਂ ਅਤੇ ਸੱਜਰੇ ਵਿਸ਼ੇ ਵਿਕਾਰ। ਗਦਹਾ—ਕਾਮੀ ਜੀਵ ਰੂਪੀ ਖੋਤਾ। ਹੀਗੈ—ਖ਼ੁਸ਼ੀ ਵਿਚ ਹੀਂਗਦਾ ਹੈ। ਭੈਸਾ—ਲੋਭੀ ਪੁਰਸ਼ ਰੂਪੀ ਝੋਟਾ, ਸੰਢਾ। ਅੰਮੁਹਾ—ਅਮੋੜ, ਕੱਬਾ। ਰਸਾਤਲਿ—ਨਰਕ ਵਿਚ। ਚੂਘੈ ਨਿਤ ਭੇਡ—ਮਾਇਆ ਰੂਪੀ ਭੇਡ, ਜੀਵ ਰੂਪੀ ਲੇਲੇ ਨੂੰ ਚੁੰਘ ਰਹੀ ਹੈ। ਰਮਤ—ਜਪਣ ਨਾਲ। ਮਤਿ—ਬੁੱਧੀ। ਪਰਗਟੀ ਆਈ—ਜਾਗ ਪਈ ਹੈ। ਗੁਰਿ—ਗੁਰੂ ਨੇ।

***ਸ਼ਬਦ ਦਾ ਭਾਵ :*** ਜਦੋਂ ਤਾਈਂ ਮਨੁੱਖ ਗੁਰੂ ਤੋਂ ਬੇਮੁਖ ਹੈ ਅਤੇ ਨਾਮ ਨਹੀ ਜਪਦਾ ਤਦੋਂ ਤਕ ਉਸ ਦੀ ਅਕਲ ਭ੍ਰਿਸ਼ਟੀ ਰਹਿੰਦੀ ਹੈ। ਵਿਕਾਰ ਮਨ ਦੇ ਪਿੱਛੇ ਲੱਗੇ ਰਹਿੰਦੇ ਹਨ। ਗੁਰੂ ਦੀ ਮਿਹਰ ਨਾਲ ਨਾਮ ਜਪੀਏ ਤਾਂ ਬੁੱਧੀ ਮਨ ਦੇ ਪਿੱਛੇ ਤੁਰਨੋਂ ਹੱਟ ਜਾਂਦੀ ਹੈ।

## ਗਉੜੀ ਕਬੀਰ ਜੀ

(ਪੰਚਪਦੇ)

**ਜਿਉ ਜਲ ਛੋਡਿ ਬਾਹਰਿ ਭਇਓ ਮੀਨਾ॥**
**ਪੂਰਬ ਜਨਮ ਹਉ ਤਪ ਕਾ ਹੀਨਾ॥੧॥**
**ਅਬ ਕਹੁ ਰਾਮ ਕਵਨ ਗਤਿ ਮੋਰੀ॥**
**ਤਜੀ ਲੇ ਬਨਾਰਸ ਮਤਿ ਭਈ ਥੋਰੀ॥੧॥ ਰਹਾਉ॥**
**ਸਗਲ ਜਨਮੁ ਸਿਵ ਪੁਰੀ ਗਵਾਇਆ॥**
**ਮਰਤੀ ਬਾਰ ਮਗਹਰਿ ਉਠਿ ਆਇਆ॥੨॥**
**ਬਹੁਤੁ ਬਰਸ ਤਪੁ ਕੀਆ ਕਾਸੀ॥**
**ਮਰਨੁ ਭਇਆ ਮਗਹਰਿ ਕੀ ਬਾਸੀ॥੩॥**
**ਕਾਸੀ ਮਗਹਰ ਸਮ ਬੀਚਾਰੀ॥**
**ਓਛੀ ਭਗਤਿ ਕੈਸੇ ਉਤਰਸਿ ਪਾਰੀ॥੪॥**
**ਕਹੁ ਗੁਰ ਗਜ ਸਿਵ ਸਭੁ ਕੋ ਜਾਨੈ॥**
**ਮੁਆ ਕਬੀਰੁ ਰਮਤ ਸ੍ਰੀ ਰਾਮੈ॥੫॥** *(ਪੰਨਾ ੩੨੬)*

***ਅਰਥਾਵਲੀ :*** ਮੀਨਾ—ਮੱਛੀ। ਹੀਨਾ—ਖ਼ਾਲੀ। ਮੋਰੀ—ਮੇਰੀ। ਤਜੀਲੇ—ਛੱਡ ਦਿੱਤੀ ਹੈ। ਸਿਵਪੁਰੀ—ਕਾਸ਼ੀ, ਬਨਾਰਸ। ਮਗਹਰਿ—ਹਿੰਦੂਆਂ ਦੇ ਵਿਸ਼ਵਾਸ ਅਨੁਸਾਰ ਮਗਹਰ ਵਿਚ ਮਰ ਕੇ ਵਿਅਕਤੀ ਖੋਤੇ ਦੀ ਜੂਨ ਵਿਚ ਪੈਂਦਾ ਹੈ ਅਤੇ ਕਾਸ਼ੀ ਵਿਚ ਮਰਨ ਨਾਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਬਾਸੀ—ਵਸਨੀਕ ਹੋ ਕੇ। ਓਛੀ—ਤੁੱਛ। ਕੋ—ਕੋਈ। ਗਜ—ਗਣੇਸ਼, ਜਿਸ ਨੇ ਮਗਹਰ ਵਸਾਇਆ ਸੀ। ਸਿਵ—ਸ਼ਿਵ ਜੀ, ਜਿਸ ਨੇ ਕਾਸ਼ੀ ਵਸਾਈ ਸੀ। ਜਾਨੈ—ਜਾਣਦੇ ਹਨ। ਰਮਤ—ਜਪਣ ਨਾਲ।

***ਭਾਵ ਅਰਥ :*** ਕਿਸੇ ਖ਼ਾਸ ਦੇਸ਼ ਜਾਂ ਨਗਰੀ ਵਿਚੋਂ ਮੁਕਤੀ ਨਹੀ ਮਿਲ ਸਕਦੀ। ਮੁਕਤ ਉਹੀ ਹੈ ਜੋ ਪ੍ਰਭੂ ਦਾ ਭਜਨ ਕਰ ਕੇ ਆਪਣੀ ਹਉਮੈ ਨੂੰ ਮਾਰ ਚੁੱਕਾ ਹੈ। ਕਬੀਰ ਜੀ ਦੇ ਸਮੇਂ ਲੋਕਾਂ ਵਿਚ ਇਹ ਵਹਿਮ ਪ੍ਰਚਲਿਤ ਸੀ ਕਿ ਬਨਾਰਸ ਵਿਖੇ ਸਰੀਰ ਤਿਆਗਣ ਨਾਲ ਮੁਕਤੀ ਮਿਲ ਜਾਂਦੀ ਹੈ ਜਦੋਂ ਕਿ ਮਗਹਰ ਵਿਖੇ ਮਰਨ ਨਾਲ ਵਿਅਕਤੀ ਖੋਤੇ ਦੀ ਜੂਨ ਪੈਂਦਾ ਹੈ। ਮਗਹਰ, ਗੋਰਖਪੁਰ ਤੋਂ 23 ਮਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ।

## ਗਉੜੀ ਕਬੀਰ ਜੀ

**ਕਤ ਨਹੀ ਠਉਰ ਮੂਲੁ ਕਤ ਲਾਵਉ॥**
**ਖੋਜਤ ਤਨ ਮਹਿ ਠਉਰ ਨ ਪਾਵਉ॥੧॥**

**ਲਾਗੀ ਹੋਇ ਸੁ ਜਾਨੈ ਪੀਰ ॥**
**ਰਾਮ ਭਗਤਿ ਅਨੀਆਲੇ ਤੀਰ ॥੧॥ ਰਹਾਉ ॥**
**ਏਕ ਭਾਇ ਦੇਖਉ ਸਭ ਨਾਰੀ ॥**
**ਕਿਆ ਜਾਨਉ ਸਹ ਕਉਨ ਪਿਆਰੀ ॥੨॥**
**ਕਹੁ ਕਬੀਰ ਜਾ ਕੈ ਮਸਤਕਿ ਭਾਗੁ ॥**
**ਸਭ ਪਰਹਰਿ ਤਾ ਕਉ ਮਿਲੈ ਸੁਹਾਗੁ ॥੩॥** *(ਪੰਨਾ ੩੨੭)*

***ਅਰਥਾਵਲੀ :*** ਕਤ—ਕਿਧਰੇ ਵੀ। ਠਉਰ—ਟਿਕਾਣਾ। ਮੂਲੁ—ਜੜ੍ਹੀ ਬੂਟੀ, ਦਵਾਈ। ਖੋਜਤ—ਢੂੰਡਣ ਨਾਲ। ਪੀਰ—ਪੀੜ, ਦੁਖ। ਅਨੀਆਲੇ—ਕੁੰਡੀਦਾਰ, ਅੱਗੋਂ ਮੁੜੇ ਹੋਏ, ਜਿਹੜੇ ਖੁੱਭ ਕੇ ਸਰੀਰ ਵਿਚੋਂ ਬਾਹਰ ਨਹੀਂ ਨਿਕਲਦੇ। ਏਕ ਭਾਇ—ਇਕੋ ਜਿਹੀਆਂ। ਸਹ—ਪਤੀ ਪਰਮਾਤਮਾ ਨੂੰ। ਮਸਤਕਿ ਭਾਗ—ਮੱਥੇ ਉੱਤੇ ਚੰਗੇ ਲੇਖ ਲਿਖੇ ਹੋਏ ਹਨ। ਪਰਹਰਿ—ਤਿਆਗ ਕੇ, ਛੱਡ ਕੇ। ਸੁਹਾਗੁ—ਪਤੀ ਦਾ ਸੁਖ।

***ਭਾਵ ਅਰਥ :*** ਵੇਖਣ ਨੂੰ ਤਾਂ ਸਭ ਜੀਵ ਪ੍ਰਭੂ ਨੂੰ ਮਿਲਣ ਦਾ ਉੱਦਮ ਕਰ ਰਹੇ ਹਨ। ਪਰ ਉਹ ਮਿਲਦਾ ਉਸੇ ਵਡਭਾਗੀ ਨੂੰ ਹੈ ਜਿਸ ਉਪਰ ਉਸ ਦੀ ਕ੍ਰਿਪਾ ਹੈ ਅਤੇ ਜਿਸ ਦਾ ਮਨ ਰਾਮ-ਭਗਤੀ ਦੇ ਅਨਿਆਲੇ ਤੀਰਾਂ ਨਾਲ ਵਿੰਨਿਆ ਹੋਇਆ ਹੈ।

## ਗਉੜੀ ਚੇਤੀ

**ੴ ਸਤਿਗੁਰ ਪ੍ਰਸਾਦਿ ॥**

**ਹਰਿ ਜਸੁ ਸੁਨਹਿ ਨਾ ਹਰਿ ਗੁਨ ਗਾਵਹਿ ॥**
**ਬਾਤਨ ਹੀ ਅਸਮਾਨੁ ਗਿਰਾਵਹਿ ॥੧॥**
**ਐਸੇ ਲੋਗਨ ਸਿਉ ਕਿਆ ਕਹੀਐ ॥**
**ਜੋ ਪ੍ਰਭਿ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥ ਰਹਾਉ ॥**
**ਆਪਿ ਨਾ ਦੇਹਿ ਚੁਰੂ ਭਰਿ ਪਾਨੀ ॥**
**ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥**
**ਬੈਠਤ ਉਠਤ ਕੁਟਿਲਤਾ ਚਾਲਹਿ ॥**
**ਆਪ ਗਏ ਅਉਰਨ ਹੂ ਘਾਲਹਿ ॥੩॥**
**ਛਾਡਿ ਕੁਚਰਚਾ ਆਨ ਨਾ ਜਾਨਹਿ ॥**
**ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥**
**ਆਪੁ ਗਏ ਅਉਰਨ ਹੂ ਖੋਵਹਿ ॥**
**ਆਗਿ ਲਗਾਇ ਮੰਦਰ ਮੈ ਸੋਵਹਿ ॥੫॥**
**ਅਵਰਨ ਹਸਤ ਆਪਿ ਹਹਿ ਕਾਨੇ ॥**
**ਤਿਨ ਕਉ ਦੇਖਿ ਕਬੀਰ ਲਜਾਨੇ ॥੬॥** *(ਪੰਨਾ ੩੩੨)*

***ਅਰਥਾਵਲੀ :*** ਬਾਤਨ—ਗੱਲਾਂ ਬਾਤਾਂ ਨਾਲ। ਬਾਹਜ—ਬਾਹਰ, ਸੱਖਣੇ। ਡਰਾਨੇ—ਡਰਦੇ ਹਨ। ਚੁਰੂ—ਚੁੱਲੀ ਭਰ। ਤਿਹ—ਉਸ ਨੂੰ। ਜਿਹ—ਜਿਸ ਭਗੀਰਥ ਨੇ। ਆਨੀ—ਲਿਆਂਦੀ ਸੀ। ਕੁਟਿਲਤਾ—ਭੈੜੀ ਚਾਲ, ਖੋਟੇ ਕੰਮ। ਚਾਲਹਿ—ਚੱਲਦੇ ਹਨ। ਘਾਲਹਿ—ਪਾਉਂਦੇ ਦਹਨ, ਖੱਟਦੇ



 

ਹਨ। ਛਾਡਿ—ਛੱਡ ਕੇ। ਕੁਚਰਚਾ—ਨਿੰਦਾ, ਭੈੜੀ ਚਰਚਾ। ਆਨ—ਹੋਰ। ਬ੍ਰਹਮਾ ਹੂ—ਧਰਮ ਗ੍ਰੰਥਾਂ ਦਾ ਕਹਿਣਾ। ਖੋਵਹਿ—ਭੁਲਾ ਦਿੰਦੇ ਹਨ। ਅਵਰਨ—ਹੋਰਨਾਂ ਨੂੰ। ਹਸਤ—ਹੱਸਦੇ ਹਨ। ਕਾਨੇ—ਇਕ ਅੱਖ ਵਾਲੇ। ਲਜਾਨੇ—ਸ਼ਰਮਿੰਦਾ ਹੋ ਰਿਹਾ ਹੈ।

***ਭਾਵ ਅਰਥ :*** ਸ਼ੇਖ਼ੀ-ਖ਼ੋਰੇ ਬੰਦਿਆਂ ਉੱਤੇ ਕਿਸੇ ਦੀ ਸਿੱਖਿਆ ਦਾ ਅਸਰ ਨਹੀ ਹੁੰਦਾ। ਉਹ ਸਗੋਂ ਹੋਰਨਾਂ ਨੂੰ ਵੀ ਵਿਗਾੜਨ ਦੀ ਕੋਸ਼ਿਸ਼ ਕਰਦੇ ਹਨ। ਅਜਿਹੇ ਬੰਦਿਆਂ ਤੋਂ ਪਰੇ ਰਹਿਣ ਵਿਚ ਹੀ ਲਾਭ ਹੈ।

## ਰਾਗੁ ਗਉੜੀ ਬੈਰਾਗਣਿ ਕਬੀਰ ਜੀ

**ੴ ਸਤਿਗੁਰ ਪ੍ਰਸਦਿ॥**

**ਜੀਵਤ ਪਿਤਰ ਨਾ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥**
**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥੧॥**
**ਮੋ ਕਉ ਕੁਸਲੁ ਬਤਾਵਹੁ ਕੋਈ॥**
**ਕੁਸਲੁ ਕੁਸਲੁ ਕਰਦੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ॥੧॥ ਰਹਾਉ॥**
**ਮਾਟੀ ਕੇ ਕਰਿ ਦੇਵੀ ਦੇਵਾ ਤਿਸ ਆਗੈ ਜੀਉ ਦੇਹੀ॥**
**ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ॥੨॥**
**ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ॥**
**ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੈ ਸੰਸਾਰੀ॥੩॥**
**ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ॥**
**ਕਹਤ ਕਬੀਰੁ ਅਕੁਲੁ ਨਹੀ ਭੇਤਿਆ ਬਿਖਿਆ ਸਿਉ ਲਪਟਾਨਾ॥੪॥** *(ਪੰਨਾ ੩੩੨)*

***ਅਰਥਾਵਲੀ :*** ਜੀਵਤ ਪਿਤਰ—ਜਿਉਂਦੇ ਹੋਏ ਮਾਤਾ ਪਿਤਾ। ਸਿਰਾਧ—ਸ਼ਰਾਧ। ਬਪੁਰੇ—ਵਿਚਾਰੇ। ਕਊਆ ਕੂਕਰ—ਕਾਂ ਅਤੇ ਕੁੱਤੇ। ਕੁਸਲ—ਰਾਜ਼ੀ ਖ਼ੁਸ਼ੀ ਦੀ ਗੱਲ। ਬਿਨਸੈ—ਨਾਸ਼ ਹੋ ਜਾਂਦਾ ਹੈ, ਮਰ ਜਾਂਦਾ ਹੈ। ਜੀਉ—ਭੇਡ ਬੱਕਰੀਆਂ ਦੀ ਭੇਟ (ਬਲੀ) ਦਿੰਦੇ ਹਨ। ਸੁਰਜੀਉ—ਜਿਉਂਦੇ ਜਾਨਵਰਾਂ ਨੂੰ। ਨਿਰਜੀਉ—ਬੇਜਾਨ ਪੱਥਰ ਦੀਆਂ ਮੂਰਤੀਆਂ ਨੂੰ। ਭਾਰੀ—ਔਖੀ ਘੜੀ ਆਉਂਦੀ ਹੈ। ਡੋਲਹਿ—ਡੋਲਦੇ ਹਨ, ਭਟਕਦੇ ਹਨ। ਅਕੁਲ—ਕੁਲ ਰਹਿਤ ਪਰਮਾਤਮਾ। ਬਿਖਿਆ—ਵਿਸ਼ਿਆਂ ਨਾਲ ਲਿਪਟੇ ਰਹੇ।

***ਭਾਵ ਅਰਥ :*** ਘਰ ਵਿਚ ਸੁਖ-ਆਨੰਦ ਬਣੇ ਰਹਿਣ ਲਈ ਭਰਮੀ ਲੋਕ ਪਿਤਰਾਂ ਨਮਿਤ ਸ਼ਰਾਧ ਕਰਦੇ ਹਨ। ਮਿੱਟੀ ਦੇ ਦੇਵੀ-ਦੇਵਤੇ ਬਣਾ ਕੇ ਉਨ੍ਹਾਂ ਅੱਗੇ ਕੁਰਬਾਨੀਆਂ ਦਿੰਦੇ ਹਨ ਪਰ ਫਿਰ ਵੀ ਸਹਿਮ ਅਤੇ ਸੰਸਾ ਖ਼ਤਮ ਨਹੀ ਹੁੰਦਾ। ਕਿਉਂਕਿ ਅਜਿਹੇ ਲੋਕ ਸੁਖ-ਆਨੰਦ ਦੇ ਸੋਮੇ ਪਰਮਾਤਮਾ ਨੂੰ ਵਿਸਾਰ ਕੇ ਮਾਇਆ ਦੇ ਮੋਹ ਵਿਚ ਜਕੜੇ ਰਹਿੰਦੇ ਹਨ।

## ਰਾਗੁ ਗਉੜੀ

**(ਪੰਚਪਦਾ)**

**ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ॥**
**ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ॥੧॥**

ਕਹੁ ਡਡੀਆ ਬਾਧੈ ਧਨ ਖੜੀ ॥
ਪਾਹੂ ਘਰਿ ਆਏ ਮੁਕਲਾਊ ਆਏ ॥੧॥ ਰਹਾਉ ॥
ਓਹ ਜਿ ਦਿਸੈ ਖੂਹੜੀ ਕਉਨ ਲਾਜੁ ਵਹਾਰੀ ॥
ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ ॥੨॥
ਸਾਹਿਬ ਹੋਇ ਦਇਆਲੁ ਕ੍ਰਿਪਾ ਕਰੇ ਅਪੁਨਾ ਕਾਰਜੁ ਸਵਾਰੇ ॥
ਤਾ ਸੋਹਾਗਣਿ ਜਾਣੀਐ ਗੁਰ ਸਬਦੁ ਬੀਚਾਰੇ ॥੩॥
ਕਿਰਤ ਕੀ ਬਾਂਧੀ ਸਭ ਫਿਰੈ ਦੇਖਹੁ ਬੀਚਾਰੀ ॥
ਏਸ ਨੋ ਕਿਆ ਆਖੀਐ ਕਿਆ ਕਰੇ ਵਿਚਾਰੀ ॥੪॥
ਭਈ ਨਿਰਾਸੀ ਉਠਿ ਚਲੀ ਚਿਤ ਬੰਧਿ ਨ ਧੀਰਾ ॥
ਹਰਿ ਕੀ ਚਰਣੀ ਲਾਗਿ ਰਹੁ ਭਜੁ ਸਰਣਿ ਕਬੀਰਾ ॥੫॥ *(ਪੰਨਾ ੩੩੩)*

***ਅਰਥਾਵਲੀ :*** ਪੇਵਕੜੈ—ਪੇਕੇ ਘਰ, ਸੰਸਾਰ ਵਿਚ ਜਿਥੇ ਮਨੁੱਖ ਜਨਮ ਲੈਂਦਾ ਹੈ। ਸਾਹੁਰੜੈ—ਪਰਲੋਕ ਵਿਚ, ਜਿਥੇ ਹਰ ਮਨੁੱਖ ਨੇ ਜਾਣਾ ਹੈ। ਅੰਧਾ—ਅਗਿਆਨੀ। ਡਡੀਆ—ਸਾੜ੍ਹੀ, ਧੋਤੀ। ਧਨ—ਜੀਵ ਰੂਪੀ ਇਸਤ੍ਰੀ। ਪਾਹੂ—ਪ੍ਰਾਹੁਣੇ। ਮੁਕਲਾਊ—ਮੁਕਲਾਵਾ ਲੈਣ ਵਾਲੇ ਜਮਦੂਤ। ਖੂਹੜੀ—ਸੰਸਾਰ ਰੂਪੀ ਖੂਹੀ। ਲਾਜੁ—ਲੱਜ, ਰੱਸੀ। ਵਹਾਰੀ—ਵਹਾ ਰਹੀ ਹੈ, ਬਤੀਤ ਕਰ ਰਹੀ ਹੈ। ਘੜੀ—ਸਰੀਰ ਰੂਪੀ ਘੜਾ। ਪਨਿਹਾਰੀ—ਜੀਵ ਰੂਪੀ ਪਾਣੀ ਭਰਨ ਵਾਲੀ ਇਸਤ੍ਰੀ। ਕਿਰਤ ਕੀ ਬਾਂਧੀ—ਕਰਮਾਂ ਦੁਆਰਾ ਬੰਨ੍ਹੀ ਹੋਈ। ਬੰਧਿ ਨ ਧੀਰਾ—ਧੀਰਜ ਨਹੀ ਬੰਨ੍ਹਦੀ। ਸਰਣਿ—ਸ਼ਰਨ ਵਿਚ।

***ਭਾਵ ਅਰਥ :*** ਦੁਨੀਆਂ ਇਕ ਅਚਰਜ ਤਮਾਸ਼ਾ ਹੈ। ਜੋ ਵੀ ਜੀਵ ਇਥੇ ਆਉਂਦਾ ਹੈ, ਉਹ ਮਾਲਕ ਪ੍ਰਭੂ ਵੱਲੋਂ ਗਾਫ਼ਲ ਹੋ ਕੇ ਦੁਨੀਆਂ ਦੇ ਭੋਗਾਂ ਵਿਚ ਰੁੱਝ ਜਾਂਦਾ ਹੈ ਪਰ ਫਿਰ ਵੀ ਮੌਜਾਂ ਦੀਆਂ ਮਿਥੀਆਂ ਹੋਈਆਂ ਆਸਾਂ ਪੂਰੀਆਂ ਨਹੀ ਹੁੰਦੀਆਂ। ਉਮਰ ਮੁੱਕ ਜਾਂਦੀ ਹੈ ਅਤੇ ਨਿਰਾਸਤਾ ਵਿਚ ਹੀ ਤੁਰਨਾ ਪੈਂਦਾ ਹੈ। ਪਰ ਜਿਸ ਜੀਵ ਉੱਤੇ ਪ੍ਰਭੂ ਮਿਹਰ ਕਰਦਾ ਹੈ, ਉਹ ਗੁਰੂ ਦੇ ਦੱਸੇ ਰਾਹ 'ਤੇ ਤੁਰ ਕੇ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ।

## ਰਾਗ ਗਉੜੀ ਪੂਰਬੀ

ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ ॥
ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥੧॥
ਮੇਰੇ ਰਾਜਨ ਮੈ ਬੈਰਾਗੀ ਜੋਗੀ ॥
ਮਰਤ ਨ ਸੋਗ ਬਿਓਗੀ ॥੧॥ ਰਹਾਉ ॥
ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ ਸਭੁ ਜਗੁ ਭਸਮਾਧਾਰੀ ॥
ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ ॥੨॥
ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ ॥
ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥੩॥
ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ ਡੋਲ ਨ ਲਾਗੀ ॥
ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ ਖੇਲਿ ਗਇਓ ਬੈਰਾਗੀ ॥੪॥

*(ਪੰਨਾ ੩੩੪)*

***ਅਰਥਾਵਲੀ :*** ਕੰਨੀ ਮੁੰਦਾ—ਕੰਨਾਂ ਵਿਚ ਪਾਈਆਂ ਹੋਈਆਂ ਮੁੰਦਰਾਂ। ਪਰਮਿਤਿ—ਸੰਸਾਰ ਦੀ ਮਰਯਾਦਾ ਤੋਂ ਪਰੇ। ਖਿੰਥਾ—ਕਫ਼ਨੀ, ਗੋਦੜੀ। ਸੁੰਨ ਗੁਫਾ—ਸਹਜ ਅਵਸਥਾ। ਕਲਪ—ਕਲਪਨਾ ਤੋਂ। ਬਿਬਰਜਿਤ—ਮਨ ਨੂੰ ਰੋਕਣਾ। ਪੰਥਾ—ਸਾਡਾ ਪੰਥ ਹੈ। ਰਾਜਨ—ਪਿਆਰੇ। ਬੈਰਾਗੀ ਜੋਗੀ—ਸੰਸਾਰ ਤੋਂ ਵਿਰਕਤ ਹੋਇਆ ਜੋਗੀ। ਮਰਤ—ਮਰਦੇ ਨਹੀਂ। ਸੋਗ ਬਿਓਗੀ—ਪਦਾਰਥਾਂ ਦੇ ਵਿਜੋਗ ਦੇ ਦੁਖ ਵਿਚ। ਸਿੰਙੀ—ਜੋਗੀਆਂ ਦੁਆਰਾ ਵਜਾਈ ਜਾਣ ਵਾਲੀ ਸਿੰਗੀ। ਬਟੂਆ—ਕੀਮਤੀ ਚੀਜ਼ਾਂ ਨੂੰ ਸੰਭਾਲਣ ਵਾਲਾ ਥੈਲਾ ਜਾਂ ਝੋਲਾ। ਭਸਮਾਧਾਰੀ—ਸੁਆਹ ਦੀ ਢੇਰੀ। ਤ੍ਰਿਪਲੁ—ਤਿੰਨ ਗੁਣਾਂ ਵਾਲੀ ਮਾਇਆ। ਪਲਟੀਐ—ਉਲਟ ਜਾਂਦਾ ਹੈ। ਪਸਾਰੀ—ਸੰਸਾਰ ਵਿਚ ਰਹਿੰਦਿਆਂ ਹੋਇਆਂ ਦੀ। ਮਨ ਪਵਨ—ਮਨ ਅਤੇ ਸੁਆਸ। ਸਾਰਦ—ਦੋ ਤੂੰਬਿਆਂ ਨੂੰ ਜੋੜਨ ਵਾਲੀ ਡੰਡੀ। ਸਾਜੀ—ਬਣਾਈ। ਤੰਤੀ—ਤਾਰ, ਬਿਰਤੀ। ਕਿੰਗਰੀ—ਵੀਣਾ। ਡੋਲ—ਧੱਕਾ। ਪੁਨਰਪਿ—ਦੋਬਾਰਾ, ਨਵਾਂ।

***ਭਾਵ ਅਰਥ :*** ਅਸਲ ਜੋਗੀ ਉਹ ਜੋ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਪ੍ਰਭੂ ਦੀ ਯਾਦ ਵਿਚ ਸੁਰਤਿ ਜੋੜਦਾ ਹੈ। ਜੋ ਆਪਣੇ ਮਨ ਵਿਚ ਵਿਕਾਰਾਂ ਦੇ ਫੁਰਨੇ ਤੇ ਕਲਪਨਾ ਨਹੀ ਉੱਠਣ ਦਿੰਦਾ, ਜਗਤ ਨੂੰ ਨਾਸਵੰਤ ਜਾਣ ਕੇ ਇਸ ਦੇ ਮੋਹ ਵਿਚ ਫਸਦਾ ਨਹੀ, ਅਜਿਹੇ ਜੋਗੀ ਨੂੰ ਮਾਇਆ ਕਦੇ ਵੀ ਨਹੀ ਭਰਮਾ ਸਕਦੀ।

## ਰਾਗੁ ਗਉੜੀ

**ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥**
**ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ ॥੧॥**
**ਸਾਵਲ ਸੁੰਦਰ ਰਾਮਈਆ ॥**
**ਮੇਰਾ ਮਨੁ ਲਾਗਾ ਤੋਹਿ ॥੧॥ ਰਹਾਉ ॥**
**ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ ॥**
**ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ ॥੨॥**
**ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥**
**ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥**
**ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥**
**ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥੪॥** *(ਪੰਨਾ ੩੩੫)*

***ਅਰਥਾਵਲੀ :*** ਏਕ ਜੋਤਿ—ਇਕ ਪਰਮਾਤਮਾ। ਕਿੰਬਾ—ਕਿਵੇਂ। ਮਹੋਇ—ਫੇਰ ਵੱਖ (ਜੁਦਾ) ਨਹੀ ਹੁੰਦੀ। ਘਟਿ—ਦਿਲ ਵਿਚ। ਫੂਟਿ ਮਰੈ—ਟੁੱਟ ਕੇ ਮਰ ਜਾਂਦਾ ਹੈ। ਸਾਵਲ—ਸਲੋਨੇ (ਸ਼ਿਆਮ) ਰੰਗ ਦਾ)। ਲਾਗਾ—ਪ੍ਰੇਮ ਵਿਚ ਜੁੜ ਗਿਆ ਹੈ। ਕਿ—ਕੀ ਹਨ ? ਅਰਥਾਤ ਵਿਅਰਥ ਹਨ। ਜੋਗ ਕਿ ਭੋਗ—ਭਾਵੇਂ ਜੋਗੀ ਹੋਵੇ ਭਾਵੇਂ ਗ੍ਰਿਹਸਥੀ। ਬ੍ਰਹਮ ਬੀਚਾਰ—ਪਰਮਾਤਮਾ ਬਾਰੇ ਸਿਫ਼ਤ-ਸਲਾਹ। ਸੰਸਾ—ਫ਼ਿਕਰ, ਝੋਰਾ। ਪਰਮਗਤਿ—ਮੁਕਤੀ।

***ਭਾਵ ਅਰਥ :*** ਜੋ ਮਨੁੱਖ ਸਤਿਗੁਰੂ ਦੇ ਸ਼ਬਦ ਵਿਚ ਮਨ ਜੋੜ ਕੇ ਪ੍ਰਭੂ ਦਾ ਨਾਮ ਸਿਮਰਦਾ ਹੈ, ਉਸ ਦੇ ਅੰਦਰੋਂ ਹਉਮੈ ਦਾ ਰੋਗ ਕੱਟਿਆ ਜਾਂਦਾ ਹੈ। ਉਹ ਜਿਉਂਦਾ ਹੀ ਮੁਕਤ ਹੈ। ਇਹ ਪੱਕੀ ਗੱਲ ਹੈ ਕਿ ਉਸ ਦੀ ਆਤਮਿਕ ਅਵਸਥਾ ਬਹੁਤ ਉੱਚੀ ਹੋ ਜਾਂਦੀ ਹੈ।

ਪਰਮਾਤਮਾ ਦੇ ਨਾਮ ਦਾ ਗਾਇਣ ਕੀਤਿਆਂ ਜਾਂ ਸ਼੍ਰਵਣ ਕੀਤਿਆਂ ਪਰਮਪਦ ਦੀ ਪ੍ਰਾਪਤੀ ਹੋ ਜਾਂਦੀ ਹੈ।

## ਰਾਗੁ ਗਉੜੀ

**ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ ॥**
**ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ ਮਨੁ ਜਾਰਿਓ ਰੇ ॥੧॥**
**ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ ॥**
**ਹੀਰਾ ਲਾਲੁ ਅਮੋਲੁ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ ॥੧॥ ਰਹਾਉ ॥**
**ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ ॥**
**ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ ॥੨॥**
**ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸਲੈਤ ਬਿਕਾਰਿਓ ਰੇ ॥**
**ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥੩॥**
**ਧਾਵਤ ਜੋਨਿ ਭ੍ਰਮ ਥਾਕੇ ਅਬ ਦੂਖ ਕਰਿ ਹਮ ਹਾਰਿਓ ਰੇ ॥**
**ਕਹਿ ਕਬੀਰ ਗੁਰ ਮਿਲਤੇ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ ॥੪॥**

*(ਪੰਨਾ ੩੩੫)*

***ਅਰਥਾਵਲੀ :*** ਭਵ ਸਾਗਰੁ—ਸੰਸਾਰ ਸਮੁੰਦਰ। ਅਹੰਬੁਧਿ—ਬੁੱਧੀ ਦੇ ਹੰਕਾਰ (ਅਭਿਮਾਨ) ਵਿਚ। ਬਿਸਾਰਿਓ—ਭੁਲਾ ਦੇਣਾ। ਹਾਰਿਓ—ਗੁਆ ਦੇਣਾ। ਉਨਮਤ—ਮਸਤੀ। ਹਿਰਿਓ—ਸ਼ੁਭ ਗੁਣਾਂ ਨੂੰ ਖੋਹ ਲਿਆ ਹੈ। ਮਨ ਮਾਹੀ—ਮਨ ਵਿਚੋਂ। ਲੁਭਤ—ਲੋਭ ਕਰ ਕੇ। ਮਦ ਰਸ—ਸ਼ਰਾਬ ਦਾ ਨਸ਼ਾ। ਲੈਤ—ਲੈਂਦਾ ਹੈ। ਬਿਕਾਰਿਓ ਰੇ—ਵਿਸ਼ੇ ਵਿਕਾਰਾਂ ਵਿਚੋਂ। ਕਰਮ ਭਾਗ—ਚੰਗੇ ਕਰਮਾਂ ਕਾਰਨ। ਸੰਤਨ ਸੰਗਾਨੇ—ਸੰਤਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ। ਕਾਸਟ—ਲੱਕੜੀ। ਧਾਵਤ ਜੋਨਿ—ਵੱਖ ਵੱਖ ਜੂਨਾਂ ਵਿਚ ਦੌੜ ਦੌੜ ਕੇ। ਨਿਸਤਾਰਿਓ—ਮੁਕਤੀ ਪ੍ਰਾਪਤ ਹੁੰਦੀ ਹੈ।

***ਭਾਵ ਅਰਥ :*** ਨਿਰੀਆਂ ਧਾਰਮਿਕ ਰਸਮਾਂ ਤੇ ਵਰਣ-ਆਸ਼ਰਮ ਦੀਆਂ ਰਸਮਾਂ ਮਨ ਵਿਚ ਹਉਮੈ ਦੇ ਭਾਵ ਪੈਦਾ ਕਰਦੀਆਂ ਹਨ। ਇਹ ਮਨੁੱਖ ਨੂੰ ਮਾਇਆ ਵਿਚ ਫਸਾਉਂਦੀਆਂ ਹਨ। ਪ੍ਰਭੂ ਦੀ ਮਿਹਰ ਨਾਲ ਜੋ ਮਨੁੱਖ ਸਤਿਸੰਗ ਵਿਚ ਆ ਕੇ ਨਾਮ ਸਿਮਰਦਾ ਹੈ, ਉਹੀ ਵਿਕਾਰਾਂ ਤੋਂ ਬਚਦਾ ਹੈ।

## ਰਾਗ ਗਉੜੀ

**ਰਾਮੁ ਜਪਉ ਜੀਅ ਐਸੇ ਐਸੇ ॥**
**ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥**
**ਦੀਨ ਦਇਆਲ ਭਰੋਸੇ ਤੇਰੇ ॥**
**ਸਭੁ ਪਰਵਾਰੁ ਚੜਾਇਆ ਬੇੜੇ ॥੧॥ ਰਹਾਉ ॥**
**ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥**
**ਇਸ ਬੇੜੇ ਕਉ ਪਾਰਿ ਲਘਾਵੈ ॥੨॥**





 

ਗੁਰਪ੍ਰਸਾਦਿ ਐਸੀ ਬੁਧਿ ਸਮਾਨੀ ॥
ਚੂਕਿ ਗਈ ਫਿਰਿ ਆਵਨ ਜਾਨੀ ॥੩॥
ਕਹੁ ਕਬੀਰ ਭਜੁ ਸਾਰਿੰਗਪਾਨੀ ॥
ਉਰਵਾਰਿ ਪਾਰਿ ਸਭ ਏਕੋ ਦਾਨੀ ॥੪॥

ਗਉੜੀ ੯ ॥
ਜੋਨਿ ਛਾਡਿ ਜਉ ਜਗ ਮਹਿ ਆਇਓ ॥
ਲਾਗਤ ਪਵਨ ਖਸਮੁ ਬਿਸਰਾਇਓ ॥
ਜੀਅਰਾ ਹਰਿ ਕੇ ਗੁਨਾ ਗਾਉ ॥੧॥ ਰਹਾਉ ॥
ਗਰਭ ਜੋਨਿ ਮਹਿ ਉਰਧ ਤਪੁ ਕਰਤਾ ॥
ਤਉ ਜਠਰ ਅਗਨਿ ਮਹਿ ਰਹਤਾ ॥੨॥
ਲਖ ਚਉਰਾਸੀਹ ਜੋਨਿ ਭ੍ਰਮਿ ਆਇਓ ॥
ਅਬ ਕੇ ਛੁਟਕੇ ਠਉਰ ਨ ਠਾਇਓ ॥੩॥
ਕਹੁ ਕਬੀਰ ਭਜੁ ਸਾਰਿਗਪਾਨੀ ॥
ਆਵਤ ਦੀਸੈ ਜਾਤ ਨ ਜਾਨੀ ॥੪॥ *(ਪੰਨਾ ੩੩੭)*

***ਅਰਥਾਵਲੀ :*** ਚੂਕਿ—ਮਿਟ ਗਈ। ਉਰਵਾਰਿ ਪਾਰਿ—ਲੋਕ ਪਰਲੋਕ ਵਿਚ। ਦਾਨੀ—ਦਾਤਾ, ਪਰਮਾਤਮਾ। ਪਵਨ—ਸੰਸਾਰ ਦੀ ਹਵਾ (ਪ੍ਰਭਾਵ)। ਜੀਅਰਾ—ਹੇ ਜੀਵ। ਉਰਧ—ਪੁੱਠਾ ਹੋ ਕੇ। ਜਠਰ ਅਗਨਿ—ਮਾਤਾ ਦੇ ਪੇਟ ਦੀ ਅੱਗ। ਆਵਤ ਦੀਸੈ ਜਾਤ ਨਾ ਜਾਨੀ—ਜੀਵ ਨਾ ਆਉਂਦਾ ਦਿੱਸਦਾ ਹੈ, ਨਾ ਜਾਂਦਾ।

ਗਉੜੀ ੯—ਅਰਥਾਤ ਘਰ ਨੌਵਾਂ।

***ਭਾਵ ਅਰਥ :*** ਜੋ ਮਨੁੱਖ ਗੁਰੂ ਦੇ ਦੱਸੇ ਰਾਹ 'ਤੇ ਤੁਰ ਕੇ ਆਪਣੇ ਮਨ ਨੂੰ ਅਤੇ ਗਿਆਨ-ਇੰਦਰੀਆਂ ਨੂੰ ਪ੍ਰਭੂ ਦੀ ਯਾਦ ਵਿਚ ਜੋੜਦਾ ਹੈ, ਉਹ ਸੰਸਾਰ-ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਤੋਂ ਬਚ ਜਾਂਦਾ ਹੈ।

ਜੋ ਪ੍ਰਭੂ ਮਾਂ ਦੇ ਪੇਟ ਦੀ ਅੱਗ ਤੋਂ ਬਚਾਈ ਰੱਖਦਾ ਹੈ, ਉਹੀ ਜਗਤ ਦੀ ਮਾਇਆ ਦੀ ਅੱਗ ਤੋਂ ਬਚਾਉਣ ਤੇ ਸਮਰੱਥ ਹੈ। ਪਰ ਹੇ ਜੀਵ! ਉਸ ਨੂੰ ਇਸ ਮਨੁੱਖਾ-ਜਨਮ ਵਿਚ ਸਿਮਰਨ ਤੋਂ ਖੁੰਝ ਜਾਵੇਂ ਤਾਂ ਫਿਰ ਮੌਕਾ ਨਹੀ ਮਿਲੇਗਾ।

## ਰਾਗੁ ਗਉੜੀ

ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥
ਨਿੰਦਾ ਜਨ ਕਉ ਖਰੀ ਪਿਆਰੀ ॥
ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ ਰਹਾਉ ॥
ਨਿੰਦਾ ਹੋਇ ਤ ਬੈਕੁੰਠ ਜਾਈਐ ॥
ਨਾਮੁ ਪਦਾਰਥੁ ਮਨਹਿ ਬਸਾਈਐ ॥
ਰਿਦੈ ਸੁਧ ਜਉ ਨਿੰਦਾ ਹੋਇ ॥
ਹਮਰੇ ਕਪਰੇ ਨਿੰਦਕੁ ਧੋਇ ॥੧॥

ਨਿੰਦਕ ਮਾਹਿ ਹਮਾਰਾ ਚੀਤੁ ॥
ਨਿੰਦਕ ਸੋ ਜੋ ਨਿੰਦਾ ਹੋਰੈ ॥
ਹਮਰਾ ਜੀਵਨੁ ਨਿੰਦਕੁ ਲੋਰੈ ॥੨॥
ਨਿੰਦਾ ਹਮਰੀ ਪ੍ਰੇਮ ਪਿਆਰੁ ॥
ਨਿੰਦਾ ਹਮਰਾ ਕਰੈ ਉਧਾਰੁ ॥
ਜਨ ਕਬੀਰ ਕਉ ਨਿੰਦਾ ਸਾਰੁ ॥
ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥ (ਪੰਨਾ ੩੩੯)

***ਅਰਥਾਵਲੀ :*** ਮਹਤਾਰੀ—ਮਾਤਾ। ਬੈਕੁੰਠਿ—ਸੁਰਗ। ਮਨਹਿ—ਮਨ ਵਿਚ। ਰਿਦੈ—ਦਿਲ, ਆਤਮਾ। ਕਪਰੇ-ਕੱਪੜੇ, ਸਰੀਰ ਦੀ ਮੈਲ। ਹੋਰੈ—ਰੋਕਦਾ ਹੈ। ਉਧਾਰ—ਪਾਰ ਉਤਾਰਾ। ਸਾਰੁ—ਸ੍ਰੇਸ਼ਠ ਪ੍ਰਤੀਤ ਹੁੰਦੀ ਹੈ।

***ਭਾਵ ਅਰਥ :*** ਜੇ ਕੋਈ ਮਨੁੱਖ ਠੰਡੇ ਜਿਗਰੇ ਨਾਲ ਆਪਣੇ ਐਬ ਨਸ਼ਰ ਹੁੰਦੇ ਸੁਣੇ ਤਾਂ ਉਹ ਸਗੋਂ ਇਸ ਤਰ੍ਹਾਂ ਆਪਣੇ ਅੰਦਰੋਂ ਸਾਰੇ ਦੋਸ਼ ਦੂਰ ਕਰ ਸਕਦਾ ਹੈ ਅਤੇ ਆਪਣੇ ਜੀਵਨ ਨੂੰ ਪਵਿੱਤਰ ਬਣਾ ਸਕਦਾ ਹੈ। ਪਰ ਦੂਜਿਆਂ ਦੇ ਦੋਸ਼ ਫਰੋਲਣ ਵਾਲਾ ਆਪਣੇ ਅੰਦਰ ਕਦੇ ਝਾਤੀ ਨਾ ਮਾਰਨ ਕਰਕੇ ਆਪ ਹੀ ਆਪਣੇ ਦੋਸ਼ਾਂ ਵਿਚ ਡੁੱਬ ਜਾਂਦਾ ਹੈ। ਸੋ ਪਰਮਾਤਮਾ ਦੀ ਬੰਦਗੀ ਵਾਲੇ ਬੰਦੇ ਕਦੇ ਵੀ ਆਪਣੀ ਨਿੰਦਿਆ ਤੋਂ ਘਬਰਾਉਂਦੇ ਨਹੀਂ ਹਨ।

## ਰਾਗੁ ਆਸਾ

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਹਿ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥੧॥
ਐਸੇ ਸੰਤ ਨ ਮੋ ਕਉ ਭਾਵਹਿ ॥
ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ ॥
ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥
ਬਸੁਧਾ ਖੋਦਿ ਕਰਹਿ ਦੁਇ ਚੂਲੇ ਸਾਰੇ ਮਾਣਸ ਖਾਵਹਿ ॥੨॥
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ ॥੩॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ ॥
ਕਹੁ ਕਬੀਰ ਜਿਸ ਸਤਿਗੁਰ ਭੇਟੈ ਪੁਨਰਪਿ ਜਨਮਿ ਨ ਆਵੈ ॥੪॥ (ਪੰਨਾ ੪੭੫)

***ਅਰਥਾਵਲੀ :*** ਤਿਹਰੇ—ਤਿੰਨ ਲੜੀਆਂ ਵਾਲੇ। ਤਗ—ਜਨੇਊ। ਜਪਮਾਲੀਆ—ਸਿਮਰਨੀਆਂ। ਨਿਬਗ—ਚਿੱਟੇ, ਮਾਂਜ ਕੇ ਲਿਸ਼ਕਾਏ ਹੋਏ। ਡਾਲਾ—ਟਹਿਣੀਆਂ। ਪੇਡਾ—ਪੇੜ, ਰੁੱਖ। ਗਟਕਾਵਹਿ—ਹੜੱਪ ਕਰ ਜਾਂਦੇ ਹਨ। ਬਾਸਨ—ਬਰਤਨ, ਭਾਂਡੇ। ਚਰਾਵਹਿ ਊਪਰਿ—ਚੁੱਲ੍ਹੇ 'ਤੇ ਚੜ੍ਹਾਉਂਦੇ ਹਨ। ਕਾਠੀ—ਲੱਕੜਾਂ। ਬਸੁਧਾ—ਧਰਤੀ ਨੂੰ। ਸਾਰੇ—ਸਮੁੱਚਾ। ਅਪਰਸ—ਵੈਸ਼ਨੋ, ਪਵਿੱਤਰ, ਅਹਿੰਸਾ ਦਾ ਪ੍ਰਚਾਰ ਕਰਨ ਵਾਲੇ। ਭੇਟੈ—ਮਿਲਦਾ ਹੈ। ਪੁਨਰਪਿ—ਦੋਬਾਰਾ, ਪੁਨਰ ਜਨਮ।

ਕੀਤਿਆਂ ਹੀ ਜਨਮ-ਮਰਨ ਦੇ ਬੰਧਨ ਟੁੱਟਦੇ ਹਨ ਅਤੇ ਵਿਅਕਤੀ ਦੀ ਜੀਵਨ-ਯਾਤਰਾ ਸਫਲ ਹੁੰਦੀ ਹੈ।

## ਰਾਗੁ ਆਸਾ

**ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥**
**ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥੧॥**
**ਰਾਜਾ ਰਾਮ ਕਕਰੀਆ ਬਰੇ ਪਕਾਏ ॥**
**ਕਿਨੈ ਬੂਝਨਹਾਰੈ ਖਾਏ ॥੧॥ ਰਹਾਉ ॥**
**ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ ॥**
**ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥੨॥**
**ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥**
**ਰੂਪ ਕੰਨਿਆ ਸੁੰਦਰ ਬੇਧੀ ਸਸੈ ਸਿੰਘ ਗੁਨ ਗਾਏ ॥੩॥**
**ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤੁ ਖਾਇਆ ॥**
**ਕਛੂਆ ਕਹੈ ਅੰਗਾਰ ਭਿ ਲੋਰਉ ਲੂਕੀ ਸਬਦੁ ਸੁਨਾਇਆ ॥੪॥** *(ਪੰਨਾ ੪੭੭)*

***ਅਰਥਾਵਲੀ :*** ਫੀਲੁ—ਹਾਥੀ (ਸਥੂਲ ਮਨ)। ਪਖਾਵਜ—ਜੋੜੀ ਵਜਾਉਣ ਵਾਲਾ, ਤਬਲਚੀ। ਤਾਲ—ਛੈਣੇ। ਪਹਿਰਿ—ਪਹਿਨ ਕੇ। ਕਕਰੀਆ—ਅੱਕ ਦੀਆਂ ਕਕੜੀਆਂ। ਬਰੇ—ਵੜੇ। ਬੂਝਨਹਾਰੈ—ਸਿਆਣੇ ਵਿਅਕਤੀ ਨੇ। ਸਿੰਘੁ—ਸ਼ੇਰ (ਅਭਿਮਾਨ)। ਘੀਸ—ਛਛੂੰਦਰ (ਬੁੱਧੀ)। ਗਲਉਰੇ—ਪਾਨਾਂ ਦੀ ਬੀੜੇ। ਮੁਸਰੀ—ਚੂਹੀਆਂ (ਇੰਦਰੀਆਂ)। ਬੰਸ—ਬਾਂਝ ਇਸਤ੍ਰੀ ਦਾ। ਸੁਇਨੇ—ਆਕਾਸ਼ ਵਿਚ। ਬੇਧੀ—ਵਿਆਹ ਲਈ। ਸਸੈ—ਖ਼ਰਗੋਸ਼ ਨੇ। ਗੁਨ ਗਾਏ—ਖਟ ਰੋਕੀ। ਕੀਟੀ—ਕੀੜੀ (ਬਿਰਤੀ) ਨੇ। ਅੰਗਾਰ—ਅੱਗ ਦੇ ਅੰਗਿਆਰ। ਭਿ ਲੋਰਉ—ਇਹ ਵੀ ਚਾਹੁੰਦਾ ਹਾਂ।

***ਭਾਵ ਅਰਥ :*** ਇਸ ਸ਼ਬਦ ਦੀ 'ਰਹਾਉ' ਵਾਲੀ ਪੰਕਤੀ ਵਿਚ ਜੋ ਭਾਵ ਹੈ, ਉਸ ਨੂੰ ਬਾਕੀ ਸ਼ਬਦ ਵਿਚ ਖੋਲ੍ਹ ਕੇ ਪ੍ਰਗਟ ਕੀਤਾ ਗਿਆ ਹੈ। ਕਬੀਰ ਜੀ ਕਹਿੰਦੇ ਹਨ ਕਿ ਉਨ੍ਹਾਂ ਦਾ ਮਨ ਜੋ ਪਹਿਲਾਂ ਅੱਕ ਕੀ ਕਕੜੀ ਵਰਗਾ ਸੀ, ਹੁਣ ਪੱਕੇ ਅੰਬ ਵਾਂਗ ਮਿੱਠਾ ਅਤੇ ਰਸ-ਭਰਪੂਰ ਬਣ ਗਿਆ ਹੈ। ਹੁਣ ਮੇਰਾ ਮਨ ਪਸ਼ੂ-ਬਿਰਤੀ ਤੋਂ ਹਟ ਕੇ ਇਨਸਾਨੀ ਮਾਰਗ ਉੱਤੇ ਚੱਲ ਪਿਆ ਹੈ।



## ਰਾਗੁ ਆਸਾ

**ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥**
**ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥**
**ਕਾਜੀ ਤੈ ਕਵਨ ਕਤੇਬ ਬਖਾਨੀ ॥**
**ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ ॥੧॥ ਰਹਾਉ ॥**

ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ॥
ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟ ਜਾਈ॥੨॥
ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ॥
ਅਰਧ ਸਰੀਰ ਨਾਰਿ ਨਾ ਛੋਡੈ ਤਾ ਤੇ ਹਿੰਦੂ ਹੀ ਰਹੀਐ॥੩॥
ਛਾਡਿ ਕਤੇਬ ਰਾਮ ਭਜੁ ਬਉਰੇ ਜੁਲਮ ਕਰਤ ਹੈ ਭਾਰੀ॥
ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ॥੪॥ *(ਪੰਨਾ ੪੭੭)*

***ਅਰਥਾਵਲੀ :*** ਕਵਾਦੇ—ਉੱਤਰ ਦੇ। ਭਿਸਤ ਦੋਜਕ—ਸੁਰਗ ਨਰਕ। ਪਾਈ—ਪਾਉਂਦਾ ਹੈ। ਕਤੇਬ ਬਖਾਨੀ—ਕਿਹੜੀ ਕਿਤਾਬ ਵਿਚੋਂ ਇਹ ਗੱਲ ਕਹੀ ਹੈ। ਗੁਨਤ—ਵਿਚਾਰਦੇ ਹੋਏ। ਐਸੇ—ਵਿਅਰਥ ਹੀ। ਸਕਤਿ—ਇਸਤ੍ਰੀ ਦਾ। ਸਨੇਹੁ—ਪ੍ਰੇਮ, ਪਿਆਰ। ਬਦਉਗਾ—ਮੰਨਦਾ, ਸਵੀਕਾਰ ਕਰਦਾ ਕਿ ਸੁੰਨਤ ਕਰਨੀ ਇਕ ਈਸ਼ਵਰੀ ਕਾਰਜ ਹੈ। ਅਰਧ ਸਰੀਰੀ—ਅਰਧਾਂਗਨੀ, ਪਤੀ ਦਾ ਅੱਧਾ ਅੰਗ। ਛੋਡੈ—ਛੱਡਦਾ ਹੈ। ਜੁਲਮ—(ਸੁੰਨਤ ਕਰ ਕੇ) ਪਾਪ ਕਰਦਾ ਹੈਂ। ਪਚਿਹਾਰੀ—ਭਟਕ ਰਹੇ ਹਨ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਮੁਸਲਮਾਨਾਂ ਨੂੰ ਉਪਦੇਸ਼ ਕਰਦੇ ਹੋਏ ਲਿਖਦੇ ਹਨ ਕਿ ਸੁੰਨਤ ਵਰਗੀਆਂ ਰੀਤਾਂ ਅਤੇ ਕਤੇਬਾਂ ਦੀ ਤੋਤਾ-ਰਟਣੀ ਨਾਲ ਪਰਮਾਤਮਾ ਨਹੀ ਮਿਲਦਾ। ਉਸ ਦੀ ਪ੍ਰਾਪਤੀ ਜ਼ੁਲਮ ਕਰਨ ਨਾਲ ਨਹੀ ਸਗੋਂ ਪ੍ਰੇਮਾ-ਭਗਤੀ ਦੇ ਮਾਰਗ ਉਪਰ ਚੱਲਣ ਨਾਲ ਹੁੰਦੀ ਹੈ।

## ਰਾਗੁ ਆਸਾ

ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ॥
ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ॥੧॥
ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ॥
ਤੂੰ ਰਾਮ ਨਾਮੁ ਜਪਿ ਸੋਈ॥੧॥ ਰਹਾਉ॥
ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ॥
ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ॥੨॥
ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ॥
ਲਟ ਛਿਟਕਾਣੇ ਤਿਰੀਆ ਰੋਵੈ ਹੰਸੁ ਇਕੇਲਾ ਜਾਈ॥੩॥
ਕਹਤ ਕਬੀਰ ਸੁਨਹੁ ਰੇ ਸੰਤਹੁ ਭੈ ਸਾਗਰ ਕੈ ਤਾਈ॥
ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ॥੪॥ *(ਪੰਨੇ ੪੭੭-੭੮)*

***ਅਰਥਾਵਲੀ :*** ਰੇ ਬਉਰੇ—ਐ ਦੀਵਾਨੇ। ਕਾ ਕੀ—ਕਿਸ ਦੀ। ਕਾ ਕੋ—ਕਿਸ ਦਾ। ਜੋਈ—ਇਸਤ੍ਰੀ ਹੈ। ਘਟ ਫੂਟੇ—ਸਰੀਰ ਰੂਪੀ ਘੜਾ ਟੁੱਟ ਜਾਂਦਾ ਹੈ ਭਾਵ ਮੌਤ ਹੋ ਜਾਂਦੀ ਹੈ। ਦੇਹੁਰੀ—ਦਹਿਲੀਜ਼ 'ਤੇ। ਖਟੀਆ—ਮੰਜੀ, ਅਰਥੀ। ਲਟ ਛਿਟਕਾਏ—ਲਟਾਂ ਖੋਲ੍ਹ ਕੇ। ਤਿਰੀਆ—ਇਸਤ੍ਰੀ। ਹੰਸੁ ਇਕੇਲਾ ਜਾਈ—ਜੀਵਾਤਮਾ ਨੂੰ ਇਕੱਲਿਆਂ ਜਾਣਾ ਪੈਂਦਾ ਹੈ। ਭੈ ਸਾਗਰ ਕੈ ਤਾਈ—ਸੰਸਾਰ ਸਮੁੰਦਰ ਤਕ।





 

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਨੇ ਮੌਤ ਉਪਰੰਤ ਜੀਵ ਦੀ ਹੋਣੀ ਦਾ ਹਾਲ ਬਿਆਨ ਕੀਤਾ ਹੈ। ਜਦੋਂ ਤਕ ਦੀਵੇ ਵਿਚ ਤੇਲ ਹੈ ਅਤੇ ਸਾਹਾਂ ਦੀ ਬੱਤੀ ਜਗਦੀ ਹੈ ਤਦੋਂ ਤਕ ਹੀ ਸਾਰਾ ਸੰਸਾਰ ਦਿਖਾਈ ਦਿੰਦਾ ਹੈ। ਤੇਲ ਦੇ ਖ਼ਤਮ ਹੁੰਦਿਆਂ ਹੀ ਦੀਵਾ ਬੁਝ ਜਾਂਦਾ ਹੈ ਅਤੇ ਮਨੁੱਖ ਦੀ ਮ੍ਰਿਤੂ ਹੋ ਜਾਂਦੀ ਹੈ। ਮੌਤ ਉਪਰੰਤ ਕੋਈ ਉਸ ਨੂੰ ਇਕ ਪਲ ਲਈ ਵੀ ਘਰ ਰੱਖਣ ਵਾਸਤੇ ਤਿਆਰ ਨਹੀ ਹੁੰਦਾ ਬਲਕਿ ਹਰ ਪਾਸੇ 'ਕੱਢੋ, ਕੱਢੋ' ਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਹਨ। ਸੋ ਮਨੁੱਖ ਨੂੰ ਰਾਮ-ਨਾਮ ਜਪ ਕੇ ਆਪਣਾ ਜੀਵਨ ਸਫਲ ਕਰ ਲੈਣਾ ਚਾਹੀਦਾ ਹੈ।

## ਰਾਗੁ ਆਸਾ

**ਸੁਤ ਅਪਰਾਧ ਕਰਤੇ ਹੈ ਜੇਤੇ ॥**
**ਜਨਨੀ ਚੀਤਿ ਨ ਰਾਖਸਿ ਤੇਤੇ ॥੧॥**
**ਰਾਮਈਆ ਹਉ ਬਾਰਿਕੁ ਤੇਰਾ ॥**
**ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ ਰਹਾਉ ॥**
**ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥**
**ਤਾ ਭੀ ਚੀਤਿ ਨ ਰਾਖਸਿ ਮਾਇਆ ॥੨॥**
**ਚਿੰਤ ਭਵਨਿ ਮਨੁ ਪਰਿਓ ਹਮਾਰਾ ॥**
**ਨਾਮ ਬਿਨਾ ਕੈਸੇ ਉਤਰਸਿ ਪਾਰਾ ॥੩॥**
**ਦੇਹਿ ਬਿਮਲ ਮਤਿ ਸਦਾ ਸਰੀਰਾ ॥**
**ਸਹਜਿ ਸਹਜਿ ਗੁਨ ਰਵੈ ਕਬੀਰਾ ॥੪॥** *(ਪੰਨਾ ੪੭੮)*

***ਅਰਥਾਵਲੀ :*** ਸੁਤੁ—ਪੁੱਤਰ। ਅਪਰਾਧ—ਗ਼ਲਤੀਆਂ, ਗੁਨਾਹ। ਜੇਤੇ—ਜਿੰਨੇ ਵੀ। ਜਨਨੀ—ਮਾਤਾ। ਰਾਮਈਆ—ਹੇ ਰਾਮ। ਬਾਰਿਕੁ—ਬੱਚਾ। ਖੰਡਸਿ—ਦੂਰ ਕਰਦਾ। ਕ੍ਰੋਪ—ਗ਼ੁੱਸਾ। ਧਾਇਆ—ਪੁੱਤਰ ਘਰ ਤੋਂ ਦੌੜ ਜਾਵੇ। ਮਾਇਆ—ਮਾਤਾ। ਚਿੰਤ ਭਵਨਿ—ਚਿੰਤਾ ਦੀ ਘੁੰਮਣਘੇਰੀ ਵਿਚ। ਪਰਿਓ—ਫਸਿਆ ਹੋਇਆ ਹੈ। ਬਿਮਲ ਮਨ—ਨਿਰਮਲ, ਉੱਜਲ ਬੁੱਧੀ। ਰਵੈ—ਉਚਾਰਨ/ਸਿਮਰਨ ਕਰਦਾ ਹੈ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਪਰਮਾਤਮਾ ਅੱਗੇ ਬੇਨਤੀ ਕਰਦੇ ਹਨ ਕਿ ਉਹ ਉਸ ਦੇ ਅਪਰਾਧਾਂ ਨੂੰ ਖਿਮਾ ਕਰ ਦੇਵੇ ਅਤੇ ਆਪਣੇ ਨਾਮ ਦੀ ਦਾਤ ਦੇ ਕੇ ਉਸ ਨੂੰ ਭਵਜਲ ਤੋਂ ਪਾਰ ਲੰਘਾ ਦੇਵੇ। ਨਾਮ ਦੀ ਪ੍ਰਾਪਤੀ ਨਾਲ ਹੀ ਮਨ ਅਡੋਲ ਅਵਸਥਾ ਵਿਚ ਰਹਿੰਦਾ ਹੈ ਅਤੇ ਇਸੇ ਸਹਿਜ ਅਵਸਥਾ ਵਿਚ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ।

## ਰਾਗੁ ਆਸਾ

**ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ ॥**
**ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ ॥੧॥**
**ਅਹਿਰਖ ਵਾਦੁ ਨਾ ਕੀਜੈ ਰੇ ਮਨ ॥**
**ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥੧॥ ਰਹਾਉ ॥**

ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥
ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ॥੩॥
ਹਰਿ ਜਨੁ ਊਤਮੁ ਭਗਤਿ ਸਦਾਵੈ ਆਗਿਆ ਮਨਿ ਸੁਖੁ ਪਾਈ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ॥੪॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ॥
ਚਿਰਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ॥੫॥ *(ਪੰਨੇ ੪੭੯-੮੦)*

***ਅਰਥਾਵਲੀ :*** ਕਾਹੂ—ਕਿਸੇ ਨੂੰ। ਪਾਟ ਪਟੰਬਰ—ਰੇਸ਼ਮੀ ਵਸਤਰ। ਪਲਘ ਨਿਵਾਰਾ—ਨਵਾਰੀ ਪਲੰਘ। ਗਰੀ ਗੋਦਰੀ—ਗਲੀ ਸੜੀ ਗੋਦੜੀ। ਖਾਨ ਪਰਾਰਾ—ਘਾਹ ਫੂਸ (ਪਰਾਲੀ) ਦਾ ਬਣਿਆ ਹੋਇਆ ਘਰ। ਅਹਿਰਖੁ ਵਾਦ—ਈਰਖਾ ਦਾ ਬਚਨ। ਸੁਕ੍ਰਿਤੁ—ਚੰਗੀ ਕਰਨੀ, ਪਵਿੱਤਰ ਜੀਵਨ। ਬਾਨੀ—ਰੰਗ। ਮੁਕਤਾਹਲ—ਮੋਤੀਆਂ ਦੇ ਹਾਰ। ਬਿਆਧਿ—ਰੋਗ, ਬੀਮਾਰੀਆਂ। ਮੁਗਧੁ—ਮੂਰਖ, ਅਗਿਆਨੀ। ਮੂੰਡ—ਸਿਰ, ਧੌਣ। ਨਿਬੇਰਾ—ਨਬੇੜਾ, ਫ਼ੈਸਲਾ। ਚਿਰਗਟ—ਸਰੀਰ ਰੂਪੀ ਪਿੰਜਰਾ। ਫਾਰਿ—ਤੋੜ ਕੇ। ਚਟਾਰਾ—ਚਿੜੀ, ਜੀਵਾਤਮਾ। ਤਰੀ ਤਾਗਰੀ—ਰੱਸੀਆਂ, ਤਣੀਆਂ ਹੋਈਆਂ ਨਾੜੀਆਂ ਆਦਿਕ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਫ਼ੁਰਮਾਉਂਦੇ ਹਨ ਕਿ 'ਮੇਰੀ ਮੇਰੀ' ਕਰਨਾ ਛੱਡ ਦੇਣ ਨਾਲ ਹੀ ਇਨਸਾਨ ਨੂੰ ਸੁਖ ਅਤੇ ਸ਼ਾਂਤੀ ਦੀ ਪ੍ਰਾਪਤੀ ਹੋ ਸਕਦੀ ਹੈ। ਧਨ ਅਤੇ ਪਦਾਰਥ ਇਥੇ ਹੀ ਪਏ ਰਹਿ ਜਾਂਦੇ ਹਨ ਅਤੇ ਮੌਤ ਦੇ ਉਪਰੰਤ ਇਨਸਾਨ ਨੂੰ ਖ਼ਾਲੀ ਹੱਥ ਹੀ ਪਰਮਾਤਮਾ ਪਾਸ ਜਾਣਾ ਪੈਂਦਾ ਹੈ।

## ਰਾਗੁ ਆਸਾ

ਲੰਕਾ ਸਾ ਕੋਟੁ ਸਮੁੰਦ ਸੀ ਖਾਈ॥
ਤਿਹ ਰਾਵਨ ਘਰ ਖਬਰਿ ਨ ਪਾਈ॥੧॥
ਕਿਆ ਮਾਗਉ ਕਿਛੁ ਥਿਰੁ ਨ ਰਹਾਈ॥
ਦੇਖਤ ਨੈਨ ਚਲਿਓ ਜਗੁ ਜਾਈ॥੧॥ ਰਹਾਉ॥
ਇਕੁ ਲਖੁ ਪੂਤ ਸਵਾ ਲਖੁ ਨਾਤੀ॥
ਤਿਹ ਰਾਵਨ ਘਰਿ ਦੀਆ ਨ ਬਾਤੀ॥੨॥
ਚੰਦੁ ਸੂਰਜੁ ਜਾ ਕੇ ਤਪਤ ਰਸੋਈ॥
ਬੈਸੰਤਰੁ ਜਾ ਕੇ ਕਪਰੇ ਧੋਈ॥੩॥
ਗੁਰਮਤਿ ਰਾਮੈ ਨਾਮਿ ਬਸਾਈ॥
ਅਸਥਿਰੁ ਰਹੈ ਨਾ ਕਤਹੂੰ ਜਾਈ॥੪॥
ਕਹਤ ਕਬੀਰ ਸੁਨਹੁ ਰੇ ਲੋਈ॥
ਰਾਮ ਨਾਮ ਬਿਨੁ ਮੁਕਤਿ ਨ ਹੋਈ॥੫॥ *(ਪੰਨਾ ੪੮੧)*



 

ਵਰਗਾ ਡੂੰਘਾ ਖਾਈ। ਥਿਰ—ਸਥਾਈ। ਨਾਤੀ—ਪੋਤਰ ਦੋਹਤਰ। ਬਾਤੀ—ਰੋਸ਼ਨੀ ਕਰਨ ਵਾਲੀ ਬੱਤੀ। ਤਪਤ—ਅਗਨੀ ਪ੍ਦਾਨ ਕਰਦੇ ਸਨ। ਕਪਰੇ—ਕੱਪੜੇ, ਵਸਤਰ। ਗੁਰਮਤਿ—ਗੁਰੂ ਦੀ ਮਤਿ ਦੁਆਰਾ। ਕਤਹੂੰ—ਕਿਧਰੇ ਵੀ। ਲੋਈ—ਐ ਲੋਕੋ!

***ਭਾਵ ਅਰਥ :*** ਲੋਕਾਂ ਦੇ ਜੋ ਆਮ ਖ਼ਿਆਲ ਰਾਵਣ ਦੇ ਵਡੱਪਣ ਬਾਬਤ ਬਣੇ ਹੋਏ ਹਨ, ਉਨ੍ਹਾਂ ਦਾ ਹਵਾਲਾ ਦੇ ਕੇ ਕਬੀਰ ਜੀ ਕਹਿੰਦੇ ਹਨ ਕਿ ਰਾਵਣ ਵਰਗੇ ਸ਼ਕਤੀਸ਼ਾਲੀ ਆਦਮੀਆਂ ਨੂੰ ਵੀ ਆਖ਼ਰ ਜਾਣਾ ਪੈਂਦਾ ਹੈ। ਇਸ ਦੁਨੀਆਂ ਵਿਚ ਸਥਿਰ ਅਤੇ ਅਬਿਨਾਸ਼ੀ ਕੁਝ ਨਹੀਂ ਹੈ। ਇਸ ਲਈ ਪ੍ਭੂ ਦੇ ਨਾਮ ਸਿਮਰਨ ਤੋਂ ਬਿਨਾਂ ਗਤਿ ਨਹੀ ਹੋ ਸਕੇਗੀ।

## ਰਾਗੁ ਆਸਾ

**ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ॥**
**ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ॥੧॥**
**ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ॥**
**ਕਿਨ ਬਿਧਿ ਰਹਨਿ ਰਹਉ ਰੇ॥**
**ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ॥੧॥ ਰਹਾਉ॥**
**ਬਾਪੁ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ॥**
**ਬਡੇ ਭਾਈ ਕੈ ਜਬ ਸੰਗਿ ਹੋਤੀ ਤਬ ਹਉ ਨਾਹ ਪਿਆਰੀ॥੨॥**
**ਕਹਤੁ ਕਬੀਰ ਪੰਚ ਕੋ ਝਗਰਾ ਝਗਰਤ ਜਨਮ ਗਵਾਇਆ॥**
**ਝੂਠੀ ਮਾਇਆ ਸਭੁ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ॥੩॥**

*(ਪੰਨਾ ੪੮੨)*

***ਅਰਥਾਵਲੀ :*** ਸਾਸੁ—ਅਵਿੱਦਿਆ ਰੂਪੀ ਸੱਸ। ਸਸੁਰ—ਅਗਿਆਨ ਰੂਪੀ ਸਹੁਰਾ। ਜੇਠ—ਧਰਮ ਰਾਜ। ਸਖੀ ਸਹੇਲੀ—ਸੰਤ ਜਨ। ਨਨਦ—ਇੰਦਰੀਆਂ ਰੂਪੀ ਰੂਪੀ ਨਿਨਾਣਾਂ। ਦੇਵਰ—ਵਿਚਾਰ ਰੂਪੀ ਦੇਵਰ। ਬਿਰਹਿ—ਵਿਛੋੜੇ ਵਿਚ। ਗਹੇਲੀ—ਦੁਖ ਨਾਲ ਗ੍ਰਸੀ ਹੋਈ। ਜਰਉ ਰੇ—ਜਲ ਰਹੀ ਹਾਂ। ਰਹਨਿ ਰਹਉ ਰੇ—ਕਿਹੜੀ ਰਹਿਣੀ ਰਹਾਂ ਅਰਥਾਤ ਕਿਵੇਂ ਗੁਜ਼ਰਾਨ ਕਰਾਂ ? ਸੇਜੈ ਰਮਤੁ—ਹਿਰਦੇ ਦੀ ਸੇਜ ਉਪਰ ਵੱਸ ਰਿਹਾ ਹੈ। ਪੇਖਉ—ਵੇਖਦਾ। ਕਾ ਸਿਉ—ਕਿਸ ਨੂੰ। ਸਾਵਕਾ—ਸਕਾ। ਬਾਪ—ਸਰੀਰ ਰੂਪੀ ਪਿਤਾ। ਲਰਾਈ—ਲੜਾਈ। ਸਦ—ਸਦਾ ਹੀ। ਮਤਵਾਰੀ—ਝੱਲੀ ਹੋਈ ਰਹੀ ਹੈ। ਬਡੇ ਭਾਈ—ਪਰਮਾਤਮਾ। ਨਾਹ—ਪਤੀ ਨੂੰ। ਪੰਚ ਕੋ—ਕਾਮਾਦਿਕ ਪੰਜਾਂ ਤੱਤਾਂ ਨੂੰ। ਰਮਤ—ਜਪ ਕੇ।

***ਭਾਵ ਅਰਥ :*** ਇਸ ਸ਼ਬਦ ਰਾਹੀਂ ਕਬੀਰ ਜੀ ਨੇ ਮਾਇਆ-ਵੇੜ੍ਹੀ ਜੀਵ ਰੂਪ ਇਸਤ੍ਰੀ ਦੇ ਦਰਦ ਨੂੰ ਬਿਆਨ ਕੀਤਾ ਹੈ। ਕਬੀਰ ਜੀ ਅਨੁਸਾਰ ਜੀਵ ਮਾਇਆ ਦੇ ਚੱਕਰ ਵਿਚ ਫਸ ਕੇ ਦੁਖੀ ਰਹਿੰਦਾ ਹੈ। ਰਾਮ ਦੇ ਸਿਮਰਨ ਦੁਆਰਾ ਹੀ ਉਸ ਦੇ ਦੁਖਾਂ ਦਾ ਨਿਵਾਰਨ ਹੋ ਸਕਦਾ ਹੈ। ਇਸ ਸ਼ਬਦ ਦੀ ਹੋਰ ਵਿਆਖਿਆ ਲਈ ਗੁਰੂ ਨਾਨਕ ਦੇਵ ਜੀ ਨੇ ਵੀ ਆਸਾ ਰਾਗ ਵਿਚ ਇਸੇ ਭਾਵ ਭੂਮੀ ਉਪਰ ਇਕ ਸ਼ਬਦ ਰਚਿਆ ਹੈ : ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ॥



 

## ਰਾਗੁ ਆਸਾ

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮ ਅਯਾਨਾ ॥੧॥
ਪੂਜਹੁ ਰਾਮੁ ਏਕੁ ਹੀ ਦੇਵਾ ॥
ਸਾਚਾ ਨਾਵਣੁ ਗੁਰ ਕੀ ਸੇਵਾ ॥੧॥ ਰਹਾਉ ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥੨॥
ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥੩॥
ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ ॥
ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ ॥੪॥ *(ਪੰਨਾ ੪੮੪)*

***ਅਰਥਾਵਲੀ :*** ਅੰਤਰਿ ਮੈਲ—ਆਤਮਿਕ ਮਲੀਨਤਾ। ਬੈਕੁੰਠ—ਸੁਰਗ। ਪਤੀਣੇ—ਤਸੱਲੀ ਦੇਣ ਨਾਲ। ਮਜਨਿ—ਇਸ਼ਨਾਨ ਕਰਨ ਨਾਲ। ਗਤਿ—ਮੁਕਤੀ। ਮੇਂਡੁਕ—ਡੱਡੂ। ਜੋਨੀ—ਜੂਨਾਂ, ਆਵਾਗਵਣ। ਕਠੋਰ—ਸਖ਼ਤ, ਪਾਪੀ। ਬਾਂਚਿਆ ਜਾਈ—ਬਚ ਸਕਣਾ। ਹਾੜੰਬੈ—ਮਗਹਰ ਦੇਸ਼, ਜਿਥੇ ਮਰਨ ਕਰਕੇ ਖੋਤੇ ਦੀ ਜੂਨ ਪ੍ਰਾਪਤ ਹੁੰਦੀ ਹੈ। ਸਗਲੀ—ਸਾਰੇ। ਸੈਨ—ਸੰਗੀ ਸਾਥੀ। ਬਾਵਰਿਆ—ਅਗਿਆਨੀ, ਮੂਰਖ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਤੀਰਥ ਇਸ਼ਨਾਨ ਦੀ ਨਿਸਫਲਤਾ ਦੇ ਪ੍ਰਸੰਗ ਨੂੰ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਜਿਤਨੀ ਦੇਰ ਤਕ ਮਨ ਉਪਰੋਂ ਵਿਕਾਰਾਂ ਦੀ ਮੈਲ ਨਹੀ ਉਤਰ ਜਾਂਦੀ, ਉਤਨੀ ਦੇਰ ਤੀਰਥ ਇਸ਼ਨਾਨ ਦਾ ਕੀ ਲਾਭ ? ਰਾਮ ਨਾਮ ਦਾ ਸਿਮਰਨ ਹੀ ਸੱਚਾ ਤੀਰਥ ਇਸ਼ਨਾਨ ਹੈ ਅਤੇ ਇਸੇ ਨਾਲ ਆਵਾਗਵਣ ਦੇ ਬੰਧਨ ਟੁੱਟਦੇ ਹਨ।



## ਰਾਗੁ ਗੂਜਰੀ

ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥
ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥੧॥
ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥
ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥੧॥ ਰਹਾਉ ॥
ਜਬ ਲਗੁ ਤਾਗਾ ਬਾਹਉ ਬੇਹੀ ॥
ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥
ਓਛੀ ਮਤਿ ਮੇਰੀ ਜਾਤਿ ਜੁਲਾਹਾ ॥
ਹਰਿ ਕਾ ਨਾਮੁ ਲਹਿਓ ਮੈ ਲਾਹਾ ॥੩॥
ਕਹਤ ਕਬੀਰ ਸੁਨਹੁ ਮੇਰੀ ਮਾਈ ॥
ਹਮਰਾ ਇਨ ਕਾ ਦਾਤਾ ਏਕੁ ਰਘੁਰਾਈ ॥੪॥ *(ਪੰਨਾ ੫੨੪)*

***ਅਰਥਾਵਲੀ :*** ਮੁਸਿ ਮੁਸਿ—ਡੁਸਕ ਡੁਸਕ ਕੇ। ਬਾਰਿਕ—ਬੱਚਾ, ਬੇਟਾ। ਰਘੁਰਾਈ—ਹੇ ਪਰਮਾਤਮਾ! ਤਜਿਓ—ਛੱਡ ਦਿੱਤਾ ਹੈ। ਬਾਹਉ—ਪਾਉਂਦਾ ਹਾਂ। ਬੇਹੀ—ਨਾਲ ਦੇ ਛੇਕ ਵਿਚ। ਬਿਸਰੈ—ਭੁੱਲ ਜਾਂਦਾ ਹੈ। ਸਨੇਹੀ—ਪਿਆਰਾ। ਓਛੀ—ਤੁੱਛ। ਲਹਿਓ ਮੈ ਲਾਹਾ—ਲਾਭ ਦੇਣ ਵਾਲਾ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲਿਆ ਹੈ। ਇਨ ਕਾ—ਇਨ੍ਹਾਂ ਬੱਚਿਆਂ ਦਾ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਦੁਨੀਆਂ ਦੇ ਜੰਜਾਲਾਂ ਤੋਂ ਮੁਕਤੀ ਦੇ ਪ੍ਰਸੰਗ ਨੂੰ ਪੇਸ਼ ਕਰਦੇ ਹਨ। ਆਪ ਕਹਿੰਦੇ ਹਨ ਕਿ ਜੁਲਾਹੇ ਵਰਗੇ ਹੋਛੀ ਜ਼ਾਤ ਵਿਚ ਜਨਮ ਲੈਣ ਦੇ ਬਾਵਜੂਦ ਵਿਅਕਤੀ ਪਰਮਾਤਮਾ ਦੇ ਨਾਮ ਰੂਪੀ ਦਾਤ ਦਾ ਲਾਭ ਪ੍ਰਾਪਤ ਕਰ ਸਕਦਾ ਹੈ। ਉਹ ਬੰਦੇ ਦਾ ਉੱਧਾਰ ਕਰਨ ਸਮੇਂ ਉਸ ਦੀ ਜ਼ਾਤ ਨੂੰ ਨਹੀਂ ਨਿਰਖਦਾ-ਪਰਖਦਾ ਬਲਕਿ ਉਸ ਦੁਆਰਾ ਕੀਤੇ ਸ਼ੁਭ ਕੰਮਾਂ ਉਪਰ ਆਪਣੀ ਨਜ਼ਰ ਰੱਖਦਾ ਹੈ।

## ਰਾਗੁ ਸੋਰਠਿ

**ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥**
**ਓਹਿ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ॥੧॥**
**ਮਨ ਰੇ ਸੰਸਾਰੁ ਅੰਧ ਗਹੇਰਾ॥**
**ਚਹੁ ਦਿਸ ਪਸਰਿਓ ਹੈ ਜਮ ਜੇਵਰਾ॥੧॥ ਰਹਾਉ॥**
**ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ॥**
**ਜਟਾ ਧਾਰਿ ਧਾਰਿ ਜੋਗੀ ਮੂਏ ਤੇਰਿ ਗਤਿ ਇਨਹਿ ਨ ਪਾਈ॥੨॥**
**ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ॥**
**ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ॥੩॥**
**ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ॥**
**ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ॥੪॥**

*(ਪੰਨਾ ੬੫੪)*

***ਅਰਥਾਵਲੀ :*** ਸਿਰੁ ਨਾਈ—ਸਿਰ ਨੀਵਾਂ ਕਰਕੇ, ਨਮਾਜ਼ਾਂ ਪੜ੍ਹ ਕੇ। ਜਾਰੇ—ਸਾੜ ਦਿੰਦੇ ਹਨ (ਹਿੰਦੂ)। ਗਾਡੇ—ਦੱਬ ਦਿੰਦੇ ਹਨ (ਮੁਸਲਮਾਨ)। ਗਹੇਰਾ—ਗ੍ਰਸਿਆ ਹੋਇਆ ਹੈ। ਜੇਵਰਾ—ਯਮਦੂਤਾਂ ਦੀ ਫਾਹੀ। ਕਬਿਤ—ਕਵਿਤਾਵਾਂ। ਕਬਿਤਾ—ਕਵੀ, ਕਵੀਸ਼ਰ। ਕਪੜ—ਭੇਖਾਧਾਰੀ। ਕੇਦਾਰੈ—ਕੇਦਾਰਨਾਥ ਤੀਰਥ ਉਪਰ ਜਾ ਕੇ। ਦਰਬ ਸੰਚਿ—ਧਨ ਇਕੱਠਾ ਕਰ ਕੇ। ਕੰਚਨ—ਸੋਨਾ। ਬਿਗੂਤੇ—ਖੁਆਰ ਹੋਏ ਹਨ। ਨਿਰਖਿ ਸਰੀਰਾ—ਇਹ ਸਰੀਰ ਦਾ ਨਿਰਣਾ ਕਰਕੇ।

***ਭਾਵ ਅਰਥ :*** ਕਬੀਰ ਜੀ ਅਨੁਸਾਰ ਇਹ ਸੰਸਾਰ ਮਾਇਆ ਦੇ ਅਨ੍ਹੇਰੇ ਵਿਚ ਗ੍ਰਸਿਆ ਹੋਇਆ ਹੈ। ਚਾਰੇ ਪਾਸੇ ਜਮਦੂਤ ਦੀ ਰੱਸੀ ਹਵਾ ਵਿਚ ਲਹਿਰਾਉਂਦੀ ਹੋਈ ਨਜ਼ਰ ਆਉਂਦੀ ਹੈ। ਹਿੰਦੂ ਅਤੇ ਤੁਰਕ ਦੋਵੇਂ ਧਾਰਮਿਕ ਆਡੰਬਰਵਾਦ ਵਿਚ ਫਸ ਕੇ ਆਪਣੇ ਜੀਵਨ ਨੂੰ ਵਿਅਰਥ ਗੁਆ ਰਹੇ ਹਨ। ਸਿਮਰਨ ਤੋਂ ਬਿਨਾਂ ਜੀਵਨ ਵਿਅਰਥ ਹੈ।





 

## ਰਾਗੁ ਸੋਰਠਿ

ਭੂਖੇ ਭਗਤਿ ਨ ਕੀਜੈ ॥
ਯਹ ਮਾਲਾ ਅਪਨੀ ਲੀਜੈ ॥
ਹਉ ਮਾਂਗਉ ਸੰਤਨ ਰੇਨਾ ॥
ਮੈ ਨਾਹੀ ਕਿਸੀ ਕਾ ਦੇਨਾ ॥੧॥
ਮਾਧੋ ਕੈਸੀ ਬਨੈ ਤੁਮ ਸੰਗੇ ॥
ਆਪਿ ਨ ਦੇਹੁ ਤ ਲੇਵਹੁ ਮੰਗੇ ॥ ਰਹਾਉ ॥
ਦੁਇ ਸੇਰ ਮਾਂਗਉ ਚੂਨਾ ॥
ਪਾਉ ਘੀਉ ਸੰਗਿ ਲੂਨਾ ॥
ਅਧ ਸੇਰ ਮਾਂਗਉ ਦਾਲੇ ॥
ਮੋ ਕਉ ਦੋਨਉ ਵਖਤ ਜਿਵਾਲੇ ॥੨॥
ਖਾਟ ਮਾਂਗਉ ਚਉਪਾਈ ॥
ਸਿਰਹਾਨਾ ਅਵਰ ਤੁਲਾਈ ॥
ਊਪਰ ਕਉ ਮਾਂਗਉ ਖੀਂਧਾ ॥
ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥
ਮੈ ਨਾਹੀ ਕੀਤਾ ਲਬੋ ॥
ਇਕੁ ਨਾਉ ਤੇਰਾ ਮੈ ਫਬੋ ॥
ਕਹਿ ਕਬੀਰ ਮਨੁ ਮਾਨਿਆ ॥
ਮਨੁ ਮਾਨਿਆ ਤਉ ਹਰਿ ਜਾਨਿਆ ॥੪॥ *(ਪੰਨਾ ੬੫੬)*

***ਅਰਥਾਵਲੀ :*** ਸੰਤਨ ਰੇਨਾ—ਸੰਤਾਂ ਦੀ ਚਰਨ ਧੂੜ। ਸੰਗੇ—ਸੰਗ ਸ਼ਰਮ ਕਰਨ ਨਾਲ। ਚੂਨਾ—ਆਟਾ। ਜਿਵਾਲੇ—ਦੋਵੇਂ ਵਕਤ ਖਾਣ ਨੂੰ ਦੇਹ। ਖਾਟ—ਮੰਜੀ। ਚਉਪਾਈ—ਚਾਰ ਪੈਰਾਂ ਵਾਲੀ। ਖੀਂਧਾ—ਰਜ਼ਾਈ। ਥੀਂਧਾ—ਰੱਜ (ਪ੍ਰਸੰਨ ਹੋ) ਕੇ। ਲਬੋ—ਲਾਲਚ। ਫਬੋ—ਚੰਗਾ ਲੱਗਿਆ ਹੈ।

***ਭਾਵ ਅਰਥ :*** ਜਦੋਂ ਤਕ ਮਨੁੱਖ ਦਾ ਮਨ ਤ੍ਰਿਸ਼ਨਾ ਦੇ ਅਧੀਨ ਹੈ, ਉਦੋਂ ਤਕ ਪਰਮਾਤਮਾ ਦੀ ਭਗਤੀ ਨਹੀ ਕੀਤੀ ਜਾ ਸਕਦੀ। ਤ੍ਰਿਸ਼ਨਾ ਤੇ ਭਗਤੀ ਦਾ ਕਦੇ ਵੀ ਮੇਲ ਨਹੀ ਹੋ ਸਕਦਾ।

ੴ ਸਤਿਗੁਰ ਪ੍ਰਸਾਦਿ ॥

## ਰਾਗੁ ਸੂਹੀ ਕਬੀਰ ਜੀ

ਥਰਹਰ ਕੰਪੈ ਬਾਲਾ ਜੀਉ ॥
ਨਾ ਜਾਨਉ ਕਿਆ ਕਰਸੀ ਪੀਉ ॥੧॥
ਰੈਨਿ ਗਈ ਮਤ ਦਿਨੁ ਭੀ ਜਾਇ ॥
ਭਵਰ ਗਏ ਬਗ ਬੈਠੇ ਆਇ ॥੧॥ ਰਹਾਉ ॥
ਕਾਚੈ ਕਰਵੈ ਰਹੈ ਨ ਪਾਨੀ ॥
ਹੰਸੁ ਚਲਿਆ ਕਾਇਆ ਕੁਮਲਾਨੀ ॥੨॥

 

ਕੁਆਰ ਕੰਨਿਆ ਜੈਸੇ ਕਰਤ ਸੀਗਾਰਾ॥
ਕਿਉ ਰਲੀਆ ਮਾਨੈ ਬਾਝੁ ਭਤਾਰਾ॥੩॥
ਕਾਗ ਉਡਾਵਤ ਭੁਜਾ ਪਿਰਾਨੀ॥
ਕਹਿ ਕਬੀਰ ਇਹ ਕਥਾ ਸਿਰਾਨੀ॥੪॥ (ਪੰਨਾ ੭੯੨)

***ਅਰਥਾਵਲੀ :*** ਥਰਹਰ ਕੰਪੈ—ਥਰਥਰ ਕੰਬਦੀ ਹੈ। ਬਾਲਾ—ਜੀਵ ਰੂਪੀ ਇਸਤ੍ਰੀ। ਜੀਉ—ਐ ਜੀਵ! ਪੀਉ—ਪਤੀ ਪਰਮੇਸ਼ਰ। ਰੈਨਿ—ਜਵਾਨੀ ਦੀ ਅਵਸਥਾ। ਦਿਨੁ—ਬਿਰਧ ਅਵਸਥਾ। ਭਵਰ—ਸਿਰ ਦੇ ਕਾਲੇ ਕੇਸ। ਬਗ—ਬਗਲੇ (ਚਿੱਟੇ ਕੇਸ)। ਕਰਵੈ—ਕੁੱਜੇ ਵਿਚ। ਪਾਨੀ—ਸੁਆਸ ਰੂਪੀ ਜਲ। ਹੰਸੁ—ਜੀਵ। ਕੁਆਰ ਕੰਨਿਆ—ਕੁਆਰੀ ਕੁੜੀ। ਰਲੀਆ—ਖ਼ੁਸ਼ੀਆਂ। ਕਾਗ—ਕਾਂ। ਉਡਾਵਤ—ਉਡਾਉਂਦਿਆਂ ਹੋਇਆ। ਭੁਜਾ ਪਿਰਾਨੀ—ਬਾਹਾਂ ਵਿਚ ਪੀੜ ਹੋਣ ਲੱਗ ਪਈ ਹੈ। ਇਹ ਕਥਾ—ਇਸ ਉਮਰ ਦੀ ਕਹਾਣੀ। ਸਿਰਾਨੀ—ਖ਼ਤਮ ਹੋ ਗਈ ਹੈ।

***ਭਾਵ ਅਰਥ :*** ਜੀਵ ਰੂਪੀ ਇਸਤ੍ਰੀ ਪਤੀ-ਪਰਮਾਤਮਾ ਨਾਲ ਸੰਜੋਗ ਹੋਣ ਤੋਂ ਪਹਿਲਾਂ ਥਰਥਰ ਕੰਬਦੀ ਹੈ ਕਿਉਂਕਿ ਉਸ ਨੂੰ ਪਤਾ ਨਹੀ ਹੁੰਦਾ ਕਿ ਉਹ ਉਸ ਨਾਲ ਕਿਹੋ ਜਿਹਾ ਸਲੂਕ ਕਰੇਗਾ। ਸਿਮਰਨ ਤੋਂ ਬਿਨਾਂ ਉਮਰ ਗਵਾ ਕੇ ਆਖ਼ਰ ਨੂੰ ਪਛਤਾਉਣਾ ਹੀ ਪੈਂਦਾ ਹੈ।

## ਸੂਹੀ ਕਬੀਰ ਜੀਉ ਲਲਿਤ

ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ॥
ਜਰਾ ਹਾਕਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ॥੧॥
ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ॥
ਬਿਰਥਾ ਜਨਮੁ ਗਵਾਇਆ॥੧॥ ਰਹਾਉ॥
ਤਬ ਲਗੁ ਪ੍ਰਾਨੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ॥
ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ॥੨॥
ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ॥
ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ॥੩॥
ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ॥
ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ ਢਾਲਿ ਜੁ ਜਾਨਹਿ ਪਾਸਾ॥੪॥
(ਪੰਨਾ ੭੯੩)

***ਅਰਥਾਵਲੀ :*** ਨੈਨ—ਅੱਖਾਂ। ਸ੍ਰਵਨ—ਕੰਨ। ਜਰਾ—ਬੁਢੇਪੇ ਨੇ। ਹਾਕ ਦੀ—ਆਵਾਜ਼ ਦਿੱਤੀ। ਸਭ ਮਤਿ ਥਾਕੀ—ਅਕਲ ਟਿਕਾਣੇ ਨਾ ਰਹੀ। ਬਾਵਰੇ—ਅਗਿਆਨ ਪੁਰਖ। ਸਰੇਵਹੁ—ਸਿਮਰੋ। ਘਟ—ਸਰੀਰ। ਭਾਉ—ਪ੍ਰੇਮ। ਚਉਪੜਿ—ਸ਼ਤਰੰਜ। ਜਿਣਿ—ਜਿੱਤੇ। ਢਾਲੇ ਪਾਸਾ—ਮਨ, ਬਾਣੀ ਅਤੇ ਸਰੀਰ, ਇਹ ਤਿੰਨ ਪਾਸੇ ਹਨ। ਅਬਿਗਤ—ਅਵਿਨਾਸ਼ੀ ਪਰਮਾਤਮਾ।

***ਭਾਵ ਅਰਥ :*** ਜਿਹੜਾ ਮਨੁੱਖ ਪ੍ਰਭੂ ਦੇ ਗਿਆਨ ਬਾਰੇ ਵਿਚਾਰ ਨਹੀਂ ਕਰਦਾ, ਉਹ ਆਪਣਾ ਜੀਵਨ ਵਿਅਰਥ ਹੀ ਗੁਆ ਬੈਠਦਾ ਹੈ। ਕਬੀਰ ਜੀ ਉਪਦੇਸ਼ ਕਰਦੇ ਹਨ ਕਿ

ਜਿਤਨੀ ਦੇਰ ਸਰੀਰ ਵਿਚ ਪ੍ਰਾਣ ਚੱਲਦੇ ਰਹਿੰਦੇ ਹਨ, ਉਤਨੀ ਦੇਰ ਤਕ ਵਿਅਕਤੀ ਨੂੰ ਪਰਮਾਤਮਾ ਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ। ਕਿਉਂਕਿ ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਆਪਣੀ ਸਿਫ਼ਤ ਸਲਾਹ ਵਸਾ ਦਿੰਦਾ ਹੈ, ਉਹ ਮਨੁੱਖ ਜੀਵਨ ਦੀ ਬਾਜ਼ੀ ਜਿੱਤ ਲੈਂਦਾ ਹੈ।

## ਰਾਗੁ ਬਿਲਾਵਲੁ

**ਬਿਦਿਆ ਨ ਪਰਉ ਬਾਦ ਨਹੀ ਜਾਨਉ ॥**
**ਹਰ ਗੁਨ ਕਥਤ ਸੁਨਤ ਬਉਰਾਨੋ ॥੧॥**
**ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ ॥**
**ਮੈ ਬਿਗਰਿਓ ਬਿਗਰੈ ਮਤਿ ਅਉਰਾ ॥੧॥ ਰਹਾਉ ॥**
**ਆਪਿ ਨਾ ਬਉਰਾ ਰਾਮ ਕੀਓ ਬਉਰਾ ॥**
**ਸਤਿਗੁਰੁ ਜਾਰਿ ਗਇਓ ਭ੍ਰਮੁ ਮੋਰਾ ॥੨॥**
**ਮੈ ਬਿਗਰੇ ਅਪਨੀ ਮਤਿ ਖੋਈ ॥**
**ਮੇਰੇ ਭਰਮਿ ਭੂਲਉ ਮਤਿ ਕੋਈ ॥੩॥**
**ਸੋ ਬਉਰਾ ਜੋ ਆਪੁ ਨ ਪਛਾਨੈ ॥**
**ਆਪੁ ਪਛਾਨੈ ਤ ਏਕੈ ਜਾਨੈ ॥੪॥**
**ਅਬਹਿ ਨ ਮਾਤਾ ਸੁ ਕਬਹੁ ਨ ਮਾਤਾ ॥**
**ਕਹਿ ਕਬੀਰ ਰਾਮੈ ਰੰਗਿ ਰਾਤਾ ॥੫॥** *(ਪੰਨਾ ੮੫੫)*

***ਅਰਥਾਵਲੀ :*** ਬਿਦਿਆ ਨ ਪਰਉ—ਵਿਦਿਆ ਨਹੀਂ ਪੜ੍ਹਦਾ। ਬਾਦ—ਵਾਦ ਵਿਵਾਦ। ਬਉਰਾਨੋ—ਦੀਵਾਨਾ ਹੋ ਜਾਂਦਾ ਹਾਂ। ਸੈਆਨੀ—ਸਿਆਣੀ, ਬੁੱਧੀਮਾਨ। ਬਿਗਰਿਓ—ਵਿਗੜ ਗਿਆ ਹਾਂ। ਮਤਿ—ਨਹੀ। ਅਉਰਾ—ਹੋਰ ਕੋਈ। ਜਾਰਿ—ਜਲਾ ਦੇਣਾ। ਖੋਈ—ਗੁਆ ਦਿੱਤੀ ਹੈ। ਮੋਰੇ—ਮੇਰੇ ਵਾਂਗ। ਅਬਹਿ—ਹੁਣ। ਮਾਤਾ—ਮਸਤ ਹੋਇਆ, ਦੀਵਾਨਾ। ਰੰਗਿ ਰਾਤਾ—ਰੰਗ ਵਿਚ ਰੰਗਿਆ ਗਿਆ ਹਾਂ।

***ਭਾਵ ਅਰਥ :*** ਆਤਮਿਕ ਗਿਆਨ ਦੀ ਪ੍ਰਾਪਤੀ ਲਈ ਸ਼ਾਸਤਰਾਂ ਅਤੇ ਧਰਮ-ਗ੍ਰੰਥਾਂ ਦਾ ਗਿਆਨ ਜ਼ਰੂਰੀ ਨਹੀ। ਅਸਲ ਗੱਲ ਤਾਂ ਇਹ ਹੈ ਕਿ ਵਿਅਕਤੀ ਪਰਮਾਤਮਾ ਦੇ ਪ੍ਰੇਮ ਵਿਚ ਰੰਗਿਆ ਰਹੇ। ਜਿਹੜਾ ਮਨੁੱਖ ਉਸ ਦੇ ਪ੍ਰੇਮ ਵਿਚ ਡੁੱਬ ਕੇ ਦੀਵਾਨਾ ਨਹੀਂ ਬਣਦਾ, ਉਸ ਦਾ ਜੀਵਨ ਵਿਅਰਥ ਹੀ ਚਲਾ ਜਾਂਦਾ ਹੈ।

**ੴ ਸਤਿਗੁਰ ਪ੍ਰਸਾਦਿ ॥**

## ਰਾਗੁ ਗੋਂਡ ਕਬੀਰ ਜੀ ਘਰੁ ੧ ॥

**ਸੰਤ ਮਿਲੈ ਕਿਛੁ ਸੁਨੀਐ ਕਹੀਐ ॥**
**ਮਿਲੈ ਅਸੰਤੁ ਮਸਟਿ ਕਰ ਰਹੀਐ ॥੧॥**
**ਬਾਬਾ ਬੋਲਨਾ ਕਿਆ ਕਹੀਐ ॥**
**ਜੈ ਰਾਮ ਨਾਮ ਰਵਿ ਰਹੀਐ ॥੧॥ ਰਹਾਉ ॥**

ਸੰਤਨ ਸਿਉ ਬੋਲੇ ਉਪਕਾਰੀ॥
ਮੂਰਖ ਸਿਉ ਬੋਲੇ ਝਖ ਮਾਰੀ॥੨॥
ਬੋਲਤ ਬੋਲਤ ਬਢਹਿ ਬਿਕਾਰਾ॥
ਬਿਨੁ ਬੋਲੇ ਕਿਆ ਕਰਹਿ ਬੀਚਾਰਾ॥੩॥
ਕਹੁ ਕਬੀਰ ਛੂਛਾ ਘਟੁ ਬੋਲੈ॥
ਭਰਿਆ ਹੋਇ ਸੁ ਕਬਹੁ ਨ ਡੋਲੈ॥੪॥ (ਪੰਨਾ ੮੭੦)

***ਅਰਥਾਵਲੀ :*** ਅਸੰਤ—ਬੇਮੁਖ ਵਿਅਕਤੀ, ਦੁਸ਼ਟ ਪੁਰਖ। ਮਸਟਿ—ਚੁਪ ਕਰ ਜਾਣਾ। ਬੋਲਣਾ ਕਿਆ ਕਹੀਐ—ਕਿਹੋ ਜਿਹੇ ਬਚਨ ਬੋਲਣੇ ਚਾਹੀਦੇ ਹਨ। ਰਵਿ—ਮਿਲ ਜਾਣਾ। ਝਖ ਮਾਰੀ—ਸਮਾਂ ਨਸ਼ਟ ਕੀਤਾ। ਬਢਹਿ ਬਿਕਾਰਾ—ਵਿਕਾਰ ਵਧ ਜਾਂਦੇ ਹਨ। ਬੀਚਾਰਾ—ਵਿਚਾਰ ਕਰਨਾ। ਛੂਛਾ—ਊਣਾ, ਅਧੂਰਾ। ਘਟੁ—ਘੜਾ।

***ਭਾਵ ਅਰਥ :*** ਸੰਤਾਂ ਦੀ ਸੰਗਤ ਵਿਚ ਰਹਿਣ ਨਾਲ ਚੰਗੇ ਸੰਸਕਾਰ ਬਣਦੇ ਹਨ। ਪਰੰਤੂ ਬੁਰੇ ਆਦਮੀ ਦੀ ਸੰਗਤ ਕੁਮਾਰਗ ਉਪਰ ਪਾਉਂਦੀ ਹੈ। ਇਸ ਵਾਸਤੇ ਬੁਰੇ ਆਦਮੀ ਦੀ ਸੰਗਤ ਵਿਚ ਚੁਪਚਾਪ ਬੈਠੇ ਰਹਿਣਾ ਚਾਹੀਦਾ ਹੈ। ਉਸ ਨਾਲ ਕਿਸੇ ਪ੍ਰਕਾਰ ਦਾ ਬਚਨ-ਬਿਲਾਸ ਨਹੀ ਛੇੜਨਾ ਚਾਹੀਦਾ। ਕਬੀਰ ਜੀ ਕਹਿੰਦੇ ਹਨ ਕਿ ਗੁਣਾਂ ਤੋਂ ਸੱਖਣਾ ਵਿਅਕਤੀ ਬਹੁਤਾ ਬੋਲਦਾ ਹੈ। ਗੁਣਵਾਨ ਅਡੋਲ ਰਹਿੰਦਾ ਹੈ।

## ਰਾਗੁ ਗੋਂਡ

ਗ੍ਰਿਹਿ ਸੋਭਾ ਜਾ ਕੈ ਰੇ ਨਾਹਿ॥
ਆਵਤ ਪਹੀਆ ਖੂਧੇ ਜਾਹਿ॥
ਵਾ ਕੈ ਅੰਤਰਿ ਨਹੀ ਸੰਤੋਖੁ॥
ਬਿਨੁ ਸੋਹਾਗਨਿ ਲਾਗੈ ਦੋਖੁ॥੧॥
ਧਨੁ ਸੋਹਾਗਨਿ ਮਹਾ ਪਵੀਤ॥
ਤਪੇ ਤਪੀਸਰ ਡੋਲੈ ਚੀਤ॥੧॥ ਰਹਾਉ॥
ਸੋਹਾਗਨਿ ਕਿਰਪਨ ਕੀ ਪੂਤੀ॥
ਸੇਵਕ ਤਜਿ ਜਗਤ ਸਿਉ ਸੂਤੀ॥
ਸਾਧੂ ਕੈ ਠਾਢੀ ਦਰਬਾਰਿ॥
ਸਰਨ ਤੇਰੀ ਮੋਕਉ ਨਿਸਤਾਰਿ॥੨॥
ਸੋਹਾਗਨਿ ਹੈ ਅਤਿ ਸੁੰਦਰੀ॥
ਪਗ ਨੇਵਰ ਛਨਕ ਛਨਹਰੀ॥
ਜਉ ਲਗ ਪ੍ਰਾਨ ਤਊ ਲਗੁ ਸੰਗੇ॥
ਨਾਹਿ ਤ ਚਲੀ ਬੇਗਿ ਉਠਿ ਨੰਗੇ॥੩॥
ਸੋਹਾਗਨਿ ਭਵਨ ਤ੍ਰੈ ਲੀਆ॥
ਦਸ ਅਠ ਪੁਰਾਣ ਤੀਰਥ ਰਸ ਕੀਆ॥
ਬ੍ਰਹਮ ਬਿਸਨ ਮਹੇਸਰ ਬੇਧੇ॥
ਬਡੇ ਭੂਪਤਿ ਰਾਜੇ ਹੈ ਛੇਧੇ॥੪॥

ਸੋਹਾਗਨਿ ਉਰਵਾਰਿ ਨਾ ਪਾਰਿ ॥
ਪਾਂਚ ਨਾਰਦ ਕੈ ਸੰਗਿ ਬਿਧਵਾਰਿ ॥
ਪਾਂਚ ਨਾਰਦ ਕੇ ਮਿਟਵੇ ਫੂਟੇ ॥
ਕਹੁ ਕਬੀਰ ਗੁਰ ਕਿਰਪਾ ਛੂਟੇ ॥੫॥ (ਪੰਨਾ ੮੭੨)

***ਅਰਥਾਵਲੀ :*** ਗ੍ਰਿਹਿ ਸੋਭਾ—ਘਰ ਵਿਚ ਮਾਇਆ ਦੀ ਸ਼ੋਭਾ ਨਹੀਂ। ਪਹੀਆ—ਪ੍ਰਾਹੁਣੇ। ਖੁਧੇ—ਭੁੱਖੇ। ਵਾ ਕੈਂ—ਉਨ੍ਹਾਂ ਦੇ। ਕਿਰਪਨ—ਕੰਜੂਸ। ਪੂਤੀ—ਪੁੱਤਰੀ। ਠਾਢੀ—ਖੜੀ ਹੈ। ਨਿਸਤਾਰਿ—ਪਾਰ ਉਤਾਰਾ ਕਰਨ ਵਾਲੀ। ਨੇਵਰ—ਝਾਂਜਰਾਂ। ਬੇਗਿ—ਛੇਤੀ ਨਾਲ। ਭਵਨ ਤ੍ਰੈ—ਤਿੰਨ ਲੋਕ। ਬੇਧੇ—ਵਿੰਨ੍ਹੇ ਹਨ। ਬਿਧਵਾਰਿ—ਮਿਲੀ ਹੋਈ ਹੈ। ਮਿਟਵੇ—ਭਾਂਡੇ।

***ਭਾਵ ਅਰਥ :*** ਮਾਇਆ ਦਾ ਵਿਨਾਸ਼ ਸਤਿਗੁਰੂ ਦੀ ਕ੍ਰਿਪਾ ਨਾਲ ਹੁੰਦਾ ਹੈ।

ੴ ਸਤਿਗੁਰ ਪ੍ਰਸਾਦਿ ॥

## ਰਾਮਕਲੀ ਬਾਣੀ ਭਗਤਾ ਕੀ ਕਬੀਰ ਜੀਉ

ਕਾਇਆ ਕਲਾਲਨਿ ਲਾਹਨ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ ॥
ਤ੍ਰਿਸਨਾ ਕਾਮੁ ਕ੍ਰੋਧ ਮਦ ਮਤਸਰ ਕਾਟਿ ਕਾਟਿ ਕਸੁ ਦੀਨੁ ਰੇ ॥੧॥
ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥
ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ ॥੧॥ ਰਹਾਉ ॥
ਭਵਨ ਚਤੁਰ ਦਸ ਭਾਠੀ ਕੀਨੀ ਬ੍ਰਹਮ ਅਗਨਿ ਤਨਿ ਜਾਰੀ ਰੇ ॥
ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ ॥੨॥
ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ ॥
ਸੁਰਤਿ ਪਿਆਲ ਸੁਧਾਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ ॥੩॥
ਨਿਝਰ ਧਾਰ ਚੁਐ ਅਤਿ ਨਿਰਮਲ ਇਹਰਸ ਮਨੂਆ ਰਾਤੋ ਰੇ ॥
ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾਰਸੁ ਸਾਚੋ ਰੇ ॥੪॥ (ਪੰਨਾ ੯੬੯)

***ਅਰਥਾਵਲੀ :*** ਕਾਇਆ ਕਲਾਲਨ—ਸਰੀਰ ਸ਼ਰਾਬ ਕੱਢਣ ਵਾਲੀ ਮੱਟੀ ਹੈ। ਲਾਹਨ—ਕੱਚੀ ਸ਼ਰਾਬ। ਮੇਲਉ—ਮੇਲ ਕਰ ਕੇ। ਕੀਨੁ ਰੇ—ਕੀਤਾ ਹੈ। ਮਤਸਰ—ਈਰਖਾ। ਕਸੁ—ਕਿੱਕਰ ਦੇ ਸੱਕ। ਭਰਿ—ਬਰਾਬਰ। ਮਦੁ—ਸ਼ਰਾਬ। ਕਲਾਲੀ—ਮੱਟੀ, ਸ਼ਰਾਬ ਵੇਚਣ ਵਾਲਾ। ਚਤੁਰ ਦਸ—ਚੌਦਾਂ। ਬ੍ਰਹਮ ਅਗਨਿ—ਗਿਆਨ ਰੂਪੀ ਅਗਨੀ। ਤਨਿ ਜਾਰੀ ਰੇ—ਸਰੀਰ ਵਿਚ ਬਾਲੀ ਹੈ। ਮੁਦ੍ਰਾ ਮਦਕ—ਸ਼ਰਾਬ ਵਾਲੀ ਮੱਟੀ ਦਾ ਢੱਕਣ। ਸੁਖਮਨ—ਮਨ ਨੂੰ ਸੁਖ ਦੇਣ ਵਾਲੀ। ਗਹਨੈ—ਬਦਲੇ ਵਿਚ। ਸੁਰਤਿ—ਗਿਆਨ ਸੁਰਤੀ ਦਾ। ਸੁਧਾਰਸੁ ਅੰਮ੍ਰਿਤੁ—ਨਿਰੋਲ ਅੰਮ੍ਰਿਤ। ਨਿਝਰ—ਇਕ ਰਸ। ਛੂਛੇ—ਥੋਥੇ, ਮਿਥਿਆ ਹਨ।

***ਭਾਵ ਅਰਥ :*** ਪਰਮਾਤਮਾ ਦਾ ਨਾਮ ਅਤੇ ਸਿਮਰਨ ਸਾਰੀਆਂ ਸਮਾਧੀਆਂ ਨਾਲੋਂ ਸ੍ਰੇਸ਼ਠ ਹੈ। ਸੁਰਤਿ ਸ਼ਬਦ ਦੀ ਬਰਕਤ ਨਾਲ ਤ੍ਰਿਸ਼ਨਾ ਅਤੇ ਕਾਮਾਦਿਕ ਵਿਕਾਰ ਕੱਟੇ ਜਾਂਦੇ ਹਨ। ਮਨ ਵਿਚ ਸੁਖ ਦੀ ਅਵਸਥਾ ਬਣ ਜਾਂਦੀ ਹੈ। ਇਸ ਨਾਮ-ਰਸ ਦੇ ਮੁਕਾਬਲੇ ਵਿਚ ਤੀਰਥ ਇਸ਼ਨਾਨ, ਪ੍ਰਾਣਾਯਾਮ ਅਤੇ ਹੋਰ ਕਰਮ-ਕਾਂਡਾਂ ਦਾ ਕੌਡੀ ਭਰ ਵੀ ਮੁੱਲ ਨਹੀਂ ਹੈ।



 

## ਰਾਗੁ ਰਾਮਕਲੀ

ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥
ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ ॥੧॥
ਹਮ ਕੂਕਰ ਤੇਰੇ ਦਰਬਾਰਿ ॥
ਭਉ ਕਹਿ ਆਗੈ ਬਦਨੁ ਪਸਾਰਿ ॥੧॥ ਰਹਾਉ ॥
ਪੂਰਬ ਜਨਮ ਹਮ ਤੁਮਰੇ ਸੇਵਕ ਅਬ ਤਉ ਮਿਟਿਆ ਨ ਜਾਈ ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥੨॥
ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥
ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ ॥੩॥
ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ ॥
ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮਾਰਿ ॥੪॥
ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥
ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ ॥੫॥ *(ਪੰਨਾ ੯੭੦)*

***ਅਰਥਾਵਲੀ :*** ਸੰਤਾ ਮਾਨਉ—ਸੰਤਾਂ ਦੀ ਪੂਜਾ ਕਰਦਾ ਹਾਂ। ਦੂਤਾ ਡਾਨਉ—ਵਿਕਾਰ ਰੂਪੀ ਦੁਸ਼ਟਾਂ ਨੂੰ ਦੰਡ ਦੇਵਾਂ। ਕੁਟਵਾਰੀ—ਕੋਤਵਾਲੀ। ਪਲੋਸਉ—ਚਰਨ ਦਬਾਵਾਂ। ਕੂਕਰ—ਕੁੱਤਿਆਂ ਵਾਂਗ ਆਗਿਆਕਾਰ। ਬਦਨੁ—ਮੂੰਹ। ਪੂਰਬ—ਪਿਛਲੇ। ਮਿਟਿਆ ਨਾ ਜਾਈ—ਹਟਿਆ ਨਹੀਂ ਜਾਂਦਾ। ਦਗਾਈ—ਨਿਸ਼ਾਨ ਲੱਗਾ ਹੋਇਆ ਹੈ। ਦਾਗੈ—ਨਿਸ਼ਾਨ ਵਾਲੇ ਯੋਧੇ। ਖਜਾਨੈ—ਸਰੂਪ ਵਿਚ। ਕੋਠਰੇ ਮਹਿ ਕੋਠਰੀ—ਸਰੀਰ ਰੂਪੀ ਕੋਠੇ ਵਿਚ ਬੁੱਧੀ ਰੂਪੀ ਕੋਠੜੀ ਹੈ। ਬਸਤੁ—ਵਸਤੂ। ਸਮਾਰਿ—ਸੰਭਾਲ। ਥਿਰੁ...ਸੋਹਾਗੁ—ਸਦੀਵੀ ਆਨੰਦ ॥

***ਭਾਵ ਅਰਥ :*** ਪਰਮਾਤਮਾ ਦੀ ਸਿਫ਼ਤ-ਸਲਾਹ ਦੀ ਬਰਕਤ ਨਾਲ ਦੁਨੀਆਂ ਦੇ ਵਿਕਾਰ ਮਨੁੱਖ ਦੇ ਨੇੜੇ ਵੀ ਨਹੀ ਢੁੱਕਦੇ। ਪਰ ਇਹ ਦਾਤਾਂ ਕਿਸੇ ਭਾਗਾਂ ਵਾਲੇ ਵਿਅਕਤੀ ਨੂੰ ਹੀ ਸਤਿਗੁਰੂ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦੀਆਂ ਹਨ। ਨਾਮ ਰੂਪੀ ਅੰਮ੍ਰਿਤ ਵਿਅਕਤੀ ਦੇ ਜੀਵਨ ਨੂੰ ਧੰਨ ਬਣਾ ਦਿੰਦਾ ਹੈ।



## ਰਾਗੁ ਰਾਮਕਲੀ

ਤਰਵਰੁ ਏਕੁ ਅਨੰਤ ਡਾਰ ਸਾਖਾ ਪੁਹਪ ਪਤ੍ਰ ਰਸ ਭਰੀਆ ॥
ਇਹ ਅੰਮ੍ਰਿਤ ਕੀ ਬਾੜੀ ਹੈ ਰੇ ਤਿਨਿ ਹਰਿ ਪੂਰੈ ਕਰੀਆ ॥੧॥
ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥
ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ ॥੧॥ ਰਹਾਉ ॥
ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰਧਰਿਆ ॥
ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁਫਰਿਆ ॥੨॥
ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲਹਰੁ ਸੋਖਿਆ ॥
ਕਹਿ ਕਬੀਰ ਹਉ ਤਾ ਕਾ ਸੇਵਕ ਜਿਨਿ ਇਹੁ ਬਿਰਵਾ ਦੇਖਿਆ ॥੩॥
*(ਪੰਨਾ ੯੭੦)*

***ਅਰਥਾਵਲੀ :*** ਤਰਵਰੁ ਏਕੁ—ਇਕ ਹਰੀ ਰੂਪੀ ਬਿਰਛ ਹੈ। ਅਨੰਤ ਡਾਰ—ਅਨੇਕ ਟਾਹਣੀਆਂ ਹਨ। ਪੁਹਪ—ਧਰਮ ਰੂਪੀ ਫਲ ਫੁੱਲ। ਬਾੜੀ—ਫੁਲਵਾੜੀ, ਬਗ਼ੀਚੀ। ਜਾਨੀ—ਜਾਣੀ ਹੈ। ਭਵਰੁ—ਜਗਿਆਸੂ ਰੂਪੀ ਭੌਰਾ। ਪੁਹਪ ਰਸ ਬੀਧਾ—ਕਰਮ ਰਸ ਦਾ ਵਿੰਨ੍ਹਿਆ ਹੋਇਆ। ਬਾਰਹ ਲੇ—ਬਾਰਾਂ ਪੰਖੜੀਆਂ ਵਾਲੇ ਫੁੱਲ। ਉਰਧਰਿਆ—ਹਿਰਦੇ ਵਿਚ ਉਤਰ ਗਿਆ ਹੈ। ਸੋਰਹ—ਸੋਲਾਂ ਪੱਤੀਆਂ ਵਾਲਾ ਚੱਕਰ। ਮਧੇ—ਵਿਚ। ਪਵਨੁ ਝਕੋਰਿਆ—ਸਵਾਸਾਂ ਨੂੰ ਡੋਬਿਆ ਹੋਇਆ ਹੈ। ਫਰੁਫਰਿਆ—ਫਲਿਆ ਫੁੱਲਿਆ ਹੈ। ਸਹਜ ਸੁੰਨਿ—ਸ਼ਾਂਤੀ ਦੀ ਅਵਸਥਾ। ਬਿਰਵਾ—ਬਿਰਛ। ਜਲਹਰੁ—ਪਾਣੀ। ਸੋਖਿਆ—ਪ੍ਰਾਪਤ ਕੀਤਾ ਹੈ। ਧਰਤੀ—ਬੁੱਧੀ ਰੂਪੀ ਧਰਤੀ ਵਿਚੋਂ।

***ਭਾਵ ਅਰਥ :*** ਕਬੀਰ ਜੀ ਦਾ ਕਥਨ ਹੈ ਕਿ ਜੋ ਮਨੁੱਖ ਆਪਣੇ ਆਪ ਨੂੰ ਗੁਰੂ ਸਾਹਵੇਂ ਸਮਰਪਿਤ ਕਰ ਕੇ ਨਾਮ ਸਿਮਰਦਾ ਹੈ, ਉਸ ਦੀ ਜਾਣ-ਪਛਾਣ ਪ੍ਰਭੂ-ਮਿਲਾਪ ਵਾਲੀ ਅਵਸਥਾ ਨਾਲ ਹੋ ਜਾਂਦੀ ਹੈ। ਇਹ ਜਗਤ ਉਸ ਨੂੰ ਪਰਮਾਤਮਾ ਦੀ ਬਣਾਈ ਹੋਈ ਇਕ ਬਗ਼ੀਚੀ ਜਾਪਦੀ ਹੈ। ਸਿਮਰਨ ਕਰਨ ਵਾਲਾ ਪ੍ਰਭੂ ਦੇ ਨਾਮ ਰੂਪੀ ਰਸ ਵਿਚ ਮਸਤ ਹੋ ਜਾਂਦਾ ਹੈ ਅਤੇ ਉਸ ਦੀਆਂ ਸਾਰੀਆਂ ਤ੍ਰਿਸ਼ਨਾਵਾਂ ਮਿਟ ਜਾਂਦੀਆਂ ਹਨ।

**ੴ ਸਤਿਗੁਰ ਪ੍ਰਸਾਦਿ ॥**

## ਰਾਗੁ ਮਾਰੂ ਬਾਣੀ ਕਬੀਰ ਜੀਉ ਕੀ

**ਪਡੀਆ ਕਵਨ ਕੁਮਤਿ ਤੁਮ ਲਾਗੇ ॥**
**ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ॥੧॥ ਰਹਾਉ ॥**
**ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥**
**ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥੧॥**
**ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥**
**ਆਪਸ ਕਉ ਮੁਨਿਵਰ ਕਰ ਥਾਪਹੁ ਕਾ ਕਉ ਕਹਹੁ ਕਸਾਈ ॥੨॥**
**ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹਿ ਭਾਈ ॥**
**ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥੩॥**
**ਨਾਰਦ ਬਚਨ ਬਿਆਸ ਕਹਤ ਹੈ ਸੁਕ ਕਉ ਪੂਛਹੁ ਜਾਈ ॥**
**ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ ॥੪॥** *(ਪੰਨਾ ੧੧੦੩)*

***ਅਰਥਾਵਲੀ :*** ਪਡੀਆ—ਹੇ ਪੰਡਿਤ। ਕੁਮਤਿ—ਭੈੜੀ ਮਤਿ। ਬੂਡਹੁਗੇ—ਡੁੱਬ ਜਾਵੇਂਗਾ। ਖਰ—ਖੋਤਾ। ਜਸ ਭਾਰ—ਜਿਵੇਂ ਭਾਰਾ ਲੱਗਦਾ ਹੈ। ਜੀਅ ਬਧਹੁ—ਜੀਵਾਂ ਦੀ ਹੱਤਿਆ ਕਰ ਕੇ। ਥਾਪਹੁ—ਮੰਨਦੇ ਹੋ। ਕਤ—ਕਿਸ ਨੂੰ। ਨਾਰਦ ਬਚਨ ਬਿਆਸ ਕਹਤ ਹੈ—ਨਾਰਦ ਦਾ ਦਿੱਤਾ ਹੋਇਆ ਉਪਦੇਸ਼ ਵਿਆਸ ਨੇ ਕਥਨ ਕੀਤਾ ਹੈ। ਸੁਕ—ਸੁਕਦੇਵ ਮੁਨੀ, ਵਿਆਸ ਦਾ ਪੁੱਤਰ। ਰਮਿ—ਲੀਨ ਹੋ ਕੇ। ਬੂਡੇ—ਡੁੱਬ ਜਾਵੋਗੇ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਵਿਅਕਤੀ ਨੂੰ ਸਿਮਰਨ ਦਾ ਮਹੱਤਵ ਸਮਝਾਉਂਦੇ ਹੋਏ ਲਿਖਦੇ ਹਨ ਕਿ ਵੇਦ-ਪੁਰਾਣ ਪੜ੍ਹਿਆਂ ਮੁਕਤੀ ਨਹੀ ਹੋਵੇਗੀ। ਮੁਕਤੀ

ਤਾਂ ਨਾਮ ਦੇ ਸਿਮਰਨ ਦੁਆਰਾ ਹੀ ਪ੍ਰਾਪਤ ਹੋ ਸਕਦੀ ਹੈ। ਜਿਹੜੇ ਵਿਦਵਾਨ ਲੋਕ (ਪਾਂਡੇ) ਮਾਇਆ ਦੀ ਖ਼ਾਤਰ ਵਿਦਿਆ ਵੇਚਦੇ ਰਹਿੰਦੇ ਹਨ, ਉਨ੍ਹਾਂ ਦਾ ਜਨਮ ਵਿਅਰਥ ਚਲਾ ਜਾਂਦਾ ਹੈ।

ੴ ਸਤਿਗੁਰ ਪ੍ਰਸਾਦਿ ॥

## ਰਾਗੁ ਮਾਰੂ ਬਾਣੀ ਕਬੀਰ ਜੀਉ ਕੀ

ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ॥
ਬਿਨੁ ਭੈ ਅਨਭਉ ਹੋਇ ਵਣਾਹੰਬੈ ॥੧॥
ਸਹੁ ਹਦੂਰਿ ਦੇਖੈ ਤਾਂ ਭਉ ਪਵੈ ਬੈਰਾਗੀਅੜੇ ॥
ਹੁਕਮੈ ਬੂਝੈ ਤ ਨਿਰਭਉ ਹੋਇ ਵਣਾਹੰਬੈ ॥੨॥
ਹਰਿ ਪਾਖੰਡ ਨ ਕੀਜਈ ਬੈਰਾਗੀਅੜੇ ॥
ਪਾਖੰਡਿ ਰਤਾ ਸਭੁ ਲੋਕੁ ਵਣਾਹੰਬੈ ॥੩॥
ਤ੍ਰਿਸਨਾ ਪਾਸੁ ਨ ਛੋਡਈ ਬੈਰਾਗੀਅੜੇ ॥
ਮਮਤਾ ਜਾਲਿਆ ਪਿੰਡੁ ਵਣਾਹੰਬੈ ॥੪॥
ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ ॥
ਜੇ ਮਨੁ ਮਿਰਤਕੁ ਹੋਇ ਵਣਾਹੰਬੈ ॥੫॥
ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ ॥
ਜੇ ਲੋਚੈ ਸਭੁ ਕੋਇ ਵਣਾਹੰਬੈ ॥੬॥
ਕਰਮੁ ਹੋਵੈ ਸਤਿਗੁਰੁ ਮਿਲੈ ਬੈਰਾਗੀਅੜੇ ॥
ਸਹਜੇ ਪਾਵੈ ਸੋਇ ਵਣਾਹੰਬੈ ॥੭॥
ਕਹੁ ਕਬੀਰ ਇਕ ਬੇਨਤੀ ਬੈਰਾਗੀਅੜੇ ॥
ਮੋ ਕਉ ਭਉਜਲੁ ਪਾਰਿ ਉਤਾਰਿ ਵਣਾਹੰਬੈ ॥੮॥

## ਸਲੋਕ ਕਬੀਰ

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥ *(ਪੰਨਾ ੧੧੦੫)*

***ਅਰਥਾਵਲੀ :*** ਅਨਭਉ—ਨਿਰਭੈ ਪਰਮਾਤਮਾ। ਬੈਰਾਗੀਅੜੇ—ਹੇ ਬੈਰਾਗੀ ਮਨੁੱਖ! ਵਣਾਹੰਬੈ—ਠੀਕ ਹੈ, ਸੱਚ ਹੈ। ਰਤਾ—ਰੰਗਿਆ ਹੋਇਆ। ਪਾਸੁ—ਸਾਥ। ਗਗਨ—ਉੱਚਾ, ਜ਼ੋਰਦਾਰ। ਦਮਾਮਾ—ਨਗਾਰਾ, ਧੌਂਸਾ। ਨੀਸਾਨੈ—ਨਿਸ਼ਾਨ 'ਤੇ। ਘਾਓ—ਸੱਟ। ਮਾਂਡਿਓ—ਡਟਿਆ ਹੋਇਆ। ਦਾਉ—ਵੇਲਾ ਹੈ। ਦੀਨ—ਧਰਮ।

ੴ ਸਤਿਗੁਰ ਪ੍ਰਸਾਦਿ ॥

## ਰਾਗੁ ਮਾਰੂ

ਰਾਮ ਸਿਮਰ ਪਛੁਤਾਹਿਗਾ ਮਨ ॥
ਪਾਪੀ ਜੀਅਰਾ ਲੋਭੁ ਕਰਤ ਹੈ ਆਜੁ ਕਾਲਿ ਉਠਿ ਜਾਹਿਗਾ ॥੧॥ ਰਹਾਉ ॥
ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ ॥
ਧਨ ਜੋਬਨ ਕਾ ਗਰਬ ਨਾ ਕੀਜੈ ਕਾਗਦ ਜਿਉ ਗਲਿ ਜਾਹਿਗਾ ॥੧॥
ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ ॥
ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥੨॥
ਧਰਮਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ ॥
ਕਹਤੁ ਕਬੀਰ ਸੁਨਹੁ ਰੇ ਸੰਤਹੁ ਸਾਧ ਸੰਗਤਿ ਤਰਿ ਜਾਹਿਗਾ ॥੩॥ *(ਪੰਨਾ ੧੧੦੬)*

***ਅਰਥਾਵਲੀ :*** ਸਿੰਮਰ—ਸਿਮਰਨ ਕਰ। ਪਛੁਤਾਹਿਗਾ—ਬਾਅਦ ਵਿਚ ਪਛਤਾਵੇਂਗਾ। ਜੀਅਰਾ—ਜੀਵ। ਆਜੁ ਕਾਲਿ—ਅਜ ਭਲਕੇ। ਉਠਿ ਜਾਹਿਗਾ—ਮਰ ਜਾਵੇਂਗਾ। ਗਰਬੁ—ਅਭਿਮਾਨ। ਕਾਗਦ—ਕਾਗਜ਼। ਗਲਿ ਜਾਹਿਗਾ—ਨਸ਼ਟ ਹੋ ਜਾਵੇਂਗਾ। ਕੇਸ ਗਹਿ ਪਟਕੈ—ਕੇਸਾਂ ਤੋਂ ਫੜ ਕੇ ਪਟਕਿਆ। ਬਸਾਹਿਗਾ—ਵੱਸ ਨਹੀ ਚੱਲੇਗਾ। ਤਉ—ਇਸ ਕਾਰਨ। ਚੋਟਾ ਖਾਹਿਗਾ—ਮੂੰਹ ਉੱਤੇ ਚਪੇੜਾਂ ਖਾਣੀਆਂ ਪੈਣਗੀਆਂ।

***ਭਾਵ ਅਰਥ :*** ਕਬੀਰ ਜੀ ਫ਼ੁਰਮਾਉਂਦੇ ਹਨ ਕਿ ਨਾਮ ਦੇ ਸਿਮਰਨ ਦੁਆਰਾ ਹੀ ਸੰਸਾਰ-ਸਮੁੰਦਰ ਨੂੰ ਤਰਿਆ ਜਾ ਸਕਦਾ ਹੈ। ਜਿਹੜੇ ਲੋਕ ਮਾਇਆ ਪਿੱਛੇ ਲੱਗ ਕੇ ਆਪਣੇ ਜਨਮ ਨੂੰ ਗੁਆ ਬੈਠਕੇ ਹਨ, ਉਨ੍ਹਾਂ ਨੂੰ ਅਗਲੀ ਦਰਗਾਹ ਵਿਚ ਜਾ ਕੇ ਸ਼ਰਮਿੰਦਗੀ ਉਠਾਉਣੀ ਪੈਂਦੀ ਹੈ। ਕਬੀਰ ਜੀ ਅਨੁਸਾਰ ਸਿਮਰਨ, ਭਜਨ, ਦਇਆ ਅਤੇ ਸਾਧ ਸੰਗਤ ਤੋਂ ਬਿਨਾਂ ਜੀਵ ਦਾ ਪਾਰ ਉਤਾਰਾ ਨਹੀ ਹੋ ਸਕਦਾ।

ੴ ਸਤਿਗੁਰ ਪ੍ਰਸਾਦਿ ॥

## ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ

ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥
ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥੧॥
ਤੇਰਾ ਜਨੁ ਏਕੁ ਆਧੁ ਕੋਈ ॥
ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ ॥੧॥ ਰਹਾਉ ॥
ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥
ਚਉਥੇ ਪਦ ਕਉ ਜੋ ਨਰੁ ਚੀਨੈ ਤਿਨ ਹੀ ਪਰਮ ਪਦੁ ਪਾਇਆ ॥੨॥
ਤੀਰਥ ਬਰਤ ਨੇਮ ਸੁਚਿ ਸੰਜਮੁ ਸਦਾ ਰਹੈ ਨਿਹਕਾਮਾ ॥
ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮਰਾਮਾ ॥੩॥
ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥
ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ ॥੪॥ *(ਪੰਨਾ ੧੧੨੩)*





 

***ਅਰਥਾਵਲੀ :*** ਦੋਊ ਬਿਬਰਜਿਤ—ਦੋਹਾਂ ਦਾ ਤਿਆਗ ਕਰ ਕੇ, ਦੋਹਾਂ ਤੋਂ ਮੁਕਤ ਹੋ ਕੇ। ਤਜਹੁ—ਛੱਡ ਦੇਵੋ। ਸਮ ਕਰਿ ਜਾਨਹਿ—ਬਰਾਬਰ ਸਮਝੋ। ਹਰਿ ਪਦੁ—ਹਰੀ ਸਰੂਪ ਨੂੰ। ਰਜ ਗੁਣ—ਸ਼ੁਭ ਕਰਮ। ਤਮ ਗੁਣ—ਹੰਕਾਰ ਸਹਿਤ ਚੰਗੇ ਕਰਮ ਕਰਨੇ। ਸਤ ਗੁਣ—ਫਲ ਦੀ ਇੱਛਾ ਤੋਂ ਮੁਕਤ ਹੋ ਕੇ ਸ਼ੁਭ ਕਰਮ ਕਰਨੇ। ਚਉਥੇ ਪਦ—ਤੁਰੀਆ ਅਵਸਥਾ। ਨਿਹਕਾਮਾ—ਨਿਰ-ਇੱਛਿਤ। ਆਤਮ ਰਾਮਾ—ਸਰਬ ਜੀਵਾਂ ਵਿਚ ਰਮਣ ਵਾਲਾ ਅਕਾਲ ਪੁਰਖ। ਨਿਰਭਉ—ਪਰਮਾਤਮਾ।

***ਭਾਵ ਅਰਥ :*** ਕਬੀਰ ਜੀ ਅਨੁਸਾਰ ਵਿਅਕਤੀ ਨੂੰ ਉਸਤਤ ਅਤੇ ਨਿੰਦਾ, ਮਾਨ ਅਤੇ ਅਭਿਮਾਨ ਤੋਂ ਉਪਰ ਉਠ ਕੇ ਹਰ ਸਥਿਤੀ ਨੂੰ ਸਮਾਨ ਕਰ ਕੇ ਜਾਣਨਾ ਚਾਹੀਦਾ ਹੈ। ਜਿਹੜੇ ਮਨੁੱਖ ਵਿਕਾਰਾਂ ਤੋਂ ਉਪਰ ਉੱਠ ਗਏ ਹਨ, ਉਹੀ ਪਰਮਾਤਮਾ ਨੂੰ ਪਿਆਰੇ ਲੱਗਦੇ ਹਨ। ਸ੍ਰਿਸ਼ਟੀ ਦੇ ਸਾਰੇ ਗੁਣ (ਰਜੋ, ਤਮੋ ਅਤੇ ਸਤੋ) ਮਾਇਆ ਪ੍ਰਤੀ ਆਕ੍ਰਸ਼ਣ ਪੈਦਾ ਕਰਦੇ ਹਨ। ਇਨ੍ਹਾਂ ਤੋਂ ਉਪਰ ਉੱਠਿਆਂ ਹੀ ਪ੍ਰਭੂ ਨਾਲ ਮਿਲਾਪ ਹੁੰਦਾ ਹੈ।

**ੴ ਸਤਿਗੁਰ ਪ੍ਰਸਾਦਿ ॥**

## ਭੈਰਉ. ਬਾਣੀ ਕਬੀਰ ਜੀਉ ॥ ਘਰੁ ੧ ॥

**ਮੈਲਾ ਬ੍ਰਹਮਾ ਮੈਲਾ ਇੰਦੁ ॥**
**ਰਵਿ ਮੈਲਾ ਮੈਲਾ ਹੈ ਚੰਦੁ ॥੧॥**
**ਮੈਲਾ ਮਲਤਾ ਇਹੁ ਸੰਸਾਰੁ ॥**
**ਇਕ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥੧॥ ਰਹਾਉ ॥**
**ਮੈਲੇ ਬ੍ਰਹਮੰਡਾਇ ਕੈ ਈਸ ॥**
**ਮੈਲੇ ਨਿਸਿ ਬਾਸੁਰ ਦਿਨ ਤੀਸ ॥੨॥**
**ਮੈਲਾ ਮੋਤੀ ਮੈਲਾ ਹੀਰੁ ॥**
**ਮੈਲਾ ਪਉਨ ਪਾਵਕੁ ਅਰੁ ਨੀਰੁ ॥੩॥**
**ਮੈਲੇ ਸਿਵ ਸੰਕਰਾ ਮਹੇਸ ॥**
**ਮੈਲੇ ਸਿਧ ਸਾਧਿਕ ਅਰੁ ਭੇਖ ॥੪॥**
**ਮੈਲੇ ਜੋਗੀ ਜੰਗਮ ਜਟਾ ਸਹੇਤਿ ॥**
**ਮੈਲੀ ਕਾਇਆ ਹੰਸ ਸਮੇਤਿ ॥੫॥**
**ਕਹਿ ਕਬੀਰ ਤੇ ਜਨ ਪਰਵਾਨ ॥**
**ਨਿਰਮਲ ਤੇ ਜੋ ਰਾਮਹਿ ਜਨ ॥੬॥** *(ਪੰਨਾ ੧੧੫੮)*

***ਅਰਥਾਵਲੀ :*** ਮੈਲਾ—ਅਪਵਿੱਤਰ। ਇੰਦੁ—ਇੰਦਰ। ਰਵਿ—ਸੂਰਜ। ਮੈਲਾ ਮਲਤਾ—ਮਾਇਆ ਦੀ ਮੈਲ ਕਰਕੇ ਮੈਲਾ ਹੋ ਰਿਹਾ ਹੈ। ਬ੍ਰਹਮੰਡਾਇ ਕੈ—ਬ੍ਰਹਿਮੰਡਾਂ ਦੇ। ਈਸ—ਈਸ਼ਵਰ। ਨਿਸਿ ਬਾਸੁਰ—ਰਾਤ ਦਿਨ। ਦਿਨ ਤੀਸ—ਮਹੀਨਾ। ਪਾਵਕੁ—ਅੱਗ। ਜੰਗਮ—ਜਟਾਧਾਰੀ। ਸਹੇਤਿ—ਸਹਿਤ, ਨਾਲ।

***ਭਾਵ ਅਰਥ :*** ਇਹ ਸਾਰਾ ਸੰਸਾਰ ਹੀ ਅਪਵਿੱਤਰ ਹੈ। ਕੇਵਲ ਪਰਮਾਤਮਾ ਦਾ ਨਾਮ ਹੀ ਪਵਿੱਤਰ ਹੈ। ਕਬੀਰ ਜੀ ਅਨੁਸਾਰ ਕੇਵਲ ਉਹੀ ਇਨਸਾਨ ਪਵਿੱਤਰ ਹਨ





 

ਜਿਨ੍ਹਾਂ ਨੇ ਪ੍ਰਭੂ ਨਾਲ ਪ੍ਰੀਤੀ ਜੋੜੀ ਹੋਈ ਹੈ। ਉਹੀ ਪਰਮਾਤਮਾ ਦੀ ਦਰਗਾਹ ਵਿਚ ਪ੍ਰਵਾਨ ਹੋਣਗੇ।

## ਰਾਗ ਭੈਰਉ

ਮਾਥੇ ਤਿਲਕੁ ਹਥਿ ਮਾਲਾ ਬਾਨਾਂ॥
ਲੋਗਨ ਰਾਮੁ ਖਿਲਉਨਾ ਜਾਨਾਂ॥੧॥
ਜਉ ਹਉ ਬਉਰਾ ਤਉ ਰਾਮ ਤੋਰਾ॥
ਲੋਗੁ ਮਰਮੁ ਕਹ ਜਾਨੈ ਮੋਰਾ॥੧॥ ਰਹਾਉ॥
ਤੋਰਉ ਨ ਪਾਤੀ ਪੂਜਉ ਨ ਦੇਵਾ॥
ਰਾਮ ਭਗਤਿ ਬਿਨੁ ਨਿਹਫਲ ਸੇਵਾ॥੨॥
ਸਤਿਗੁਰੁ ਪੂਜਉ ਸਦਾ ਸਦਾ ਮਨਾਵਉ॥
ਐਸੀ ਸੇਵ ਦਰਗਹ ਸੁਖੁ ਪਾਵਉ॥੩॥
ਲੋਗ ਕਹੈ ਕਬੀਰੁ ਬਉਰਾਨਾ॥
ਕਬੀਰ ਕਾ ਮਰਮੁ ਰਾਮ ਪਹਿਚਾਨਾ॥੪॥ *(ਪੰਨਾ ੧੧੫੮)*

***ਅਰਥਾਵਲੀ :*** ਬਾਨਾਂ—ਬਾਣਾ ਪਹਿਨ ਕੇ, ਭੇਸ ਧਾਰਨ ਕਰ ਕੇ। ਲੋਗਨ—ਲੋਕਾਂ ਨੇ। ਖਿਲਉਨਾ ਜਾਨਾਂ—ਖਿਲੌਣਾ ਸਮਝ ਰੱਖਿਆ ਹੈ। ਬਉਰਾ—ਦੀਵਾਨਾ। ਮਰਮੁ—ਭੇਦ। ਕਹ ਜਾਨੈ—ਕੀ ਜਾਣਦੇ ਹਨ? ਤੋਰਉ—ਤੋੜਦਾ। ਨਿਹਫਲ—ਵਿਅਰਥ। ਪਾਤੀ—ਤੁਲਸੀ ਦੇ ਪੱਤਰ। ਬਉਰਾਨਾ—ਦੀਵਾਨਾ, ਪਾਗਲ।

***ਭਾਵ ਅਰਥ :*** ਕਬੀਰ ਜੀ ਕਹਿੰਦੇ ਹਨ ਕਿ ਪਰਮਾਤਮਾ ਕਰਮ-ਕਾਡਾਂ ਨਾਲ ਨਹੀ ਮਿਲਦਾ। ਦੰਭੀ ਲੋਕ ਤਰ੍ਹਾਂ ਤਰ੍ਹਾਂ ਦੇ ਭੇਖ ਧਾਰਨ ਕਰ ਕੇ ਉਸਨੂੰ ਰੀਝਾਉਣ ਦੀ ਕੋਸ਼ਿਸ਼ ਕਰਦੇ ਹਨ ਪਰੰਤੂ ਪਰਮਾਤਮਾ ਇਸ ਤਰ੍ਹਾਂ ਨਹੀ ਰੀਝਦਾ। ਉਸ ਦੀ ਪ੍ਰਾਪਤੀ ਲਈ ਦੀਵਾਨਿਆਂ ਵਾਂਗ ਸੱਚੀ ਪ੍ਰੀਤ ਕਰਨ ਦੀ ਜ਼ਰੂਰਤ ਹੈ। ਇਕ ਦੀਵਾਨਾ ਹੀ ਪਰਮਾਤਮਾ ਨਾਲ ਜੁੜ ਸਕਦਾ ਹੈ ਅਤੇ ਸਤਿਗੁਰੂ ਦੀ ਸੇਵਾ ਨਾਲ ਹੀ ਦਰਗਾਹ ਵਿਚ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ।



## ਰਾਗੁ ਭੈਰਉ

ਸੋ ਮੁਲਾਂ ਜੋ ਮਨ ਸਿਉ ਲਰੈ॥
ਗੁਰ ਉਪਦੇਸਿ ਕਾਲਿ ਸਿਉ ਜੁਰੈ॥
ਕਾਲ ਪੁਰਖ ਕਾ ਮਰਦੈ ਮਾਨੁ॥
ਤਿਸ ਮੁਲਾ ਕਉ ਸਦਾ ਸਲਾਮ॥੧॥
ਹੈ ਹਜੂਰਿ ਕਤ ਦੂਰਿ ਬਤਾਵਹੁ॥
ਦੁੰਦਰ ਬਾਧਹੁ ਸੁੰਦਰ ਪਾਵਹੁ॥੧॥ ਰਹਾਉ॥
ਕਾਜੀ ਸੋ ਜੁ ਕਾਇਆ ਬੀਚਾਰੈ॥
ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ॥

ਸੁਪਨੈ ਬਿੰਦੁ ਨ ਦੇਈ ਝਰਨਾ॥
ਤਿਸੁ ਕਾਜੀ ਕਉ ਜਰਾ ਨ ਮਰਨਾ॥੨॥
ਸੋ ਸੁਰਤਾਨ ਜੁ ਦੁਇ ਸਰ ਤਾਨੈ॥
ਬਾਹਰਿ ਜਾਤਾ ਭੀਤਰਿ ਆਨੈ॥
ਗਗਨ ਮੰਡਲ ਮਹਿ ਲਸਕਰੁ ਕਰੈ॥
ਸੋ ਸੁਰਤਾਨੁ ਛਤ੍ਰੁ ਸਿਰਿ ਧਰੈ॥੩॥
ਜੋਗੀ ਗੋਰਖੁ ਗੋਰਖੁ ਕਰੈ॥
ਹਿੰਦੂ ਰਾਮਨਾਮੁ ਉਚਰੈ॥
ਮੁਸਲਮਾਨ ਕਾ ਏਕੁ ਖੁਦਾਇ॥
ਕਬੀਰ ਕਾ ਸੁਆਮੀ ਰਹਿਆ ਸਮਾਇ॥੪॥ *(ਪੰਨਾ ੧੧੬੦)*

***ਅਰਥਾਵਲੀ :*** ਜੂਰੈ—ਯੁੱਧ ਕਰੇ। ਕਾਲ ਪੁਰਖ—ਯਮਰਾਜ। ਮਰਦੈ ਮਾਨੁ—ਹੰਕਾਰ ਤੋੜ ਦੇਵੇ। ਦੂੰਦਰ ਬਾਧਹੁ—ਝਗੜਾ ਮਚਾਉਣ ਵਾਲੇ ਵਿਕਾਰਾਂ ਨੂੰ ਬੰਨ੍ਹੋ। ਪਰਜਾਰੈ—ਪ੍ਰਕਾਸ਼ ਕਰੇ। ਜਰਾ—ਬੁਢੇਪਾ। ਸੁਰਤਾਨੁ—ਸੁਰਾਂ ਨੂੰ ਤਾਨਣ ਵਾਲਾ। ਸਰ—ਇੜਾ ਤੇ ਪਿੰਗਲਾ ਰੂਪੀ ਸੁਰਾਂ। ਗਗਨ ਮੰਡਲ—ਦਸਮ ਦੁਆਰ। ਲਸਕਰੁ—ਪ੍ਰਾਣ ਰੂਪੀ ਫ਼ੌਜਾਂ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਹਰ ਥਾਂ 'ਤੇ ਹਾਜ਼ਰ ਨਾਜ਼ਰ ਹੈ। ਉਹ ਕਿਧਰੇ ਦੂਰ ਸੱਤਵੇਂ ਅਸਮਾਨ 'ਤੇ ਨਹੀ ਬੈਠਾ ਹੋਇਆ। ਮੁੱਲਾਵਾਂ ਅਤੇ ਕਾਜ਼ੀਆਂ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ।

ੴ ਸਤਿਗੁਰ ਪ੍ਰਸਾਦਿ॥

## ਬਸੰਤੁ ਹਿੰਡੋਲੁ ਘਰੁ ੨

ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ॥
ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ॥੧॥
ਕਹੁ ਪੰਡਿਤ ਸੂਚਾ ਕਵਨ ਠਾਉ॥
ਜਹਾਂ ਬੈਸਿ ਹਉ ਭੋਜਨੁ ਖਾਉ॥੧॥ ਰਹਾਉ॥
ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ॥
ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ॥੨॥
ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ॥
ਜੂਠੀ ਕਰਛੀ ਪਰੋਸਨਿ ਲਾਗਾ ਜੂਠੇ ਹੀ ਬੈਸਿ ਖਾਇਆ॥੩॥
ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ॥
ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ॥੪॥ *(ਪੰਨਾ ੧੧੯੫)*

***ਅਰਥਾਵਲੀ :*** ਜੂਠੀ—ਅਪਵਿੱਤਰ। ਠਾਉ—ਸਥਾਨ। ਬੈਸਿ—ਬੈਠ ਕੇ। ਲੂਠੇ—ਝੁਲਸੇ ਹੋਏ, ਸੜੇ ਹੋਏ। ਕਰਛੀ—ਕੜਛੀ। ਕਾਰ—ਭੂਮੀ ਨੂੰ ਪਵਿੱਤਰ ਬਣਾਉਣ ਲਈ ਕੱਢੀ ਹੋਈ ਕਾਰ। ਸਾਖੀ ਪਰੀ ਬਿਚਾਰ—ਸੱਚੀ ਵਿਚਾਰ ਕਰਦੇ ਹਨ। ਤੇਈ—ਉਹੀ ਵਿਅਕਤੀ।

***ਭਾਵ ਅਰਥ :*** ਤ੍ਰਿਗੁਣੀ (ਰਜੋ, ਤਮੋ ਅਤੇ ਸਤੋ ਗੁਣ) ਦੇ ਪ੍ਰਭਾਵ ਅਧੀਨ ਪ੍ਰਭੂ ਨੂੰ

ਵਿਸਾਰ ਕੇ ਮਨੁੱਖ ਅਪਵਿੱਤਰ ਬਣੇ ਰਹਿੰਦੇ ਹਨ। ਲਕੀਰਾਂ ਕੱਢ ਕੇ ਚੌਂਕੇ ਬਣਾਇਆਂ ਸੁੱਚ ਨਹੀਂ ਰੱਖੀ ਜਾ ਸਕਦੀ। ਸਿਰਫ਼ ਉਹੀ ਲੋਕ ਸੁੱਚੇ ਹਨ, ਜਿਨ੍ਹਾਂ ਨੂੰ ਪਰਮਾਤਮਾ ਦੀ ਸੂਝ ਆ ਜਾਂਦੀ ਹੈ। ਆਪ ਪੰਡਤਾਂ ਦੇ ਬਣਾਏ ਹੋਏ ਰੀਤੀ-ਰਿਵਾਜਾਂ ਅਤੇ ਕਰਮ-ਕਾਂਡਾਂ ਨੂੰ ਭਰਮ-ਜਨਕ ਅਤੇ ਅਰਥਹੀਨ ਦਰਸਾਉਂਦੇ ਹਨ।

## ਰਾਗੁ ਸਾਰੰਗ

ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥
ਤੇਰੇ ਸੰਤਨ ਕੀ ਹਉ ਚੇਰੀ॥੧॥ ਰਹਾਉ॥
ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ॥
ਬਸਤੋ ਹੋਇ ਹੋਇ ਸੁ ਊਜਰੁ ਊਜਰੁ ਹੋਇ ਸੁ ਬਸੈ॥੧॥
ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥
ਧਰਤੀ ਤੇ ਆਕਾਸਿ ਚਢਾਵੈ ਚਢੇ ਆਕਾਸਿ ਗਿਰਾਵੈ॥੨॥
ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥
ਖਲ ਮੂਰਖ ਤੇ ਪੰਡਿਤ ਕਰਿਬੋ ਪੰਡਿਤ ਤੇ ਮੁਗਧਾਰੀ॥੩॥
ਨਾਰੀ ਤੇ ਜੋ ਪੁਰਖ ਕਰਾਵੈ ਪੁਰਖਨ ਤੇ ਜੋ ਨਾਰੀ॥
ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ॥੪॥ *(ਪੰਨਾ ੧੨੫੨)*

***ਅਰਥਾਵਲੀ :*** ਰਾਜਾਸ੍ਰਮ—ਪਰਮਾਤਮਾ ਦਾ ਆਸ਼ਰਮ। ਮਿਤਿ ਨਹੀ ਜਾਨੀ—ਮਰਯਾਦਾ ਨਹੀਂ ਸਮਝੀ। ਹਉ ਚੇਰੀ—ਮੈਂ ਦਾਸੀ ਹਾਂ। ਹਸਤੋ—ਹੱਸਦਾ ਹੋਇਆ। ਊਜਰੁ—ਉੱਜੜ ਜਾਂਦਾ ਹੈ। ਕੂਆ ਕੂਪ—ਖੂਹ। ਚਢੇ ਅਕਾਸਿ—ਆਕਾਸ਼ 'ਤੇ ਚੜ੍ਹੇ ਹੋਏ ਲੋਕ। ਖਲ ਮੂਰਖ—ਘੋਰ ਅਗਿਆਨੀ। ਕਰਿਬੋ—ਕਰ ਦਿੰਦਾ ਹੈਂ। ਮੁਗਧਾਰੀ—ਅਤਿਅੰਤ ਮੂਰਖ। ਕਰਾਵੈ—ਬਣਾ ਦਿੰਦਾ ਹੈਂ। ਬਲਿਹਾਰੀ—ਕੁਰਬਾਨ ਜਾਂਦਾ ਹਾਂ।

***ਭਾਵ ਅਰਥ :*** ਦੁਨੀਆਂ ਵਿਚ ਸੁਖ ਅਤੇ ਦੁਖ ਸਮਾਨਾਂਤਰ ਰੂਪ ਵਿਚ ਵਿਚਰਦੇ ਰਹਿੰਦੇ ਹਨ। ਜੋ ਹੱਸਦਾ ਹੋਇਆ ਜਾਂਦਾ ਹੈ, ਉਹ ਰੋਂਦਾ ਹੋਇਆ ਵਾਪਸ ਪਰਤਦਾ ਹੈ ਅਤੇ ਜੋ ਰੋਂਦਾ ਹੋਇਆ ਗਿਆ ਸੀ, ਉਹ ਹੱਸਦਾ ਮੁੜਦਾ ਹੈ। ਸੁਖ-ਦੁਖ ਨੂੰ ਸਮਾਨ ਸਮਝਣ ਵਾਲੇ ਲੋਕ ਹੀ ਪਰਮਾਤਮਾ ਦੀ ਪ੍ਰਾਪਤੀ ਕਰ ਸਕਦੇ ਹਨ।

ੴ ਸਤਿਗੁਰ ਪ੍ਰਸਾਦਿ॥

## ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥
ਲੋਗਾ ਭਰਮਿ ਨ ਭੂਲਹੁ ਭਾਈ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ ਰਹਾਉ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥੨॥

ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥੩॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥੪॥ *(ਪੰਨਾ ੧੩੫੦)*

***ਅਰਥਾਵਲੀ :*** ਅਵਲਿ ਅਲਹ—ਪਰਮਾਤਮਾ ਨੇ ਸਭ ਤੋਂ ਪਹਿਲਾਂ ਨੂਰ (ਚੇਤਨ ਸੱਤਾ) ਪੈਦਾ ਕੀਤੀ। ਭਰਮਿ ਨ ਭੂਲਹੁ—ਭਰਮ ਭੁਲੇਖੇ ਵਿਚ ਨਾ ਪਵੋ। ਖਾਲਿਕ—ਪਰਮਾਤਮਾ। ਖਲਕ—ਖਲਕਤ, ਦੁਨੀਆਂ। ਪੂਰਿ ਰਹਿਓ—ਸਮਾਇਆ ਹੋਇਆ ਹੈ। ਪੋਚੁ—ਨੁਕਸ, ਦੋਸ਼। ਕੁੰਭਾਰੈ—ਘੁਮਿਆਰ, ਪਰਮਾਤਮਾ। ਅਲਖੁ—ਅਦ੍ਰਿਸ਼ਟ। ਲਖਿਆ—ਦੇਖਿਆ ਜਾਣਾ। ਗੁਰਿ ਗੁੜੁ ਦੀਨਾ ਮੀਠਾ—ਗੁਰੂ ਨੇ ਗੁੜ ਵਰਗਾ ਮਿੱਠਾ ਗਿਆਨ ਦਿੱਤਾ ਹੈ। ਸੰਕਾ—ਦੁਬਿਧਾ।

***ਭਾਵ ਅਰਥ :*** ਪਰਮਾਤਮਾ ਨਾ ਤਾਂ ਕਾਅਬੇ ਵਿਚ ਵੱਸਦਾ ਹੈ ਅਤੇ ਨਾ ਹੀ ਜਗਨ ਨਾਥ ਪੁਰੀ (ਦੱਖਣ ਦੇਸ) ਵਿਚ। ਵਰਤ ਜਾਂ ਰੋਜ਼ੇ ਰੱਖਿਆਂ ਉਸ ਦੀ ਪ੍ਰਾਪਤੀ ਨਹੀ ਹੋ ਸਕਦੀ। ਉਹ ਪਰਮਾਤਮਾ ਹਰ ਇਨਸਾਨ ਦੇ ਦਿਲ ਵਿਚ ਰਹਿੰਦਾ ਹੈ ਅਤੇ ਉਹ ਇਸ ਸ੍ਰਿਸ਼ਟੀ ਦੀ ਖੇਡ ਰਚਾ ਰਿਹਾ ਹੈ।

ੴ ਸਤਿਗੁਰ ਪ੍ਰਸਾਦਿ॥

## ਸਲੋਕ ਭਗਤ ਕਬੀਰ ਜੀਉ ਕੇ

ਕਬੀਰ ਮੇਰੀ ਜਾਤਿ ਕਉ ਸਭ ਕੋ ਹਸਨੇਹਾਰੁ॥
ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ॥੨॥

ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ॥
ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋਬਿੰਦੁ॥੬॥

ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥

ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥
ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥੧੧॥

ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ॥੧੩॥

ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥੧੬॥

ਕਬੀਰ ਜਿਸ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥੨੨॥

ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ॥
ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ॥੨੫॥



 

ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥੨੯॥

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥

ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ ॥
ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮਪੁਰਿ ਜਾਂਹਿ ॥੩੪॥

ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥
ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥੩੮॥

ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ ॥
ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ ॥੪੧॥

ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ ॥
ਖਿੰਥਾ ਜਲਿ ਕੋਇਲਾ ਭਈ ਤਾਗੇ ਆਂਚ ਨ ਲਾਗ ॥੪੭॥

ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥
ਓਹ ਨਿਤ ਸੁਨੈ ਹਰਿਨਾਮ ਜਸੁ ਉਹ ਪਾਪ ਬਿਸਾਹਨ ਜਾਇ ॥੫੨॥

ਕਬੀਰ ਗੰਗਾ ਤੀਰ ਜੁ ਘਰ ਕਰਹਿ ਪੀਵਹਿ ਨਿਰਮਲ ਨੀਰੁ ॥
ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ ॥੫੪॥

ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥
ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥੬੧॥

ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਓ ਨਾਉ ॥
ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ ॥੬੫॥

ਕਬੀਰ ਪਾਰਸ ਚੰਦਨੈ ਤਿਨ ਹੈ ਏਕ ਸੁਗੰਧ ॥
ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ ॥੭੭॥

ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ ॥
ਨਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲਹੈ ਆਇ ॥੮੦॥

ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥੮੧॥

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥

ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ॥
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ ॥੯੩॥



 

ਕਬੀਰ ਹਰਿ ਕਾ ਸਿਮਰਨ ਛਾਡਿ ਕੈ ਪਾਲਿਓ ਬਹੁਤ ਕੁਟੰਬੁ ॥
ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ ॥੧੦੬॥

ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ ॥
ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ ॥੧੧੬॥

ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥

ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥
ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ ॥੧੨੫॥

ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥
ਜਾ ਕੇ ਸੰਗ ਤੇ ਬੀਛੁਰਾ ਤਾਹੀ ਕੇ ਸੰਗਿ ਲਾਗੁ ॥੧੨੯॥

ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ ॥
ਚਲਤੀ ਬਾਰ ਨਾ ਕਛੁ ਮਿਲਿਓ ਲਈ ਲੰਗੋਟੀ ਤੋਰਿ ॥੧੪੪॥

ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥
ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥੧੪੬॥

ਕਬੀਰਾ ਏਕ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ ॥
ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ ॥੧੫੪॥

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫ ॥

ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ ॥
ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ ॥੧੬੦॥

ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥੧੬੪॥

ਕਬੀਰ ਕੋਠੀ ਕਾਠ ਕੀ ਦਹਦਿਸਿ ਲਾਗੀ ਆਗਿ ॥
ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ ॥੧੭੨॥

ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥

ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥
ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ ॥੧੯੦॥

ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥
ਜਾਂ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥੧੯੪॥

ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ ॥
ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ ॥੧੮੬॥

ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥
ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲ ॥੧੮੭॥

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥੧੯੪॥

ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥
ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥੨੦੦॥

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥

ਕਬੀਰ ਤੂੰ ਤੂੰ ਕਰਤਾ ਤੂੰ ਹੂਆ ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥੨੦੪॥

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥੨੧੬॥

ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥
ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥੨੧੮॥

ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ ॥
ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ ॥੨੨੫॥

ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ ॥
ਮੁਕਤਿ ਪਦਾਰਥੁ ਪਾਈਐ ਠਾਕ ਨ ਅਵਘਟ ਘਾਟ ॥੨੩੧॥

ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥

ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥੨੩੭॥

ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥
ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥੨੩੮॥

ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ ॥
ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ ॥੨੪੦॥

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤਾ ਕਰੁ ਬੈਰਾਗੁ ॥
ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ ॥੨੪੩॥

## ਗਉੜੀ ਕਬੀਰ ਜੀ॥

ਮਾਧਉ ਜਲ ਕੀ ਪਿਆਸ ਨ ਜਾਇ॥
ਜਲ ਮਹਿ ਅਗਨਿ ਉਠੀ ਅਧਿਕਾਇ॥੧॥ਰਹਾਉ॥
ਤੂੰ ਜਲਨਿਧਿ ਹਉ ਜਲ ਕਾ ਮੀਨੁ॥
ਜਲ ਮਹਿ ਰਹਉ ਜਲਹਿ ਬਿਨੁ ਖੀਨੁ॥੧॥
ਤੂੰ ਪਿੰਜਰੁ ਹਉ ਸੁਅਟਾ ਤੋਰ॥
ਜਮੁ ਮੰਜਾਰੁ ਕਹਾ ਕਰੈ ਮੋਰ॥੨॥
ਤੂੰ ਤਰਵਰੁ ਹਉ ਪੰਖੀ ਆਹਿ॥
ਮੰਦਭਾਗੀ ਤੇਰੋ ਦਰਸਨੁ ਨਾਹਿ॥੩॥
ਤੂੰ ਸਤਿਗੁਰੁ ਹਉ ਨਉਤਨੁ ਚੇਲਾ॥
ਕਹਿ ਕਬੀਰ ਮਿਲੁ ਅੰਤ ਕੀ ਬੇਲਾ॥੪॥੨॥ *(ਪੰਨਾ ੩੨੩)*

***ਅਰਥਾਵਲੀ :*** ਜਲ ਕੀ—ਤੇਰੇ ਨਾਮ ਰੂਪੀ ਪਾਣੀ ਦੀ। ਅਗਨਿ—ਵਿਆਕੁਲਤਾ। ਅਧਿਕਾਇ—ਬਹੁਤ ਜ਼ਿਆਦਾ। ਨਿਧਿ—ਸਮੁੰਦਰ। ਮੀਨੁ—ਮੱਛੀ। ਖੀਨੁ—ਨਾਸ ਹੁੰਦਾ ਹਾਂ। ਸੁਅਟਾ—ਤੋਤਾ। ਤੋਰ—ਤੇਰਾ। ਮੰਜਾਰ—ਬਿੱਲਾ। ਕਹਾ—ਕੀ। ਮੋਰ—ਮੇਰਾ। ਤਰਵਰ—ਬ੍ਰਿਛ। ਆਹਿ—ਹਾਂ। ਨਉਤਨੁ—ਨਵਾਂ ਨਵਾਂ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਪਰਮਾਤਮਾ ਦੇ ਪ੍ਰਤਿ ਆਪਣੇ ਪ੍ਰੇਮ ਦਾ ਇਜ਼ਹਾਰ ਕਰਦੇ ਹਨ। ਆਪ ਅਨੁਸਾਰ ਪਰਮਾਤਮਾ ਪ੍ਰਤਿ ਉਨ੍ਹਾਂ ਦੇ ਪ੍ਰੇਮ ਦੀ ਕੋਈ ਥਾਹ ਨਹੀਂ ਹੈ। ਪਰ ਅਜੇ ਤਕ ਉਨ੍ਹਾਂ ਨੂੰ ਪਰਮਾਤਮਾ ਦੇ ਦਰਸ਼ਨ ਪ੍ਰਾਪਤ ਨਹੀਂ ਹੋਏ। ਕਬੀਰ ਜੀ ਪਰਮਾਤਮਾ ਸਾਹਵੇਂ ਮਿਲਾਪ ਦੀ ਅਰਜੋਈ ਕਰਦੇ ਹਨ।

## ਗਉੜੀ ਕਬੀਰ ਜੀ॥

ਜਬ ਹਮ ਏਕੋ ਏਕੁ ਕਰਿ ਜਾਨਿਆ॥
ਤਬ ਲੋਗਹ ਕਾਹੇ ਦੁਖੁ ਮਾਨਿਆ॥੧॥
ਹਮ ਅਪਤਹ ਅਪੁਨੀ ਪਤਿ ਖੋਈ॥
ਹਮਰੈ ਖੋਜਿ ਪਰਹੁ ਮਤਿ ਕੋਈ॥੧॥ਰਹਾਉ॥
ਹਮ ਮੰਦੇ ਮੰਦੇ ਮਨ ਮਾਹੀ॥
ਸਾਝ ਪਾਤਿ ਕਾਹੂ ਸਿਉ ਨਾਹੀ॥੨॥
ਪਤਿ ਅਪਤਿ ਤਾ ਕੀ ਨਹੀ ਲਾਜ॥
ਤਬ ਜਾਨਹੁਗੇ ਜਬ ਉਘਰੈਗੋ ਪਾਜ॥੩॥

ਕਹੁ ਕਬੀਰ ਪਤਿ ਹਰਿ ਪਰਵਾਨੁ ॥
ਸਰਬ ਤਿਆਗਿ ਭਜੁ ਕੇਵਲ ਰਾਮੁ ॥੪॥ *(ਪੰਨਾ ੩੨੪)*

***ਅਰਥਾਵਲੀ :*** ਅਪਤਹ—ਬੇਪੱਤਿਆਂ ਨੇ। ਖੋਜਿ—ਪਿੱਛੇ, ਮਗਰ। ਮਤਿ—ਬਿਲਕੁਲ ਨਾ ਪਵੋ। ਸਾਝ ਪਾਤਿ—ਰਿਸ਼ਤੇਦਾਰੀ। ਲਾਜ—ਸ਼ਰਮ। ਉਘਰੈਗੋ—ਉੱਘੜੇਗਾ। ਪਾਜ—ਭੇਦ। ਭਜੁ—ਜਪ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਰੱਬ ਦੇ ਭਗਤਾਂ ਨੂੰ ਦੁਨੀਆਦਾਰਾਂ ਕੋਲੋਂ ਬਚਣਾ ਪੈਂਦਾ ਹੈ। ਜਿਹੜੇ ਲੋਗ ਦੁਨੀਆਦਾਰਾਂ ਦੀ ਸੁਹੱਬਤ ਤੋਂ ਬਚ ਕੇ ਪਰਮਾਤਮਾ ਦਾ ਨਾਮ ਜਪਣ ਲਗ ਪੈਂਦੇ ਹਨ, ਉਹੀ ਉਸਦੀ ਨਜ਼ਰ ਵਿਚ ਪ੍ਰਵਾਨ ਹੁੰਦੇ ਹਨ।

## ਗਉੜੀ ਕਬੀਰ ਜੀ ॥

ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ ॥
ਜਿਉ ਭਏ ਦਾਦੁਰ ਪਾਨੀ ਮਾਹੀ ॥੧॥
ਜਉਪੈ ਰਾਮ ਰਾਮ ਰਤਿ ਨਾਹੀ ॥
ਤੇ ਸਭਿ ਧਰਮ ਰਾਇ ਕੈ ਜਾਹੀ ॥੧॥ਰਹਾਉ॥
ਕਾਇਆ ਰਤਿ ਬਹੁ ਰੂਪ ਰਚਾਹੀ ॥
ਤਿਨ ਕਉ ਦਇਆ ਸੁਪਨੈ ਭੀ ਨਾਹੀ ॥੨॥
ਚਾਰਿ ਚਰਨ ਕਹਹਿ ਬਹੁ ਆਗਰ ॥
ਸਾਧੂ ਸੁਖੁ ਪਾਵਹਿ ਕਲਿ ਸਾਗਰ ॥੩॥
ਕਹੁ ਕਬੀਰ ਬਹੁ ਕਾਇ ਕਰੀਜੈ ॥
ਸਰਬਸੁ ਛੋਡਿ ਮਹਾ ਰਸੁ ਪੀਜੈ ॥੪॥੫॥ *(ਪੰਨਾ ੩੨੪)*

***ਅਰਥਾਵਲੀ :*** ਪ੍ਰਾਤ—ਸਵੇਰੇ। ਦਾਦੁਰ—ਡੱਡੂ। ਜਉਪੈ—ਜੇਕਰ। ਰਤਿ—ਪ੍ਰੇਮ, ਪ੍ਰੀਤ। ਕਾਇਆ ਰਤਿ—ਸਰੀਰ ਨਾਲ ਪ੍ਰੀਤ ਕਰਕੇ। ਚਾਰਿ ਚਰਨ—ਚਾਰ ਪੈਰਾਂ ਵਾਲਾ ਪਸ਼ੂ। ਬਹੁ ਆਗਰ—ਬਹੁਤ ਸਿਆਣੇ ਪੁਰਸ਼, ਮਹਾਤਮਾ। ਕਹਹਿ—ਆਖਦੇ ਹਨ। ਕਲਿ ਸਾਗਰ—ਕਲਯੁਗ ਦੇ ਸੰਸਾਰ ਸਮੁੰਦਰ ਵਿਚ। ਸਰਬਸੁ—ਸਭ ਪਦਾਰਥਾਂ ਨੂੰ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਵੱਖ-ਵੱਖ ਧਰਮਾਂ ਦੇ ਰੀਤੀ-ਰਿਵਾਜਾਂ ਅਤੇ ਭੇਖਾਂ ਦੀ ਆਲੋਚਨਾ ਕਰਦੇ ਹਨ। ਆਪ ਅਨੁਸਾਰ ਵਿਅਕਤੀ ਨੂੰ ਪਰਮਾਤਮਾ ਦੇ ਨਾਮ-ਰਸ ਦਾ ਆਨੰਦ ਲੈਣਾ ਚਾਹੀਦਾ ਹੈ, ਤਾਂ ਹੀ ਉਸਦਾ ਪਾਰ-ਉਤਾਰਾ ਹੋ ਸਕਦਾ ਹੈ।

## ਗਉੜੀ ਕਬੀਰ ਜੀ ॥

ਅੰਧਕਾਰ ਸੁਖਿ ਕਬਹਿ ਨ ਸੋਈਹੈ ॥
ਰਾਜਾ ਰੰਕੁ ਦੋਊ ਮਿਲਿ ਰੋਈਹੈ ॥੧॥

ਜਉਪੈ ਰਸਨਾ ਰਾਮੁ ਨ ਕਹਿਬੋ ॥
ਉਪਜਤ ਬਿਨਸਤ ਰੋਵਤ ਰਹਿਬੋ ॥੧॥ਰਹਾਉ॥
ਜਸ ਦੇਖੀਐ ਤਰਵਰ ਕੀ ਛਾਇਆ ॥
ਪ੍ਰਾਨ ਗਏ ਕਹੁ ਕਾਂ ਕੀ ਮਾਇਆ ॥੨॥
ਜਸ ਜੰਤੀ ਮਹਿ ਜੀਉ ਸਮਾਨਾ ॥
ਮੂਏ ਮਰਮੁ ਕੋ ਕਾ ਕਰਿ ਜਾਨਾ ॥੩॥
ਹੰਸਾ ਸਰਵਰੁ ਕਾਲੁ ਸਰੀਰ ॥
ਰਾਮ ਰਸਾਇਨ ਪੀਉ ਰੇ ਕਬੀਰ ॥੪॥੮॥ *(ਪੰਨਾ ੩੨੫)*

***ਅਰਥਾਵਲੀ :*** ਅੰਧਕਾਰ—ਅਗਿਆਨ ਦੇ ਅਨ੍ਹੇਰੇ ਵਿਚ। ਰੰਕੁ—ਗਰੀਬ। ਕਹਿਬੋ—ਕਹਿੰਦੀ। ਤਰਵਰ—ਰੁੱਖ। ਜਸ—ਜਿਸ ਤਰ੍ਹਾਂ ਦੇ। ਕਾਂ ਕੀ—ਕਿਸਦੀ। ਜੰਤੀ—ਜੰਤ੍ਰ ਵਿਚ। ਜੀਉ—ਆਵਾਜ਼। ਸਮਾਨਾ—ਸਮਾਈ ਹੋਈ। ਮਰਮ—ਭੇਦ। ਕਾ—ਕਿਸ ਤਰ੍ਹਾਂ। ਕਰਿ ਜਾਨਾ—ਕਰਕੇ ਜਾਣਿਆ। ਹੰਸਾ ਸਰਵਰੁ ਕਾਲੁ ਸਰੀਰ—ਜਿਵੇਂ ਹੰਸਾਂ ਦਾ ਮਾਨ ਸਰੋਵਰ ਨਾਲ ਸੰਬੰਧ ਹੈ, ਉਸੇ ਤਰ੍ਹਾਂ ਕਾਲ ਦਾ ਸਰੀਰ ਨਾਲ ਸੰਬੰਧ ਹੈ।

***ਭਾਵ ਅਰਥ :*** ਅਗਿਆਨ ਦੇ ਅਨ੍ਹੇਰੇ ਵਿਚ ਕੋਈ ਖ਼ੁਸ਼ ਨਹੀਂ ਰਹਿ ਸਕਦਾ। ਜਿਸ ਵਿਅਕਤੀ ਨੂੰ ਪਰਮਾਤਮਾ ਦਾ ਗਿਆਨ ਨਹੀਂ ਹੈ, ਉਹ ਸਾਰੀ ਉਮਰ ਰੋਂਦਾ-ਵਿਲਕਦਾ ਰਹਿੰਦਾ ਹੈ। ਕਬੀਰ ਜੀ ਉਪਦੇਸ਼ ਦਿੰਦੇ ਹਨ ਕਿ ਪਰਮਾਤਮਾ ਦੇ ਨਾਮ ਨਾਲ ਪ੍ਰੀਤ ਜੋੜੋ ਤਾਂ ਹੀ ਤੁਹਾਡਾ ਕਲਿਆਣ ਹੋ ਸਕਦਾ ਹੈ।

## ਗਉੜੀ ਕਬੀਰ ਜੀ ॥

ਜੋ ਜਨ ਪਰਮਿਤਿ ਪਰਮਨੁ ਜਾਨਾ ॥
ਬਾਤਨ ਹੀ ਬੈਕੁੰਠ ਸਮਾਨਾ ॥੧॥
ਨਾ ਜਾਨਾ ਬੈਕੁੰਠੁ ਕਹਾ ਹੀ ॥
ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥੧॥ਰਹਾਉ॥
ਕਹਨ ਕਹਾਵਨ ਨਹ ਪਤੀਅਈਹੈ ॥
ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ ॥੨॥
ਜਬ ਲਗੁ ਮਨਿ ਬੈਕੁੰਠ ਕੀ ਆਸ ॥
ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥੩॥
ਕਹੁ ਕਬੀਰ ਇਹ ਕਹੀਐ ਕਾਹਿ ॥
ਸਾਧ ਸੰਗਤਿ ਬੈਕੁੰਠੈ ਆਹਿ ॥੪॥੧੦॥ *(ਪੰਨਾ ੩੨੫)*

***ਅਰਥਾਵਲੀ :*** ਪਰਮਿਤਿ—ਮਰਯਾਦਾ ਤੋਂ ਪਰੇ। ਪਰਮਨੁ—ਮਨ ਤੋਂ ਪਰੇ। ਬਾਤਨ—ਗੱਲਾਂ ਬਾਤਾਂ ਨਾਲ। ਸਮਾਨਾ—ਵੱਸ ਰਿਹਾ ਹੈ। ਕਹਾ ਹੀ—ਕਿਥੇ ਹੈ ? ਜਾਨੁ—ਜਾਣਾ। ਪਤਿਅਈ ਹੈ—ਨਿਸਚਾ ਹੁੰਦਾ, ਯਕੀਨ ਆਉਂਦਾ। ਚਰਨ ਨਿਵਾਸੁ—ਪਰਮਾਤਮਾ ਦੇ

ਚਰਨਾਂ ਵਿਚ ਵਾਸਾ। ਕਾਹਿ—ਕਿਸਨੂੰ। ਆਹਿ—ਹੈ।

***ਭਾਵ ਅਰਥ :*** ਬਹੁਤ ਸਾਰੇ ਲੋਕ ਗੱਲਾਂ-ਬਾਤਾਂ ਰਾਹੀਂ ਪਰਮਾਤਮਾ ਦੇ ਚਰਨਾਂ ਵਿਚ ਪਹੁੰਚਣ ਦਾ ਦਾਅਵਾ ਕਰਦੇ ਹਨ। ਅਸਲ ਵਿਚ ਇਨ੍ਹਾਂ ਲੋਕਾਂ ਨੂੰ ਅਧਿਆਤਮਕ ਮਾਰਗ ਦੀ ਸੋਝੀ ਹੀ ਨਹੀਂ ਹੁੰਦੀ। ਹਉਮੈ ਦੇ ਨਿਵਾਰਨ ਤੋਂ ਬਿਨਾਂ ਇਸ ਮਾਰਗ ਦੀ ਸੋਝੀ ਨਹੀਂ ਆ ਸਕਦੀ। ਸਾਧ ਸੰਗਤ ਵਿਚ ਬੈਠਣ ਨਾਲ ਇਸ ਹਉਮੈ ਦਾ ਨਿਵਾਰਨ ਹੋ ਜਾਂਦਾ ਹੈ ਅਤੇ ਵਿਅਕਤੀ ਦਾ ਪਾਰ-ਉਤਾਰਾ ਹੋ ਜਾਂਦਾ ਹੈ।

## ਗਉੜੀ ਕਬੀਰ ਜੀ ॥

**ਉਪਜੈ ਨਿਪਜੈ ਨਿਪਜਿ ਸਮਾਈ ॥**
**ਨੈਨਹੁ ਦੇਖਤ ਇਹੁ ਜਗੁ ਜਾਈ ॥੧॥**
**ਲਾਜ ਨ ਮਰਹੁ ਕਹਹੁ ਘਰੁ ਮੇਰਾ ॥**
**ਅੰਤ ਕੀ ਬਾਰ ਨਹੀ ਕਛੁ ਤੇਰਾ ॥੧॥ਰਹਾਉ॥**
**ਅਨਿਕ ਜਤਨ ਕਰਿ ਕਾਇਆ ਪਾਲੀ ॥**
**ਮਰਤੀ ਬਾਰ ਅਗਨਿ ਸੰਗਿ ਜਾਲੀ ॥੨॥**
**ਚੋਆ ਚੰਦਨੁ ਮਰਦਨ ਅੰਗਾ ॥**
**ਸੋ ਤਨੁ ਜਲੈ ਕਾਠ ਕੈ ਸੰਗਾ ॥੩॥**
**ਕਹੁ ਕਬੀਰ ਸੁਨਹੁ ਰੇ ਗੁਨੀਆ ॥**
**ਬਿਨਸੈਗੋ ਰੂਪੁ ਦੇਖੈ ਸਭ ਦੁਨੀਆ ॥੪॥੧੧॥** *(ਪੰਨਾ ੩੨੫)*

***ਅਰਥਾਵਲੀ :*** ਨਿਪਜੈ—ਜੰਮਦਾ ਹੈ। ਸਮਾਈ—ਨਾਸ਼ ਹੋ ਜਾਂਦਾ ਹੈ। ਚੋਆ—ਅਤਰ। ਮਰਦਨ—ਮਲੀਦਾ ਹੈ। ਅੰਗਾ—ਸਰੀਰ ਦੇ ਅੰਗਾਂ ਨੂੰ। ਕਾਠ—ਲੱਕੜਾਂ ਨਾਲ। ਗੁਨੀਆ—ਹੇ ਗੁਣਵਾਨੋ! ਬਿਨਸੈਗੋ—ਨਾਸ਼ ਹੋ ਜਾਵੇਗਾ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਸਮਝਾਉਂਦੇ ਹਨ ਕਿ ਭਾਵੇਂ ਵਿਅਕਤੀ ਹਰ ਰੋਜ਼ ਲੋਕਾਂ ਨੂੰ ਕਾਲਵੱਸ ਹੁੰਦੇ ਵੇਖਦਾ ਹੈ ਪਰ ਤਾਂ ਵੀ ਉਸ ਨੂੰ ਜੀਵਨ ਦੀ ਨਾਸ਼ਮਾਨਤਾ ਦਾ ਬੋਧ ਪ੍ਰਾਪਤ ਨਹੀਂ ਹੁੰਦਾ। ਉਹ ਆਪਣੇ ਸਰੀਰ ਦੀ ਸਾਂਭ-ਸੰਭਾਲ ਵਿਚ ਹੀ ਬਹੁਤਾ ਵਕਤ ਗੁਜ਼ਾਰ ਛੱਡਦਾ ਹੈ। ਭੁੱਲ ਜਾਂਦਾ ਹੈ ਕਿ ਇਕ ਦਿਨ ਇਸ ਸਰੀਰ ਨੇ ਅਗਨ ਭੇਂਟ ਹੋ ਜਾਣਾ ਹੈ। ਵਿਅਕਤੀ ਨੂੰ ਚਾਹੀਦਾ ਹੈ ਕਿ ਉਹ ਜੀਵਨ ਦੀ ਨਾਸ਼ਮਾਨਤਾ ਦੇ ਸੰਦਰਭ ਵਿਚ ਹੀ ਆਪਣੀਆਂ ਤਰਜੀਹਾਂ ਨੂੰ ਸੰਚਾਲਿਤ ਕਰੇ।

## ਗਉੜੀ ਕਬੀਰ ਜੀ ॥

**ਅਸਥਾਵਰ ਜੰਗਮ ਕੀਟ ਪਤੰਗਾ ॥**
**ਅਨਿਕ ਜਨਮ ਕੀਏ ਬਹੁ ਰੰਗਾ ॥੧॥**
**ਐਸੇ ਘਰ ਹਮ ਬਹੁਤੁ ਬਸਾਏ ॥**
**ਜਬ ਹਮ ਰਾਮ ਗਰਭ ਹੋਇ ਆਏ ॥੧॥ਰਹਾਉ॥**

ਜੋਗੀ ਜਤੀ ਤਪੀ ਬ੍ਰਹਮਚਾਰੀ ॥
ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ ॥੨॥
ਸਾਕਤ ਮਰਹਿ ਸੰਤ ਸਭਿ ਜੀਵਹਿ ॥
ਰਾਮ ਰਸਾਇਨੁ ਰਸਨਾ ਪੀਵਹਿ ॥੩॥
ਕਹੁ ਕਬੀਰ ਪ੍ਰਭ ਕਿਰਪਾ ਕੀਜੈ ॥
ਹਾਰਿ ਪਰੇ ਅਬ ਪੂਰਾ ਦੀਜੈ ॥੪॥੧੩॥ *(ਪੰਨਾ ੩੨੬)*

***ਅਰਥਵਾਲੀ :*** ਅਸਥਾਵਰ—ਪਹਾੜ ਅਤੇ ਜੰਗਲ ਆਦਿਕ, ਜੋ ਇਕ ਸਥਾਨ ਤੋਂ ਹਿੱਲ ਨਹੀਂ ਸਕਦੇ। ਜੰਗਮ—ਪੈਰਾਂ ਨਾਲ ਚਲਣ ਵਾਲੇ ਜੀਵ। ਕੀਟ—ਕੀੜੇ-ਮਕੌੜੇ। ਪਤੰਗ—ਉੱਡਣ ਵਾਲੇ ਜੀਵ। ਅਨਿਕ ਜਨਮ—ਬਹੁਤ ਸਾਰੇ ਜਨਮ। ਜਬ ਹਮ....ਹੋਇ ਆਏ—ਹੇ ਰਾਮ! ਜਦੋਂ ਅਸੀਂ ਵੱਖ-ਵੱਖ ਗਰਭਾਂ ਵਿਚੋਂ ਭਟਕਦੇ ਹੋਏ ਇਥੇ ਆਏ ਹਾਂ। ਰਸਾਇਨੁ—ਅੰਮ੍ਰਿਤ। ਪੂਰਾ—ਪੂਰਾ ਗਿਆਨ, ਮੁਕਤੀ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਪਰਮਾਤਮਾ ਸਾਹਵੇਂ ਬੇਨਤੀ ਕਰਦੇ ਹਨ ਕਿ ਉਹ ਬਹੁਤ ਸਾਰੇ ਜਨਮਾਂ ਵਿਚੋਂ ਭਟਕਦੇ ਹੋਏ ਪਰਮਾਤਮਾ ਦੀ ਸ਼ਰਨ ਵਿਚ ਪਹੁੰਚੇ ਹਨ। ਉਹ ਹੁਣ ਹੋਰ ਜੂਨੀਆਂ ਵਿਚ ਭਟਕਣਾ ਨਹੀਂ ਚਾਹੁੰਦੇ। ਇਸ ਲਈ ਮੁਕਤੀ ਦੀ ਕਾਮਨਾ ਕਰਦੇ ਹਨ। ਇਹ ਮੁਕਤੀ ਪਰਮਾਤਮਾ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੋ ਸਕਦੀ ਹੈ।



## ਗਉੜੀ ਕਬੀਰ ਜੀ ॥

ਚੋਆ ਚੰਦਨ ਮਰਦਨ ਅੰਗਾ ॥
ਸੋ ਤਨੁ ਜਲੈ ਕਾਠ ਕੈ ਸੰਗਾ ॥੧॥
ਇਸੁ ਤਨ ਧਨ ਕੀ ਕਵਨ ਬਡਾਈ ॥
ਧਰਨਿ ਪਰੈ ਉਰਵਾਰਿ ਨ ਜਾਈ ॥੧॥ਰਹਾਉ॥
ਰਾਤਿ ਜਿ ਸੋਵਹਿ ਦਿਨ ਕਰਹਿ ਕਾਮ ॥
ਇਕੁ ਖਿਨੁ ਲੇਹਿ ਨ ਹਰਿ ਕੋ ਨਾਮ ॥੨॥
ਹਾਥਿ ਤ ਡੋਰ ਮੁਖਿ ਖਾਇਓ ਤੰਬੋਰ ॥
ਮਰਤੀ ਬਾਰ ਕਸਿ ਬਾਧਿਓ ਚੋਰ ॥੩॥
ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ ॥
ਰਾਮੈ ਰਾਮ ਰਮਤ ਸੁਖੁ ਪਾਵੈ ॥੪॥
ਕਿਰਪਾ ਕਰਿ ਕੈ ਨਾਮੁ ਦ੍ਰਿੜਾਈ ॥
ਹਰਿ ਹਰਿ ਬਾਸੁ ਸੁਗੰਧ ਬਸਾਈ ॥੫॥
ਕਹਤ ਕਬੀਰੁ ਚੇਤਿ ਰੇ ਅੰਧਾ ॥
ਸਤਿ ਰਾਮੁ ਝੂਠਾ ਸਭੁ ਧੰਧਾ ॥੬॥੧੬॥ *(ਪੰਨਾ ੩੨੬)*

***ਅਰਥਵਾਲੀ :*** ਮਰਦਨ—ਮਲਦਾ ਸੀ। ਧਰਨਿ—ਧਰਤੀ ਵਿਚ। ਪਰੈ—ਪਿਆ ਹੋਇਆ। ਉਰਵਾਰਿ—ਮਾਤ-ਲੋਕ ਵਿਚ। ਨ ਜਾਈ—ਨਾਲ ਨਹੀਂ ਜਾਂਦਾ। ਹਾਥਿ ਤ—ਹੱਥਾਂ ਵਿਚ ਤਾਂ। ਡੋਰ—ਗੁੱਡੀਆਂ ਜਾਂ ਬਾਜ਼ਾਂ ਦੀਆਂ ਡੋਰਾਂ ਹਨ। ਤੰਬੋਰ—ਪਾਨ ਦੇ ਬੀੜੇ। ਕਸਿ—ਕੱਸ ਕੇ। ਹਰਿ ਹਰਿ ਬਾਸੁ—ਹਰੀ ਦੇ ਨਾਮ ਦੀ ਸੁਗੰਧੀ। ਬਸਾਈ—ਵਸਾਈ ਹੈ।

***ਭਾਵ ਅਰਥ :*** ਇਸ ਸ਼ਬਦ ਰਾਹੀਂ ਕਬੀਰ ਜੀ ਵਿਅਕਤੀ ਨੂੰ ਵਿਲਾਸੀ ਜੀਵਨ ਦੀ ਇਕ ਕੋਝੀ ਤਸਵੀਰ ਵਿਖਾਉਂਦੇ ਹਨ। ਅਜਿਹੀ ਜੀਵਨ-ਸ਼ੈਲੀ ਜਿਉਣ ਵਾਲੇ ਲੋਕਾਂ ਨੂੰ ਅੰਤ ਸਮੇਂ ਰੋਂਦਿਆਂ-ਕੁਰਲਾਉਂਦਿਆਂ ਜਾਣਾ ਪੈਂਦਾ ਹੈ। ਪਰੰਤੂ ਜਿਹੜੇ ਲੋਕਾਂ ਉਪਰ ਪਰਮਾਤਮਾ ਦੀ ਕ੍ਰਿਪਾ ਹੋ ਜਾਂਦੀ ਹੈ, ਉਹ ਉਸ ਦੇ ਨਾਮ ਵਿਚ ਲੀਨ ਹੋ ਕੇ ਜੀਵਨ-ਮੁਕਤ ਹੋ ਜਾਂਦੇ ਹਨ। ਕਬੀਰ ਜੀ ਫ਼ੁਰਮਾਉਂਦੇ ਹਨ ਕਿ ਇਸ ਦੁਨੀਆਂ ਦੇ ਸਾਰੇ ਕਾਰ-ਵਿਹਾਰ ਝੂਠੇ ਅਤੇ ਅਰਥਹੀਣ ਹਨ। ਕੇਵਲ ਰਾਮ-ਨਾਮ ਹੀ ਸਤਿ ਅਤੇ ਸਥਾਈ ਹੈ। ਸੋ ਵਿਅਕਤੀ ਨੂੰ ਇਸੇ ਵਿਚ ਲੀਨ ਰਹਿਣਾ ਚਾਹੀਦਾ ਹੈ।

## ਰਾਗ ਆਸਾ ॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**
**ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ ॥**
**ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ॥੧॥**
**ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ ॥**
**ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ ॥੧॥ਰਹਾਉ॥**
**ਮਾਇਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ ॥**
**ਆਪਾ ਪਦੁ ਨਿਰਬਾਣੁ ਨ ਚੀਨ੍ਹਿਆ ਇਨ ਬਿਧਿ ਅਭਿਉ ਨ ਚੂਕੇ ॥੨॥**
**ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥**
**ਉਦੈ ਅਸਤ ਕੀ ਮਨ ਬੁਧਿ ਨਾਸ਼ੀ ਤਉ ਸਦਾ ਸਹਜਿ ਲਿਵ ਲੀਣਾ ॥੩॥**
**ਜਿਉ ਪ੍ਰਤੀਬਿੰਬੁ ਬਿੰਬ ਕਉ ਮਿਲੀਹੈ ਉਦਕ ਕੁੰਭੁ ਬਿਗਰਾਨਾ ॥**
**ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ ॥੪॥੧॥**

*(ਪੰਨਾ ੪੭੫)*

***ਅਰਥਾਵਲੀ :*** ਬਿਨਵਤਾ—ਬੇਨਤੀ ਕਰਦਾ ਹਾਂ। ਬਿਨਸੈ—ਨਾਸ਼ ਹੁੰਦਾ ਹੈ। ਫੇੜ—ਕੀਤੇ ਹੋਏ। ਮਾਇਆ ਫਾਸ—ਮਾਇਆ ਦੀ ਫਾਹੀ। ਫਾਰੈ—ਤੋੜਦਾ ਨਹੀਂ। ਅਭਿਉ—ਸੰਸਾ। ਭਾਵ ਅਭਾਵ ਬਿਹੂਣਾ—ਜਨਮ ਮਰਨ ਤੋਂ ਰਹਿਤ। ਉਦੈ ਅਸਤ—ਜਨਮ ਮਰਨ। ਕੁੰਭ—ਘੜਾ। ਸੁੰਨਿ ਸਮਾਨਾਂ—ਨਿਰੰਕਾਰ ਵਿਚ ਸਮਾ ਜਾਂਦਾ ਹੈ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਜਗਿਆਸੂ ਨੂੰ ਜਨਮ-ਮਰਨ ਦੇ ਰਹੱਸ ਦਾ ਬੋਧ ਕਰਵਾਉਂਦੇ ਹਨ। ਆਪ ਅਨੁਸਾਰ ਜਨਮ-ਮਰਨ ਦਾ ਦੁਖ ਕੀਤੇ ਹੋਏ ਕਰਮਾਂ



 

ਕਾਰਨ ਪੈਦਾ ਹੁੰਦਾ ਹੈ। ਜਦੋਂ ਵਿਅਕਤੀ ਆਵਾਗਵਣ ਦੇ ਚੱਕਰ ਤੋਂ ਮੁਕਤ ਹੋ ਜਾਂਦਾ ਹੈ ਤਾਂ ਉਸ ਨੂੰ ਸਥਾਈ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਉਹ ਪਰਮਾਤਮਾ ਵਿਚ ਅਭੇਦ ਹੋ ਜਾਂਦਾ ਹੈ।

## ਰਾਗ ਆਸਾ

ਬਾਪਿ ਦਿਲਾਸਾ ਮੇਰੋ ਕੀਨ੍ਾ॥
ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨ੍ਾ॥
ਤਿਸੁ ਬਾਪ ਕਉ ਕਿਉ ਮਨਹੁ ਵਿਸਾਰੀ॥
ਆਗੈ ਗਇਆ ਨ ਬਾਜੀ ਹਾਰੀ॥੧॥
ਮੁਈ ਮੇਰੀ ਮਾਈ ਹਉ ਖਰਾ ਸੁਖਾਲਾ॥
ਪਹਿਰਉ ਨਹੀ ਦਗਲੀ ਲਗੈ ਨ ਪਾਲਾ॥੧॥ਰਹਾਉ॥
ਬਲਿ ਤਿਸੁ ਬਾਪੈ ਜਿਨਿ ਹਉ ਜਾਇਆ॥
ਪੰਚਾ ਤੇ ਮੇਰਾ ਸੰਗੁ ਚੁਕਾਇਆ॥
ਪੰਚ ਮਾਰਿ ਪਾਵਾ ਤਲਿ ਦੀਨੇ॥
ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ॥੨॥
ਪਿਤਾ ਹਮਾਰੋ ਵਡ ਗੋਸਾਈ॥
ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ॥
ਸਤਿਗੁਰ ਮਿਲੇ ਤ ਮਾਰਗੁ ਦਿਖਾਇਆ॥
ਜਗਤ ਪਿਤਾ ਮੇਰੈ ਮਨਿ ਭਾਇਆ॥੩॥
ਹਉ ਪੂਤੁ ਤੇਰਾ ਤੂੰ ਬਾਪੁ ਮੇਰਾ॥
ਏਕੈ ਠਾਹਰ ਦੁਹਾ ਬਸੇਰਾ॥
ਕਹੁ ਕਬੀਰ ਜਨਿ ਏਕੋ ਬੂਝਿਆ॥
ਗੁਰਪ੍ਰਸਾਦਿ ਮੈ ਸਭੁ ਕਿਛੁ ਸੂਝਿਆ॥੪॥੨॥ *(ਪੰਨਾ ੪੭੬)*

***ਅਰਥਾਵਲੀ:*** ਸੇਜ ਸੁਖਾਲੀ—ਅਨੰਦਮਈ ਸੇਜ। ਵਿਸਾਰੀ—ਭੁਲਾਵਾਂ। ਮਾਈ—ਮਾਇਆ। ਖਰਾ—ਬਹੁਤ। ਦਗਲੀ—ਕੋਟ। ਬਲਿ—ਬਲਿਹਾਰ ਜਾਂਦਾ ਹਾਂ। ਪਾਵਾ ਤਲਿ—ਪੈਰਾਂ ਹੇਠ ਦੇ ਦਿੱਤਾ ਹੈ। ਭੀਨੇ—ਰੰਗੇ ਗਏ ਹਨ। ਠਾਹਰ—ਠਿਕਾਣਾ।

***ਭਾਵ ਅਰਥ:*** ਇਸ ਸ਼ਬਦ ਵਿਚ ਕਬੀਰ ਜੀ ਪਾਰਮਾਤਮਾ ਪ੍ਰਤੀ ਕ੍ਰਿੱਤਗਤਾ ਦੇ ਭਾਵ ਪ੍ਰਗਟ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਉਸ ਪਰਮਾਤਮਾ ਨੇ ਮੇਰਾ ਮਾਇਆ ਦਾ ਨਿਵਾਰਨ ਕਰਦੇ ਮੈਨੂੰ ਸਹਿਜ-ਆਨੰਦ ਪ੍ਰਦਾਨ ਕਰ ਦਿੱਤਾ ਹੈ। ਮੈਨੂੰ ਵਿਕਾਰਾਂ ਤੋਂ ਮੁਕਤੀ ਮਿਲ ਗਈ ਹੈ। ਇਸ ਕਾਰਨ ਮੈਂ ਹਰਿ ਦੇ ਸਿਮਰਨ ਵਿਚ ਰੰਗਿਆ ਗਿਆ ਹਾਂ। ਮੇਰੇ ਉਪਰ ਗੁਰੂ ਦੀ ਵੱਡੀ ਕ੍ਰਿਪਾ ਹੋਈ ਹੈ ਕਿ ਉਸ ਨੇ ਮੇਰਾ ਪਰਮਾਤਮਾ ਨਾਲ ਮਿਲਨ ਕਰਵਾ ਦਿੱਤਾ ਹੈ। ਹੁਣ ਮੈਂ ਸਦਾ ਇਸੇ ਪਰਮਾਤਮਾ ਦੇ ਅੰਗ-ਸੰਗ ਰਹਾਂਗਾ।

## ਰਾਗ ਆਸਾ ॥

ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ ॥
ਆਸਿ ਪਾਸਿ ਪੰਚ ਜੋਗੀਆ ਬੈਠੇ ਬੀਚਿ ਨਕਟ ਦੇ ਰਾਨੀ ॥੧॥
ਨਕਟੀ ਕੋ ਠਨਗਨੁ ਬਾਡਾ ਡੂੰ ॥
ਕਿਨਹਿ ਬਿਬੇਕੀ ਕਾਟੀ ਤੂੰ ॥੧॥ਰਹਾਉ॥
ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉਹੇਰੀ ॥
ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ ॥੨॥
ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥
ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ ॥੩॥
ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥
ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥੪॥

*(ਪੰਨਾ ੪੭੬)*

***ਅਰਥਾਵਲੀ :*** ਇਕਤੁ—ਇਕ। ਪਤਰਿ—ਭਾਂਡਾ। ਉਰਕਟ—ਭੇਡ ਦਾ ਮਾਸ। ਕੁਰਕਟ—ਕੁੱਕੜ ਦਾ ਮਾਸ। ਪਾਨੀ—(ਸ਼ਰਾਬ ਰੂਪੀ) ਪਾਣੀ। ਕਟ ਕੇ ਰਾਨੀ—(ਨੱਕ ਕਟੀ) ਮਾਇਆ। ਠਨਗਨੁ—ਭਾਂਡੇ ਦੀ ਆਵਾਜ਼, ਨਗਾਰਾ। ਬਾਡਾ—ਵੱਡਾ। ਡੂੰ—ਦੋਹਾਂ ਲੋਕਾਂ ਵਿਚ। ਬਿਬੇਕੀ—ਵਿਵੇਕੀ, ਵਿਚਾਰਵਾਨ। ਅਉਹੇਰੀ—ਲੁੱਟ ਲੈਣਾ। ਬਰੀ—ਵਿਆਹੀ। ਭਰਤਾ—ਪਤੀ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਮਾਇਆ ਦੇ ਆਕ੍ਰਸ਼ਣ ਵਲ ਸੰਕੇਤ ਕਰਦੇ ਹਨ। ਕਬੀਰ ਜੀ ਦਾ ਵਿਚਾਰ ਹੈ ਕਿ ਕੋਈ ਵਿਵੇਕਸ਼ੀਲ ਵਿਅਕਤੀ ਹੀ ਮਾਇਆ ਦੇ ਪ੍ਰਲੋਭਨ ਤੋਂ ਬਚ ਸਕਦਾ ਹੈ, ਨਹੀਂ ਤਾਂ ਹੋਰ ਦੁਨੀਆਂ ਦੇ ਸਾਰੇ ਲੋਕ ਮਾਇਆ ਦੇ ਪ੍ਰਭਾਵ ਵਿਚ ਹੀ ਖਚਿਤ ਰਹਿੰਦੇ ਹਨ। ਮਾਇਆ ਤੋਂ ਨਿਰਲੇਪ ਵਿਅਕਤੀ ਹੀ ਜੀਵਨ ਦੇ ਸਤਿ ਨੂੰ ਪਹਿਚਾਣ ਸਕਦੇ ਹਨ।



## ਰਾਗ ਆਸਾ ॥

ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ ॥
ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ ॥੧॥
ਤਾ ਤੇ ਸੇਵੀਅਲੇ ਰਾਮਨਾ ॥
ਰਸਨਾ ਰਾਮ ਨਾਮ ਹਿਤੁ ਜਾਕੈ ਕਹਾ ਕਰੈ ਜਮਨਾ ॥੧॥ਰਹਾਉ॥
ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ ॥
ਤੰਤ੍ਰ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ ॥੨॥
ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ ॥
ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ ॥੩॥

**ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ ਕਹੂ ਨ ਊਬਰਨਾ॥**
**ਕਹੁ ਕਬੀਰ ਇਉ ਰਾਮਹਿ ਜੰਪਉ ਮੇਟਿ ਜਨਮ ਮਰਨਾ॥੪॥੫॥** *(ਪੰਨਾ ੪੭੬)*

***ਅਰਥਾਵਲੀ :*** ਭ੍ਰਮਨਾ—ਯਾਤਰਾ ਕਰਨ ਵਾਲੇ। ਲੁੰਜਿਤ—ਘੋਨ ਮੋਨ। ਮੁੰਜਿਤ—ਤੜਾਗੀ ਵਾਲਾ ਬ੍ਰਹਮਚਾਰੀ। ਅਉਖਧ—ਦਵਾਈਆਂ, ਇਲਾਜ। ਆਗਮ—ਸ਼ਾਸਤਰ। ਨਿਰਗਮ—ਵੇਦ। ਬਿਆਕਰਨ—ਵਿਆਕਰਣ, ਭਾਸ਼ਾ ਸ਼ਾਸਤਰ। ਰਮਨਾ—ਇਸਤ੍ਰੀ। ਸੁਬਾਸਕ—ਸੋਹਣੀ ਖ਼ੁਸ਼ਬੂ ਵਾਲਾ। ਊਬਰਨਾ—ਬਚਣ ਦਾ ਉਪਾਇ, ਵਿਧਿ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਰਾਮ-ਨਾਮ ਦੇ ਜਾਪ ਦੀ ਸਾਰਥਿਕਤਾ ਨੂੰ ਬਿਆਨ ਕਰਦੇ ਹਨ। ਆਪ ਅਨੁਸਾਰ ਪਰਮਾਤਮਾ ਤਰ੍ਹਾਂ-ਤਰ੍ਹਾਂ ਦੇ ਭੇਖ ਧਾਰਨ ਕਰਨ ਅਥਵਾ ਤੀਰਥ-ਇਸ਼ਨਾਨ ਕਰਨ ਆਦਿ ਕਰਮ-ਕਾਂਡਾਂ ਉਪਰ ਨਹੀਂ ਰੀਝਦਾ। ਨਾ ਹੀ ਵਿੱਦਿਆ ਦੇ ਜ਼ੋਰ ਨਾਲ ਉਸ ਨੂੰ ਵਸ ਵਿਚ ਕੀਤਾ ਜਾ ਸਕਦਾ ਹੈ। ਰਾਜੇ ਅਤੇ ਸੂਰਮੇ ਵੀ ਅੰਤ ਨੂੰ ਮਰ ਜਾਂਦੇ ਹਨ ਅਤੇ ਪਰਮਾਤਮਾ ਉਨ੍ਹਾਂ ਉਪਰ ਪ੍ਰਸੰਨ ਨਹੀਂ ਹੁੰਦਾ। ਪਰਮਾਤਮਾ ਪ੍ਰਾਪਤੀ ਦਾ ਇਕੋ-ਇਕ ਸਾਧਨ ਉਸ ਦੇ ਨਾਮ ਦਾ ਜਾਪ ਹੈ। ਨਾਮ-ਜਾਪ ਦੁਆਰਾ ਹੀ ਆਵਾਗਵਣ ਦੇ ਬੰਧਨ ਤੋਂ ਮੁਕਤੀ ਪ੍ਰਾਪਤੀ ਹੁੰਦੀ ਹੈ।

## ਰਾਗ ਆਸਾ॥

**ਬਟੂਆ ਏਕੁ ਬਹਤਰਿ ਆਧਾਰੀ ਏਕੋ ਜਿਸਹਿ ਦੁਆਰਾ॥**
**ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ॥੧॥**
**ਐਸਾ ਜੋਗੀ ਨਉ ਨਿਧਿ ਪਾਵੈ॥**
**ਤਲ ਕਾ ਬ੍ਰਹਮੁ ਲੇ ਗਗਨਿ ਚਰਾਵੈ॥੧॥ਰਹਾਉ॥**
**ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ॥**
**ਪੰਚੁ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ॥੨॥**
**ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸਟਿ ਕੀ ਅਗਨਿ ਜਲਾਵੈ॥**
**ਤਿਸ ਕਾ ਭਾਉ ਲਏ ਰਿਦ ਅੰਤਰਿ ਚਹੁ ਜੁਗ ਤਾੜੀ ਲਾਵੈ॥੩॥**
**ਸਭ ਜੋਗਤਣ ਰਾਮਨਾਮੁ ਹੈ ਜਿਸ ਕਾ ਪਿੰਡੁ ਪਰਾਨਾ॥**
**ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ॥੪॥੭॥** *(ਪੰਨਾ ੪੭੭)*

***ਅਰਥਵਾਲੀ :*** ਬਟੂਆ—ਜੋਗੀਆਂ ਦੀ ਥੈਲੀ ਜਿਸ ਵਿਚ ਸੁਆਹ ਰਖਦੇ ਹਨ। ਬਹਤਰਿ ਆਧਾਰੀ—ਬਹੱਤਰ ਹਜ਼ਾਰ ਨਾੜੀਆਂ। ਨਵੈ ਖੰਡ ਕੀ ਪ੍ਰਿਥਮੀ—ਚਾਰ ਟੋਟੇ ਬਾਹਾਂ ਦੇ, ਚਾਰ ਲੱਤਾਂ ਅਤੇ ਇਕ ਧੜ, ਨੌਂ ਟੋਟਿਆਂ ਵਾਲੀ ਸਰੀਰ ਰੂਪੀ ਜ਼ਮੀਨ। ਸਾਰਾ—ਸ੍ਰੇਸ਼ਠ। ਬ੍ਰਹਮੁ—ਪ੍ਰਾਣ। ਤਲ ਕਾ—ਹੇਠਲੇ ਪ੍ਰਾਣਾਂ ਨੂੰ। ਗਗਨਿ ਚਰਾਵੈ—ਉਪਰ ਦਸਵੇਂ ਦੁਆਰ ਵਿਚ ਲੈ ਜਾਂਦਾ ਹੈ। ਖਿੰਥਾ—ਗੋਦੜੀ। ਮਥਿ—ਰਿੜਕ ਕੇ। ਮਿਰਗਾਣੀ—ਹਰਨ ਦੀ ਖੱਲੜੀ, ਮ੍ਰਿਗਛਾਲ। ਫਾਹੁਰੀ—ਫਾਹੁੜੀ। ਧੂਈ—ਧੂਣੀ। ਪਿੰਡ—ਸਰੀਰ। ਨੀਸਾਨਾ—ਚਿੰਨ੍ਹ।

***ਭਾਵ ਅਰਥ :*** ਇਸ ਸ਼ਬਦ ਦੇ ਮਾਧਿਅਮ ਦੁਆਰਾ ਭਗਤ ਕਬੀਰ ਜੀ ਯੋਗ





 

ਸ਼ਬਦਾਵਲੀ ਅਤੇ ਸੰਸਕਾਰਾਂ ਨੂੰ ਇਕ ਨਵਾਂ ਧਰਾਤਲ ਪ੍ਰਦਾਨ ਕਰਦੇ ਹਨ। ਕਬੀਰ ਜੀ ਦਾ ਵਿਚਾਰ ਹੈ ਕਿ ਉਹੀ ਯੋਗੀ ਸ੍ਰੇਸਠ ਹੈ ਜੋ ਆਪਣੇ ਸਰੀਰ ਦੇ ਕਰਮ-ਇੰਦਰਿਆਂ ਅਤੇ ਗਿਆਨ ਇੰਦਰਿਆਂ ਉਪਰ ਅਧਿਕਾਰ ਰਖਦਾ ਹੈ ਅਤੇ ਜੋ ਗੁਰੂ ਦੁਆਰਾ ਦੱਸੇ ਗਏ ਮਾਰਗ ਉਪਰ ਚਲਦਾ ਹੋਇਆ ਪਰਮਾਤਮਾ ਵਿਚ ਲਿਵ ਲਾਈ ਰਖਦਾ ਹੈ। ਜੇ ਪਰਮਾਤਮਾ ਮਿਹਰਬਾਨ ਹੋਵੇ ਤਾਂ ਵਿਅਕਤੀ ਨੂੰ ਪਰਮਪਦ ਦੀ ਪ੍ਰਾਪਤੀ ਹੋ ਜਾਂਦੀ ਹੈ।

**ੴ ਸਤਿਗੁਰ ਪ੍ਰਸਾਦਿ॥**
**ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ॥**
**ਮਰਨ ਜੀਵਨ ਕੀ ਸੰਕਾ ਨਾਸੀ॥**
**ਆਪਨ ਰੰਗਿ ਸਹਜ ਪਰਗਾਸੀ॥੧॥**
**ਪ੍ਰਗਟੀ ਜੋਤਿ ਮਿਟਿਆ ਅੰਧਿਆਰਾ॥**
**ਰਾਮ ਰਤਨ ਪਾਇਆ ਕਰਤ ਬੀਚਾਰਾ॥੧॥ਰਹਾਉ॥**
**ਜਹ ਅਨੰਦੁ ਦੁਖੁ ਦੂਰਿ ਪਇਆਨਾ॥**
**ਮਨੁ ਮਾਨਕੁ ਲਿਵ ਤਤੁ ਲੁਕਾਨਾ॥੨॥**
**ਜੋ ਕਿਛੁ ਹੋਆ ਸੁ ਤੇਰਾ ਭਾਣਾ॥**
**ਜੋ ਇਵ ਬੂਝੈ ਸੁ ਸਹਜਿ ਸਮਾਣਾ॥੩॥**
**ਕਹਤੁ ਕਬੀਰੁ ਕਿਲਬਿਖ ਗਏ ਖੀਣਾ॥**
**ਮਨੁ ਭਇਆ ਜਗ ਜੀਵਨ ਲੀਣਾ॥੪॥੧॥** *(ਪੰਨਾ ੧੩੪੯)*

***ਅਰਥਾਵਲੀ :*** ਸੰਕਾ—ਸ਼ੰਕਾ, ਦੁਬਿਧਾ। ਆਪਨ ਰੰਗਿ—ਆਪਣੇ ਰੰਗ ਵਿਚ, ਆਪਣੀ ਮੌਜ ਵਿਚ। ਸਹਜ—ਸੁਤੇ-ਸਿੱਧ ਪ੍ਰਾਪਤ ਹੋਇਆ ਗਿਆਨ। ਪਰਗਾਸੀ—ਪ੍ਰਕਾਸ਼ਮਾਨ ਹੋ ਜਾਂਦਾ ਹੈ। ਅੰਧਿਆਰਾ—ਅੰਧਕਾਰ, ਅੰਨ੍ਹੇਰਾ। ਪਇਆਨਾ—ਹੋ ਜਾਂਦਾ ਹੈ। ਲਿਵ ਤਤੁ—ਅਸਲ ਸਰੂਪ ਦੀ ਬਿਰਤੀ ਵਿਚ। ਕਿਲਬਿਖ—ਪਾਪ। ਖੀਣਾ—ਨਾਸ਼ ਹੋ ਗਏ ਹਨ। ਲੀਣਾ—ਪਰਮਾਤਮਾ ਵਿਚ ਲੀਨ ਹੋ ਗਿਆ ਹੈ।

***ਭਾਵ ਅਰਥ :*** ਇਸ ਸ਼ਬਦ ਵਿਚ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਜਦੋਂ ਜਗਿਆਸੂ ਦੇ ਮਨ ਵਿਚ ਪਰਮਾਤਮਾ ਦਾ ਪ੍ਰਕਾਸ਼ ਹੋ ਜਾਂਦਾ ਹੈ ਤਾਂ ਉਸਦੀ ਸਾਰੀ ਦੁਬਿਧਾ ਖ਼ਤਮ ਹੋ ਜਾਂਦੀ ਹੈ। ਜੇ ਪਰਮਾਤਮਾ ਦੀ ਕ੍ਰਿਪਾ ਹੋ ਜਾਵੇ ਤਾਂ ਵਿਅਕਤੀ ਨੂੰ ਸਹਿਜ-ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ, ਉਸਦੇ ਸਾਰੇ ਪਾਪ ਕੱਟੇ ਜਾਂਦੇ ਹਨ ਅਤੇ ਉਹ ਜੀਵਨ-ਮੁਕਤ ਹੋ ਜਾਂਦਾ ਹੈ।

## ਪ੍ਰਭਾਤੀ॥

**ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ॥**
**ਹਿੰਦੂ ਮੂਰਤਿ ਨਾਮੁ ਨਿਵਾਸੀ ਦੁਹ ਮਹਿ ਤਤੁ ਨ ਹੇਰਾ॥੧॥**
**ਅਲਹ ਰਾਮ ਜੀਵਉ ਤੇਰੇ ਨਾਈ॥**
**ਤੂ ਕਰਿ ਮਿਹਰਾਮਤਿ ਸਾਈ॥੧॥ਰਹਾਉ॥**

ਦਖਨਿ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ ॥
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ ॥੨॥
ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ ॥
ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ ॥੩॥
ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ ॥੪॥
ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਾਰੇ ॥
ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ ॥੫॥
ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥੬॥੨॥

*(ਪੰਨਾ ੧੩੪੯)*

***ਅਰਥਾਵਲੀ :*** ਹਿੰਦੂ ਮੂਰਤਿ ਨਾਮੁ—ਹਿੰਦੂ ਧਰਮ ਅਨੁਸਾਰ ਪਰਮਾਤਮਾ ਮੂਰਤੀਆਂ ਵਿਚ ਨਿਵਾਸ ਕਰਦਾ ਹੈ। ਦੁਹ—ਮਸੀਤ ਅਤੇ ਮੂਰਤੀ ਵਿਚ। ਤਤੁ—ਸਿਧਾਂਤ। ਹੇਰਾ—ਵੇਖਿਆ। ਨਾਈ—ਨਾਮ ਜਪ ਕੇ। ਮਿਹਰਮਤਿ—ਮਿਹਰਬਾਨੀ। ਸਾਈ—ਸਾਂਈ, ਮਾਲਕ। ਮੁਕਾਮਾ—ਰਹਿਣ ਦੀ ਜਗ੍ਹਾ, ਟਿਕਾਣਾ। ਗਿਆਸ—ਇਕਾਦਸ਼ੀਆਂ। ਚਉਬੀਸਾ—24 ਵਰਤ ਰਖਦੇ ਹਨ। ਮਹ ਰਮਜਾਨਾ—ਰਮਜ਼ਾਨ ਦੇ ਮਹੀਨੇ ਵਿਚ ਰੋਜ਼ੇ ਰਖਦੇ ਹਨ। ਗਿਆਰਹ ਮਾਸ ਪਾਸ ਕੈ ਰਾਖੇ—ਰਮਜ਼ਾਨ ਦੇ ਮਹੀਨੇ ਤੋਂ ਬਿਨਾ ਬਾਕੀ ਗਿਆਰਾਂ ਮਹੀਨੇ ਇਕ ਪਾਸੇ ਕਰ ਰਖੇ ਹਨ। ਉਡੀਸੇ—ਉੜੀਸਾ ਪ੍ਰਦੇਸ਼ ਦੇ ਜਗਨਨਾਥ ਪੁਰੀ ਮੰਦਰ ਵਿਚ। ਮਜਨੁ—ਇਸ਼ਨਾਨ। ਸਿਰੁ ਨਾਂਏਂ—ਸਿਰ ਨਿਵਾਇਆ। ਨਿਵਾਜ—ਨਿਮਾਜ਼। ਪੂੰਗਰਾ—ਬੱਚਾ। ਨਰਵੈ—ਇਸਤ੍ਰੀਓ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਸਮਝਾਉਂਦੇ ਹਨ ਕਿ ਪਰਮਾਤਮਾ ਇਕ ਹੀ ਹੈ। ਹਿੰਦੂ ਅਤੇ ਮੁਸਲਮਾਨਾਂ ਨੇ ਆਪਣੀਆਂ ਵੱਖ-ਵੱਖ ਪੂਜਾ-ਵਿਧੀਆਂ ਦੁਆਰਾ ਉਸ ਦੇ ਸਰੂਪ ਵਿਚ ਫ਼ਰਕ ਪਾਉਣ ਦੀ ਮਿਥਿਆ ਕੋਸ਼ਿਸ਼ ਕੀਤੀ ਹੈ। ਵਿਅਕਤੀ ਨੂੰ ਚਾਹੀਦਾ ਹੈ ਕਿ ਉਹ ਸਾਰੇ ਭਰਮ-ਭੁਲੇਖੇ ਛੱਡ ਕੇ ਉਸ ਇਕ ਪਰਮਾਤਮਾ ਦੀ ਸ਼ਰਨ ਵਿਚ ਆ ਜਾਵੇ।

## ਪ੍ਰਭਾਤੀ ॥

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥
ਮੁਲਾਂ ਕਹਹੁ ਨਿਆਉ ਖੁਦਾਈ ॥
ਤੇਰੇ ਮਨ ਕਾ ਭਰਮੁ ਨ ਜਾਈ ॥੧॥ਰਹਾਉ॥
ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥





 

ਜੋਤਿ ਸਰੂਪਿ ਅਨਾਹਤਿ ਲਾਗੀ ਕਹੁ ਹਲਾਲੁ ਕਿਆ ਕੀਆ ॥੨॥
ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥੩॥
ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ ॥
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥੪॥੪॥

*(ਪੰਨਾ ੧੩੫੦)*

***ਅਰਥਾਵਲੀ :*** ਕਹਤ ਤਉ—ਆਖਦੇ ਹੋ। ਖੁਦਾਈ—ਦੈਵੀ, ਸੱਚਾ। ਆਨਿਆ—ਲਿਆਂਦਾ। ਦੇਹ ਬਿਨਾਸੀ—ਸਰੀਰ ਦਾ ਵਿਨਾਸ਼ ਹੋ ਗਿਆ। ਬਿਸਮਿਲਿ—ਕਤਲ। ਜੋਤਿ ਸਰੂਪਿ ਅਨਾਹਤਿ—ਉਨ੍ਹਾਂ ਜੀਵਾਂ ਦੀ ਜੋਤ ਅਨਾਹਤ ਰੂਪ ਪਰਮਾਤਮਾ ਵਿਚ ਜਾ ਲੱਗੀ। ਉਜੂ—ਨਮਾਜ਼ ਪੜ੍ਹਨ ਸਮੇਂ ਪੰਜ ਇਸ਼ਨਾਨਾ ਕਰਨਾ। ਪਾਕੁ—ਪਵਿੱਤਰ। ਮਰਮੁ—ਭੇਦ। ਭਿਸਤਿ—ਸਵਰਗ। ਚੂਕਾ—ਰਹਿ ਗਿਆ। ਦੋਜਕ—ਨਰਕ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਮੁੱਲਾਂ ਨੂੰ ਉਪਦੇਸ਼ ਦਿੰਦੇ ਹਨ ਕਿ ਜਿਤਨੀ ਦੇਰ ਤਕ ਦਿਲ ਵਿਚੋਂ ਕਪਟ ਅਤੇ ਝੂਠ ਦੇ ਭਾਵ ਨਹੀਂ ਜਾਂਦੇ, ਉਤਨੀ ਦੇਰ ਤਕ ਨਮਾਜ਼ਾਂ ਅਤੇ ਹੱਜ ਆਦਿਕ ਦਾ ਕੋਈ ਮਹੱਤਵ ਨਹੀਂ ਹੈ। ਪਰਮਾਤਮਾ ਨਾਲ ਸੱਚੀ ਪ੍ਰੀਤ ਜੋੜ ਕੇ ਸੁਰਗ ਦੀ ਪ੍ਰਾਪਤੀ ਹੋ ਸਕਦੀ ਹੈ, ਨਹੀਂ ਤਾਂ ਵਿਅਕਤੀ ਨੂੰ ਨਰਕਾਂ ਵਿਚ ਹੀ ਸੜਨਾ ਪਵੇਗਾ।

## ਪ੍ਰਭਾਤੀ ॥

ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ ॥
ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ ॥੧॥
ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ ॥
ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ ॥੧॥ਰਹਾਉ॥
ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯ੍ਯਾਰਾ ॥
ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥੨॥
ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ ॥
ਕਬੀਰਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ ॥੩॥੫॥

*(ਪੰਨਾ ੧੩੫੦)*

***ਅਰਥਾਵਲੀ :*** ਸੁੰਨ—ਸ਼ੂਨਯ, ਅਫੁਰ। ਸੰਧਿਆ—ਆਰਤੀ। ਦੇਵ ਦੇਵਾਕਰ—ਦੇਵਤਿਆਂ ਦੇ ਸ਼ਿਰੋਮਣੀ। ਅਧਪਤਿ—ਸਭ ਦੇ ਰਾਜਾ ਰੂਪ ਪਰਮਾਤਮਾ। ਆਦਿ ਸਮਾਈ—ਮੁੱਢ ਤੋਂ ਹੀ ਸੰਸਾਰ ਵਿਚ ਸਮਾਇਆ ਹੋਇਆ ਹੈ। ਸਿਧ ਸਮਾਧਿ—ਸਮਾਧੀਆਂ ਲਾਉਣ ਵਾਲੇ ਸਿੱਧਾਂ ਨੇ। ਲੇਹੁ—ਪ੍ਰਵਾਨ ਕਰ ਲਵੋ। ਨਿਰੰਜਨ—ਮਾਇਆ ਰਹਿਤ ਪਰਮਾਤਮਾ। ਠਾਢਾ—ਖੜਾ ਹੋ ਕੇ। ਨਿਗਮ—ਵੇਦ। ਅਲਖੁ—ਨਾ ਜਾਣਨ ਯੋਗ। ਤਤੁ

ਤੇਲ—ਸਿੱਧਾਂਤ ਰੂਪ ਤੇਲ ਹੈ ਅਤੇ ਉਸ ਵਿਚ ਨਾਮ ਰੂਪੀ ਵੱਟੀ ਹੈ। ਦੀਪਕੁ ਦੇਹ—ਸਰੀਰ ਰੂਪੀ ਦੀਵੇ ਵਿਚ। ਉਜ੍ਯਾਰਾ—ਪ੍ਰਕਾਸ਼ ਹੋਇਆ ਹੈ। ਜੋਤਿ—ਤੇਰੀ ਜੋਤ ਨਾਲ। ਜਗਾਇਆ—ਏਸ ਦੀਵੇ ਨੂੰ ਪ੍ਰਕਾਸ਼ਮਾਨ ਕੀਤਾ। ਅਨਾਹਦ—ਆਤਮਾ ਦੁਆਰਾ ਸੁਣੇ ਜਾਣ ਵਾਲੇ ਸ਼ਬਦ। ਸੰਗੇ—ਸਾਥ ਹੀ। ਸਾਰਿੰਗਪਾਨੀ—ਪਰਮਾਤਮਾ ਨੂੰ ਜਾਣਿਆ।

***ਭਾਵ ਅਰਥ :*** ਇਸ ਸ਼ਬਦ ਵਿਚ ਕਬੀਰ ਜੀ ਆਰਤੀ ਵਰਗੀਆਂ ਪੂਜਾ-ਵਿਧੀਆਂ ਦੀ ਨਿਹਫੁਲਤਾ ਵਲ ਸੰਕੇਤ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਸਿੱਧਾਂਤ ਰੂਪੀ ਤੇਲ ਅਤੇ ਨਾਮ ਰੂਪੀ ਵੱਟੀ ਨਾਲ ਜੋ ਜੋਤ ਜਾਗ੍ਰਿਤ ਹੁੰਦੀ ਹੈ, ਉਹੀ ਸਾਰਥਿਕ ਹੈ ਅਤੇ ਉਸੇ ਨਾਲ ਨਿਰਵਾਣ ਦੀ ਪ੍ਰਾਪਤੀ ਹੁੰਦੀ ਹੈ। ਕਬੀਰ ਜੀ ਮਨੁੱਖ ਨੂੰ ਪਰਮਾਤਮਾ ਨਾਲ ਜੁੜਨ ਦਾ ਉਪਦੇਸ਼ ਦਿੰਦੇ ਹਨ।

# ਸਹਾਇਕ ਪੁਸਤਕਾਵਲੀ


## ਪੰਜਾਬੀ

*ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

ਸੋਢੀ ਤੇਜਾ ਸਿੰਘ, *ਸ੍ਰੀ ਗੁਰੂ ਬਾਣੀ ਪਰਕਾਸ਼*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਨਵੰਬਰ 1953.

ਸਾਹਿਬ ਸਿੰਘ, ਪ੍ਰੋਫੈਸਰ, *ਸਟੀਕ ਭਗਤ ਬਾਣੀ*, ਸਿੰਘ ਬ੍ਰਦਰਜ਼, ਮਾਈ ਸੇਵਾਂ ਅੰਮ੍ਰਿਤਸਰ, ਪਹਿਲੀ ਵਾਰ 1960.

ਜੋਧ ਸਿੰਘ, ਭਾਈ, *ਭਗਤ ਕਬੀਰ ਜੀ : ਜੀਵਨੀ ਅਤੇ ਸਿੱਖਿਆ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1971.

ਬ੍ਰਹਮਜਗਦੀਸ਼ ਸਿੰਘ, ਪ੍ਰੋ., *ਗੁਰੂ ਨਾਨਕ ਬਾਣੀ : ਸਾਹਿਤਿਕ ਪਰਿਪੇਖ*, ਵਾਰਿਸ ਸ਼ਾਹ ਫ਼ਾਊਂਡੇਸ਼ਨ, ਅੰਮ੍ਰਿਤਸਰ, 1995.

— —, *ਭਗਤ ਸ਼ਿਰੋਮਣੀ ਰਵਿਦਾਸ*, ਵਾਰਿਸ ਸ਼ਾਹ ਫ਼ਾਊਂਡੇਸ਼ਨ, ਅੰਮ੍ਰਿਤਸਰ, ਪਹਿਲੀ ਵਾਰ, 1996.

— —, *ਬੋਲੈ ਸ਼ੇਖ ਫਰੀਦ*, ਵਾਰਿਸ ਸ਼ਾਹ ਫ਼ਾਊਂਡੇਸ਼ਨ, ਅੰਮ੍ਰਿਤਸਰ, ਦੂਜੀ ਵਾਰ, 1998.

— —, *ਪਰਮ ਸੰਤ ਨਾਮਦੇਵ*, ਵਾਰਿਸ ਸ਼ਾਹ ਫ਼ਾਊਂਡੇਸ਼ਨ, ਅੰਮ੍ਰਿਤਸਰ, 1996.

## ਹਿੰਦੀ

ਹਜ਼ਾਰੀ ਪ੍ਰਸਾਦ ਦ੍ਵਿਵੇਦੀ, ਆਚਾਰੀਆ, *ਕਬੀਰ*, ਰਾਜਕਮਲ ਪ੍ਰਕਾਸ਼ਨ, 1971.

ਹਰਮੇਂਦਰ ਸਿੰਘ ਬੇਦੀ, *ਕਾਲਜਯੀ ਕਬੀਰ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1997.

*ਕਬੀਰ ਗ੍ਰੰਥਾਵਲੀ*, ਨਾਗਰੀ ਪ੍ਰਚਾਰਣੀ ਸਭਾ, ਕਾਸ਼ੀ।

*ਕਬੀਰ ਬੀਜਕ*, ਨਾਗਰੀ ਪ੍ਰਚਾਰਣੀ ਸਭਾ, ਕਾਸ਼ੀ।

ਪਰਸ਼ੂ ਰਾਮ ਚਤੁਰਵੇਦੀ, *ਕਬੀਰ ਸਾਹਿੱਤਯ ਕੀ ਪਰਖ*, ਭਾਰਤੀ ਭੰਡਾਰ, ਇਲਾਹਾਬਾਦ, 1972.

## ਅੰਗਰੇਜ਼ੀ

Abu'l Fazal, *A'in-i-Akbari*, (ed. Naval Kishore) 1893.

Goswami, B.L., *Studies in the Nature of Mystic Experience in Nirguna & Saguna School of Hindi Poetry* (Unpublished Thesis).






 

Macauliffe, M.A., *Sikh Religion*, Oxford University Press, London, 1909.

Mohan Singh, *Gorakh Nath & Mediaeval Hindu Mysticism*, Oriental College, Lahore, 1936.

_ _, *Kabir and the Bhagti Movement*, Atma Ram & Sons, Lahore, 1934.

Tara Chand, *Influence of Islam on Indian Culture*, Allahabad, 1963.

Ganesh Das (ed.), *Shri Bhakatmal*, Govardhan, Delhi.

Habib Irfan, *Anhad Garje*, Sahmat, New Delhi, 1993.

Radha Krishan, S., *The Hindu view of Life*, George Allen & Unwin, London, 1948.

## ਗੁਰਮਤਿ ਅਤੇ ਭਗਤੀ ਕਾਵਿ ਸੰਬੰਧੀ ਸਾਡੀਆਂ ਪ੍ਰਕਾਸ਼ਿਤ ਪੁਸਤਕਾਂ

| | |
|---|---|
| ਗੁਰਮਤਿ ਵਿਚਾਰ | ਦੀਵਾਨ ਸਿੰਘ |
| ਗੁਰਬਾਣੀ ਅਧਿਐਨ ਦੀਆਂ ਸਮੱਸਿਆਵਾਂ | ,, |
| ਗੁਰੂ ਨਾਨਕ ਦਰਸ਼ਨ | ,, |
| ਸਿੱਖ ਧਰਮ ਵਿਚ ਭਗਤੀ ਤੇ ਸ਼ਕਤੀ | ,, |
| ਗੁਰਬਾਣੀ ਚਿੰਤਨ | ,, |
| ਸਿੱਖ ਧਰਮ ਬਾਰੇ | ,, |
| ਗੁਰਮਤਿ ਅਨੁਭਵ | ,, |
| ਗੁਰਮਤਿ ਗਿਆਨ | ,, |
| ਸ੍ਰੀ ਗੁਰੂ ਗ੍ਰੰਥ ਸਾਹਿਬ : ਸੰਪਾਦਨਾ, ਸਰੂਪ ਅਤੇ ਸੰਦੇਸ਼ | ਬ੍ਰਹਮਜਗਦੀਸ਼ ਸਿੰਘ |
| ਸ੍ਰੀ ਗੁਰੂ ਗ੍ਰੰਥ ਸਾਹਿਬ : ਬਾਣੀ ਅਤੇ ਬਾਣੀਕਾਰ | ,, |
| ਗੁਰਮਤਿ ਕਾਵਿ : ਇਤਿਹਾਸਕ ਤੇ ਵਿਚਾਰਧਾਰਾਈ ਪਰਿਪੇਖ | ,, |
| ਸ਼ਬਦ ਅਤੇ ਸਲੋਕ : ਬਾਬਾ ਸ਼ੇਖ਼ ਫ਼ਰੀਦ : ਵਿਚਾਰਧਾਰਾ ਅਤੇ ਬਾਣੀ | ,, |
| ਬਾਣੀ ਗੁਰੂ ਰਾਮਦਾਸ ਜੀ : (ਗਉੜੀ ਦੀ ਵਾਰ) ਪਾਠ ਅਤੇ ਵਿਸ਼ਲੇਸ਼ਣ | ,, |
| ਸ਼ਬਦ ਤੇ ਸਲੋਕ : ਗੁਰੂ ਤੇਗ ਬਹਾਦਰ : ਪਾਠ, ਵਿਆਖਿਆ ਤੇ ਪ੍ਰਵਚਨ | ,, |
| ਸੁਖਮਨੀ ਸਾਹਿਬ : ਪਾਠ ਅਤੇ ਵਿਵੇਚਨ | ,, |
| ਜਾਪੁ ਸਾਹਿਬ : ਪਾਠ ਤੇ ਪ੍ਰਬੰਧ | ,, |
| ਜਪੁਜੀ : ਵਿਚਾਰਧਾਰਾ, ਪ੍ਰਬੰਧ ਅਤੇ ਪਾਠ | ,, |
| ਸਿਧ ਗੋਸਟਿ : ਪਾਠ, ਪ੍ਰਸੰਗ ਤੇ ਪ੍ਰਵਚਨ | ,, |
| ਦਖਣੀ ਓਅੰਕਾਰ : ਪਾਠ ਅਤੇ ਵਿਸ਼ਲੇਸ਼ਣ | ,, |
| ਮਾਝ ਦੀ ਵਾਰ : ਰੂਪ-ਰਚਨਾ ਅਤੇ ਪਾਠ | ,, |
| ਬਾਵਨ ਅਖਰੀ ਤੇ ਬਾਰਹਮਾਹਾ ਮਾਂਝ : ਵਿਚਾਰਧਾਰਾ ਅਤੇ ਰੂਪਾਕਾਰਕ ਅਧਿਐਨ | ,, |
| ਭਾਈ ਗੁਰਦਾਸ ਦੀ ਪਹਿਲੀ ਵਾਰ : ਵਿਆਖਿਆ, ਵਿਸ਼ਲੇਸ਼ਣ ਤੇ ਪਾਠ | ,, |
| ਸੰਤ ਕਬੀਰ : ਜੀਵਨ, ਦਰਸ਼ਨ ਤੇ ਬਾਣੀ | ,, |
| ਭਗਤ ਸ਼ਿਰੋਮਣੀ ਰਵਿਦਾਸ | ,, |
| ਪਰਮ ਸੰਤ ਨਾਮਦੇਵ | ,, |
| ਭਾਈ ਗੁਰਦਾਸ : ਰਚਨਾ ਸੰਸਾਰ | ,, |
| ਵਾਰਾਂ ਭਾਈ ਗੁਰਦਾਸ : ਪਾਠ ਅਤੇ ਪ੍ਰਸੰਗ | ,, |
| ਗੁਰੂ ਗੋਬਿੰਦ ਸਿੰਘ ਦਾ ਬਾਣੀ ਸੰਸਾਰ | ,, |
| ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਦਰਪਣ (ਸਾਰ ਵਿਸਥਾਰ) | ,, |
| **ਪਟੀ** : (ਰਾਗੁ ਆਸਾ ਮਹਲਾ ੧) ਪਾਠ ਅਤੇ ਪ੍ਰਵਚਨ | ਰਾਜਬੀਰ ਕੌਰ |
| ਬਾਬਰਵਾਣੀ ਅਤੇ ਅਲਾਹਣੀਆਂ : ਪਾਠਮੂਲਕ ਅਧਿਐਨ | ਰਾਜਬੀਰ ਕੌਰ |
| ਗੁਰੂ ਨਾਨਕ ਬਾਣੀ : ਸਭਿਆਚਾਰਕ ਪ੍ਰਸੰਗ | ,, |
| ਪਟੀ ਅਤੇ ਸਿਧ ਗੋਸਟਿ : ਰੂਪ ਰਚਨਾ ਅਤੇ ਪਾਠ | ,, |

| | |
|---|---|
| ਆਸਾ ਦੀ ਵਾਰ : ਬਾਣੀ, ਚਿੰਤਨ ਤੇ ਵਿਚਾਰ | ਬਿਕਰਮ ਸਿੰਘ ਘੁੰਮਣ |
| ਗੁਰੂ ਤੇਗ ਬਹਾਦਰ ਜੀ : ਜੀਵਨ, ਚਿੰਤਨ ਤੇ ਬਾਣੀ | ,, |
| ਗੁਰੂ ਨਾਨਕ ਦੇਵ ਜੀ ਦਾ ਰਚਨਾ ਸੰਸਾਰ | ,, |
| ਵਾਰਾਂ ਭਾਈ ਗੁਰਦਾਸ ਜੀ : ਸਰੂਪ, ਸੰਦੇਸ਼ ਤੇ ਮੂਲ ਪਾਠ (ਪਦਅਰਥਾਂ ਤੇ ਟਿੱਪਣੀਆਂ ਸਹਿਤ) | ,, |
| ਬਾਰਹਮਾਹ ਦਰਸ਼ਨ (ਮਾਝ ਤੇ ਤੁਖਾਰੀ) ਪਾਠ, ਪ੍ਰਵਚਨ ਤੇ ਅਰਥ-ਬੋਧ | ਗੁਰਮੁਖ ਸਿੰਘ |
| ਗੁਰੂ ਅਰਜਨ ਦੇਵ ਜੀ : ਜੀਵਨ, ਦਰਸ਼ਨ ਤੇ ਬਾਣੀ | ,, |
| ਬਾਰਾਮਾਹ ਤੁਖਾਰੀ : ਪ੍ਰਵਚਨ ਤੇ ਪਾਠ ਵਿਚਾਰ | ,, |
| ਸੁਖਮਨੀ ਸਾਹਿਬ : ਪ੍ਰਵਚਨ ਅਤੇ ਪਾਠ ਵਿਚਾਰ | ,, |
| 'ਅਨੰਦ ਸਾਹਿਬ' ਅਤੇ 'ਲਾਵਾਂ' : ਪਾਠ ਅਤੇ ਪ੍ਰਵਚਨ | ਦਵਿੰਦਰਪਾਲ ਸਿੰਘ |
| ਜਾਪੁ ਸਾਹਿਬ : ਪ੍ਰਵਚਨ ਅਤੇ ਭਾਸ਼ਾ-ਪ੍ਰਬੰਧ | ਪ੍ਰਵੀਨ ਕੌਰ |
| ਭਾਈ ਗੁਰਦਾਸ ਦੀ ਪਹਿਲੀ ਵਾਰ : ਸਾਹਿਤਕ ਪਰਿਪੇਖ | ਹਰਨੇਕ ਸਿੰਘ ਕੋਮਲ |
| ਵਾਰਾਂ ਭਾਈ ਗੁਰਦਾਸ : ਪਾਠ ਅਤੇ ਪ੍ਰਵਚਨ | ,, |
| ਗੁਰਮਤਿ ਸੰਕਲਪ | ਗੁਰਨਾਮ ਕੌਰ ਬੇਦੀ |
| ਗੁਰਮਤਿ ਦ੍ਰਿਸ਼ਟੀ | ,, |
| ਗੁਰੂ ਨਾਨਕ ਅਤੇ ਯੋਗ ਦਰਸ਼ਨ | ਰਣਧੀਰ ਸਿੰਘ ਚੰਦ |
| ਗੁਰੂ ਨਾਨਕ ਬਾਣੀ : ਅਧਿਐਨ ਤੇ ਮੰਥਨ | ਕੁਲਬੀਰ ਸਿੰਘ ਕਾਂਗ |
| ਬਾਣੀ ਗੁਰੂ ਅਰਜਨ ਦੇਵ : ਵਿਚਾਰਧਾਰਾ ਅਤੇ ਕਾਵਿ ਮੂਲਾਂਕਣ | ਰਜਵੰਤ ਕੌਰ |
| ਭਗਤ ਨਾਮਦੇਵ : ਜੀਵਨ ਅਤੇ ਬਾਣੀ | ਇਕਬਾਲ ਕੌਰ |
| ਬਾਰਹਮਾਹ ਮਾਝ : ਚਿੰਤਨ ਤੇ ਕਲਾ | ਰਜਵੰਤ ਕੌਰ ਮਠਾੜੂ |
| ਗੁਰੂ ਅਮਰਦਾਸ : ਜੀਵਨ ਅਤੇ ਦਰਸ਼ਨ | ਚਰਨਜੀਤ ਸਿੰਘ ਗੁਮਟਾਲਾ |
| ਅਨੰਦ ਸਾਹਿਬ : ਰਚਨਾ ਸੰਸਾਰ | ਰੋਜ਼ੀ ਸੋਨੀ |
| ਗੁਰਬਾਣੀ ਸਭਿਆਚਾਰ | ਗੁਰਚਰਨ ਸਿੰਘ |
| ਗੁਰੂ ਨਾਨਕ ਬਾਣੀ : ਦਰਸ਼ਨ ਤੇ ਕਲਾ | ਜੋਧ ਸਿੰਘ ਚਾਹਿਲ |
| ਗੁਰਮਤਿ ਮੰਥਨ | ਸੁਰਜੀਤ ਸਿੰਘ |
| ਸਾਡਾ ਸਾਹਿਤ ਅਤੇ ਧਰਮ | ਸੁਰਜੀਤ ਹਾਂਸ |
| ਬਾਣੀ ਗੌਰਵ | ਚਾਨਣ ਸਿੰਘ ਨਿਰਮਲ |
| ਗੁਰਬਾਣੀ : ਸਿਧਾਂਤ ਤੇ ਵਿਹਾਰ | ,, |
| ਰੂਹਾਨੀ ਸਾਹਿਤ | ਜੰਗ ਸਿੰਘ ਗਿਆਨੀ |
| ਗੁਰਮਤਿ ਚਿੰਤਨ | ,, |
| ਗੁਰਬਾਣੀ ਇਸ ਜਗ ਮਹਿ ਚਾਨਣ | ,, |
| ਬ੍ਰਹਮਗਿਆਨੀ ਭਗਤ ਨਾਮਦੇਵ ਜੀ | ਜਸਵੰਤ ਸਿੰਘ ਬਸਰਾ |
| ਕਬਿਯੋ ਬਾਚ ਬੇਨਤੀ ਚੌਪਈ ਸਟੀਕ | ,, |

ਮਿਲਣ ਦਾ ਪਤਾ : **ਵਾਰਿਸ ਸ਼ਾਹ ਫ਼ਾਊਂਡੇਸ਼ਨ**

42, ਗੁਰੂ ਤੇਗ ਬਹਾਦਰ ਨਗਰ, ਡਾਕ. ਖ਼ਾਲਸਾ ਕਾਲਜ, ਅੰਮ੍ਰਿਤਸਰ-143002

ਫ਼ੋਨ: 0183-2450520, ਮੋ. 98151-26942

 